# ਗੁਰਮਤਿ ਸਿਧਾਂਤ ਤੇ ਕੌਮਾਂਤਰੀ ਵਿਚਾਰਧਾਰਾ



ਲਾਲ ਸਿੰਘ, ਗਿਆਨੀ

# ਗੁਰਮਤਿ ਸਿਧਾਂਤ

ਤੇ

# ਕੌਮਾਂਤਰੀ ਵਿਚਾਰਧਾਰਾ

ਲਾਲ ਸਿੰਘ, ਗਿਆਨੀ
(ਸੰਗਰੂਰ)





ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ

GURMAT SIDHANT TE QOMANTRI VICHARDHARA
*by* LAL SINGH

Published by :
New Book Co., Mai Hiran Gate, Jalandhar. Ph : 2280045, 3293190, 2284325
E-mail : newbookcompany@hotmail.com

ISBN : 81-87476-37-0



ਸੰਸਕਰਣ : 2011

ਮੁੱਲ : **150 ਰੁਪਏ**

ਪ੍ਰਕਾਸ਼ਕ : ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ-144008
Ph : 2280045, 3293190, 2284325
Fax : 0181-2234081
E-mail : newbookcompany@hotmail.com
Website : www.newbookcompany.com

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈੱਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ਼, ਜਲੰਧਰ

# ਤਤਕਰਾ



# ਸਿੱਖ ਗੁਰੂਆਂ ਦਾ ਸਮਾਂ

1. ਦਸ ਗੁਰੂ ਸਾਹਿਬਾਨ ਦਾ ਸਮਾਂ ਸੰਮਤ 1526 (ਸੰਨ 1469) ਤੋਂ ਲੈ ਕੇ ਸੰਮਤ 1665 (ਸੰਨ 1708) ਤੱਕ ਅਰਥਾਤ 240 ਸਾਲਾਂ ਵਿਚ ਨਿਕਲ ਜਾਂਦਾ ਹੈ। ਪਾਠਕਾਂ ਦੀ ਜਾਣਕਾਰੀ ਵਾਸਤੇ ਅੱਗੇ ਵੇਰਵਾ ਦਿੱਤਾ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਨਮ ਤੋਂ ਹੀ ਗੁਰੂ ਸਨ। ਆਪ ਦਾ ਤ੍ਰਿਤੀਆ ਵਿਸਾਖ ਸੰਮਤ 1526 ਮੁਤਾਬਕ 15 ਅਪ੍ਰੈਲ ਸੰਨ 1469 ਈ: ਨੂੰ ਹੋਇਆ ਅਤੇ ਅੱਸੂ ਵਦੀ 10 ਸੰਮਤ 1596 (22 ਸਤੰਬਰ ਸੰਨ 1539) ਨੂੰ ਜੋਤੀ ਜੋਤਿ ਸਮਾਏ। ਆਪ ਦੀ ਸਾਰੀ ਉਮਰ 70 ਸਾਲ, 4 ਮਹੀਨੇ, 3 ਦਿਨਾਂ ਦੀ ਸੀ।



2. ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ ਵਿਸਾਖ ਵਦੀ 1 ਸੰਮਤ 1561 (31 ਮਾਰਚ ਸੰਨ 1504) ਵਿਚ ਹੋਇਆ। ਆਪ 17 ਹਾੜ੍ਹ ਸੰਮਤ 1596 ਨੂੰ ਗੁਰਗੱਦੀ 'ਤੇ ਬਿਰਾਜੇ, 12 ਸਾਲ, 9 ਮਹੀਨੇ, 17 ਦਿਨ ਗੁਰਤਾ ਕੀਤੀ ਅਤੇ 3 ਵਿਸਾਖ 1609 (29 ਮਾਰਚ ਸੰਨ 1552) ਨੂੰ ਸੱਚਖੰਡ ਪਧਾਰੇ। ਆਪ ਦੀ ਕੁੱਲ ਉਮਰ 47 ਸਾਲ, 11 ਮਹੀਨੇ, 29 ਦਿਨ ਦੀ ਸੀ।

3. ਗੁਰੂ ਅਮਰਦਾਸ ਦਾ ਜਨਮ ਵਿਸਾਖ ਸੁਦੀ ਚੌਥ (10 ਜੇਠ) ਸੰਮਤ 1536 (5 ਮਈ, ਸੰਨ 1479) ਨੂੰ ਹੋਇਆ। ਆਪ 3 ਵਿਸਾਖ ਸੰਮਤ 1609 ਨੂੰ ਗੁਰਗੱਦੀ 'ਤੇ ਬਿਰਾਜੇ ਅਤੇ 2 ਅੱਸੂ (ਭਾਦਰੋਂ ਸੁਦੀ 15) ਸੰਮਤ 1631 (1 ਸਤੰਬਰ ਸੰਨ 1574) ਨੂੰ ਸੱਚਖੰਡ ਪਧਾਰੇ। ਆਪ ਨੇ 22 ਸਾਲ, 5 ਮਹੀਨੇ ਗੁਰਤਾ ਕੀਤੀ। ਕੁੱਲ ਉਮਰ 95 ਸਾਲ, 3 ਮਹੀਨੇ, 23 ਦਿਨ ਦੀ ਸੀ।

4. ਗੁਰੂ ਰਾਮਦਾਸ ਜੀ ਦਾ ਜਨਮ ਕੱਤਕ ਵਦੀ ਦੂਜ (26 ਅੱਸੂ) ਸੰਮਤ 1591 (ਸੰਨ 1534 ਈ:) ਨੂੰ ਹੋਇਆ। 2 ਅੱਸੂ ਸੰਮਤ 1631 (ਸੰਨ 1574 ਈ:) ਨੂੰ ਗੁਰਗੱਦੀ 'ਤੇ ਬਿਰਾਜੇ। ਭਾਦਰੋਂ ਸੁਦੀ ਤਿੰਨ (2 ਅੱਸੂ) ਸੰਮਤ 1638 (ਸੰਨ 1581) ਜੋਤੀ-ਜੋਤਿ ਸਮਾਏ। ਆਪ ਦੀ ਕੁੱਲ ਉਮਰ 46 ਸਾਲ, 11 ਮਹੀਨੇ, 7 ਦਿਨਾਂ ਦੀ ਸੀ।

5. ਗੁਰੂ ਅਰਜਨ ਦੇਵ ਜੀ ਵਿਸਾਖ ਵਦੀ 7 (19 ਵਿਸਾਖ) ਸੰਮਤ 1620 (15 ਅਪ੍ਰੈਲ 1563) ਨੂੰ ਜਨਮ ਲਿਆ ਅਤੇ 2 ਅੱਸੂ ਸੰਮਤ 1638 (1 ਸਤੰਬਰ ਸੰਨ 1581) ਨੂੰ ਗੁਰਗੱਦੀ 'ਤੇ ਬਿਰਾਜੇ ਅਤੇ ਜੇਠ ਸੁਦੀ ਚੌਥ (2 ਹਾੜ੍ਹ) ਸੰਮਤ 1663 (30 ਮਈ ਸੰਨ 1606) ਨੂੰ

ਸ਼ਹੀਦ ਹੋਏ। 24 ਸਾਲ, 9 ਮਹੀਨੇ ਗੁਰਤਾ ਕੀਤੀ। ਸਾਰੀ ਉਮਰ 43 ਸਾਲ, 1 ਮਹੀਨਾ, 15 ਦਿਨਾਂ ਦੀ ਸੀ।

6. ਗੁਰੂ ਹਰਿਗੋਬਿੰਦ ਜੀ ਦਾ ਜਨਮ ਛੇ ਹਾੜ੍ਹ ਵਦੀ (21 ਹਾੜ੍ਹ) ਸੰਮਤ ਸੋਲਾਂ ਸੌ ਬਵੰਜਾ (14 ਜੂਨ 1595)। ਜੇਠ ਵਦੀ ਚੌਦਾਂ (29 ਜੇਠ) ਸੰਮਤ ਸੋਲਾਂ ਸੌ ਤ੍ਰੇਸਠ (25 ਮਈ ਸੰਨ 1606) ਨੂੰ ਗੁਰਗੱਦੀ 'ਤੇ ਬਿਰਾਜੇ। ਚੇਤ ਸੁਦੀ 5 (7 ਚੇਤਰ) ਸੰਮਤ 1701 (3 ਮਾਰਚ 1674) ਨੂੰ ਜੋਤੀ-ਜੋਤਿ ਸਮਾਏ। 37 ਸਾਲ 10 ਮਹੀਨੇ 7 ਦਿਨ ਗੁਰਤਾ ਕੀਤੀ। ਆਪ ਦੀ ਕੁੱਲ ਉਮਰ 48 ਸਾਲ 8 ਮਹੀਨੇ 15 ਦਿਨਾਂ ਦੀ ਸੀ।

7. ਸ੍ਰੀ ਗੁਰੂ ਹਰਿ ਰਾਇ ਜੀ ਦਾ ਜਨਮ ਮਾਘ ਸੁਦੀ ਤੇਰਾਂ (20 ਮਾਘ) ਸੰਮਤ 1686 (26 ਫਰਵਰੀ 1630) ਨੂੰ ਹੋਇਆ। ਬਾਰਾਂ ਚੇਤਰ (ਸੁਦੀ 10) ਸੰਮਤ ਸਤਾਰਾਂ ਸੌ ਇੱਕ (8 ਮਾਰਚ 1644) ਨੂੰ ਗੁਰਗੱਦੀ 'ਤੇ ਬਿਰਾਜੇ। 7 ਕੱਤਕ (ਵਦੀ 9) ਸੰਮਤ 1718 (6 ਅਕਤੂਬਰ 1661) ਨੂੰ ਜੋਤੀ-ਜੋਤਿ ਸਮਾਏ। 17 ਸਾਲ, 5 ਮਹੀਨੇ, 8 ਦਿਨ ਗੁਰਤਾ ਕੀਤੀ। ਸਾਰੀ ਉਮਰ 31 ਸਾਲ 8 ਮਹੀਨੇ 17 ਦਿਨਾਂ ਦੀ ਸੀ।

8. ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ 8 ਸਾਵਣ (ਵਦੀ 10) ਸੰਮਤ 1713 (7 ਜੁਲਾਈ 1656) ਨੂੰ ਹੋਇਆ। 8 ਕੱਤਕ ਸੰਮਤ 1718 (7 ਅਕਤੂਬਰ 1661) ਗੁਰਗੱਦੀ 'ਤੇ ਬਿਰਾਜੇ ਅਤੇ ਤਿੰਨ ਵਿਸਾਖ (ਚੇਤ ਸੁਦੀ 14) ਸੰਮਤ 1721 (30 ਮਾਰਚ ਸੰਨ 1663) ਨੂੰ ਜੋਤੀ-ਜੋਤਿ ਸਮਾਏ। ਆਪ ਨੇ 2 ਸਾਲ, 5 ਮਹੀਨੇ, 26 ਦਿਨ ਗੁਰਤਾ ਕੀਤੀ ਅਤੇ ਆਪ ਦੀ ਉਮਰ 7 ਸਾਲ 8 ਮਹੀਨੇ 26 ਦਿਨਾਂ ਦੀ ਸੀ।



9. ਗੁਰੂ ਤੇਗ ਬਹਾਦਰ ਜੀ ਦਾ ਜਨਮ ਵਿਸਾਖ ਵਦੀ 5 (5 ਵਿਸਾਖ) ਸੰਮਤ 1678 (1 ਅਪ੍ਰੈਲ ਸੰਨ 1621) ਨੂੰ ਹੋਇਆ। ਆਪ 24 ਚੇਤਰ (ਚੇਤਸੁਦੀ 14) ਸੰਮਤ 1722 (20 ਮਾਰਚ ਸੰਨ 1665) ਨੂੰ ਗੁਰੂ-ਗੱਦੀ 'ਤੇ ਬਿਰਾਜੇ ਅਤੇ ਮੱਘਰ ਸੁਦੀ 5 (12 ਮੱਘਰ) 1732 (11 ਨਵੰਬਰ ਸੰਨ 1675) ਨੂੰ ਸ਼ਹੀਦੀ ਪਾਈ। ਆਪ ਨੇ 10 ਸਾਲ, 7 ਮਹੀਨੇ, 18 ਦਿਨ ਗੁਰਤਾ ਕੀਤੀ। ਸਾਰੀ ਉਮਰ 54 ਸਾਲ ਸੱਤ ਮਹੀਨੇ 7 ਦਿਨਾਂ ਦੀ ਸੀ।

10. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪੋਹ ਸੁਦੀ ਸਤਵੀਂ (23 ਪੋਹ) ਸੰਮਤ 1723 (22 ਦਸੰਬਰ ਸੰਨ 1666) ਨੂੰ ਹੋਇਆ, 12 ਮੱਘਰ ਸੰਮਤ 1732 (11 ਨਵੰਬਰ ਸੰਨ 1675) ਨੂੰ ਗੁਰਗੱਦੀ 'ਤੇ ਬਿਰਾਜੇ। ਕੱਤਕ ਸੁਦੀ ਪੰਜ ਅੱਠ ਕੱਤਕ ਸੰਮਤ 1665 (7 ਅਕਤੂਬਰ ਸੰਨ 1704) ਨੂੰ ਜੋਤੀ-ਜੋਤਿ ਸਮਾਏ। ਆਪ ਨੇ 32 ਸਾਲ, 10 ਮਹੀਨੇ, 26 ਦਿਨ ਗੁਰਤਾ ਕੀਤੀ। ਆਪ ਜੀ ਦੀ ਕੁੱਲ ਉਮਰ 41 ਸਾਲ, 9 ਮਹੀਨੇ, 15 ਦਿਨਾਂ ਦੀ ਸੀ। ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦਿੱਤੀ, ਸੋ ਅੱਗੇ ਨੂੰ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ।





# ਇਕਿ ਸਾਧ ਬਚਨ ਅਟਲਾਧਾ

ਗੁਰਬਾਣੀ ਵਿਚ ਵਿਸ਼ੇਸ਼ ਕਰਕੇ ਸਾਧ ਸੰਤ ਸ਼ਬਦ ਗੁਰੂ ਸਾਹਿਬਾਨ ਵਾਸਤੇ ਵਰਤਿਆ ਹੈ। ਸਮੁੱਚੇ ਤੌਰ 'ਤੇ ਸਾਧ ਸੰਗਤ ਸੰਤ ਜਨ ਗੁਰੂ ਸੰਗਤਾਂ ਦੇ ਸਮੂਹ ਵਾਸਤੇ ਆਉਂਦਾ ਹੈ। ਭਾਈ ਗੁਰਦਾਸ ਜੀ ਦੇ ਕਥਨਾਂ ਅਨੁਸਾਰ ਸਤਿਗੁਰੂ ਨਾਨਕ ਜੀ ਤੋਂ ਪਹਿਲਾਂ ਸੰਸਾਰ ਵਿਚ ਕੋਈ ਪੂਰਨ ਸਾਧੂ ਨਹੀਂ ਸੀ, ਆਪ ਨੇ ਲਿਖਿਆ ਹੈ :

*ਥੰਮੇ ਕੋਈ ਨ ਸਾਧ ਬਿਨ*
*ਸਾਧ ਨ ਦਿਸੈ ਜਗ ਵਿਚ ਕੋਆ। ੧। ੨੨।*



ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸਾਧੂ ਦੇ ਅਟੱਲ ਬਚਨ ਫ਼ਰਮਾਇਆ ਹੈ। ਭਾਵ ਹਰ ਵਸਤੂ ਜਾਂ ਬਚਨ ਟਲ ਜਾਂ ਬਦਲ ਸਕਦਾ ਹੈ ਪਰ ਗੁਰੂ ਨਾਨਕ ਦੇਵ ਜੀ ਦੇ ਬਚਨ ਨਹੀਂ ਬਦਲ ਸਕਦੇ। ਫ਼ਰਮਾਨ ਹੈ :

*ਮਾਈ ਸਤਿ ਸਤਿ ਸਤਿ ਹਰਿਸਤਿ ਸਤਿ ਸਤਿ ਸਾਧਾ।*
*ਬਚਨੁ ਗੁਰੂ ਜੋ ਪੂਰੇ ਕਹਿਓ ਮੈ ਛੀਕਿ ਗਾਠੜੀ ਬਾਧਾ। ਰਹਾਉ।*
*ਨਿਸਿ ਬਾਸੁਰ ਨਿਖਿਆਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ।*
*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ।*
*ਅੰਡ ਬਿਨਾਸੀ ਜੇਰ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ।*
*ਰਾਜ ਬਿਨਾਸੀ ਤਾਮ ਬਿਨਾਸੀ ਸਾਂਤੁਕ ਭੀ ਬੇਨਾਧਾ।*
*ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ।*
*ਆਪੇ ਆਪਿ ਆਪ ਹੀ ਆਪੇ ਸਭ ਆਪਨ ਖੇਲ ਦਿਖਾਧਾ।*
*ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੂ ਨਾਨਕ ਗੁਰ ਮਿਲ ਲਾਧਾ॥*

(ਸਾਰੰਗ ਮ: ੫)

ਇਸ ਸ਼ਬਦ ਤੋਂ ਜਾਣਿਆ ਜਾ ਸਕਦਾ ਹੈ ਕਿ ਸਤਿਗੁਰੂ ਦੀ ਬਾਣੀ ਭਾਵ ਬਚਨ ਸਦਾ ਅਮਰ ਅਟਲ ਹਨ ਜੋ ਕਿਸੇ ਸਮੇਂ ਵੀ ਲੋਪ ਜਾਂ ਅਕਾਰਥ ਨਹੀਂ ਹੋ ਸਕਦੇ। ਇਸ ਤਰ੍ਹਾਂ ਦੇ ਪ੍ਰਮਾਣ ਭਾਵ ਸ਼ਬਦ ਹੋਰ ਵੀ ਕਾਫ਼ੀ ਹਨ ਜੈਸਾ ਕਿ :

*ਅਟਲ ਬਚਨੁ ਨਾਨਕ ਗੁਰ ਤੇਰਾ*
*ਸਫਲ ਕਰੁ ਮਸਤਕਿ ਧਾਰਿਆ॥* (ਸੋਰਠਿ ਮ: ੫)
*ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ॥*
*ਜਿਸੁ ਜਨੁ ਹੋਆ ਸਾਧ ਸੰਗੁ ਤਿਸ ਭੇਟੈ ਹਰਿਰਾਇਆ॥*

(ਬਿਲਾਵਲ ਮ: ੫)

ਸੰਸਾਰ ਵਿਚ ਕੋਈ ਸਮਾਂ ਐਸਾ ਆ ਸਕਦਾ ਹੈ ਕਿ ਹਰ ਇੱਕ ਚੀਜ਼ ਗੁੰਮ ਜਾਂ ਖ਼ਤਮ ਹੋ ਜਾਵੇਗੀ। ਧਰਮ ਗ੍ਰੰਥ, ਧਾਰਮਿਕ ਮੰਦਰ ਆਦਿ ਵੀ ਨਹੀਂ ਰਹਿਣਗੇ ਬਲਕਿ ਸੂਰਜ, ਚੰਦਰਮਾ, ਧਰਤੀ, ਆਕਾਸ਼ ਆਦਿ ਅਥਵਾ ਦ੍ਰਿਸ਼ਟੀਮਾਨ ਸੱਭੋ ਕੁਝ ਨਾਸ ਹੋ ਸਕਦਾ ਹੈ। ਜਿਸ ਤਰ੍ਹਾਂ ਅਕਾਲ ਪੁਰਖ ਸਥਿਰ ਹੈ, ਇਸ ਤਰ੍ਹਾਂ ਸਾਧੂ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਸਦਾ ਸਥਿਰ ਹਨ।

ਸਾਧ ਬਚਨ ਗੁਰਬਾਣੀ ਹੈ, ਬਚਨ ਅਤੇ ਗੁਰੂ ਵਿਚ ਕੋਈ ਭਿੰਨ-ਭੇਦ ਨਹੀਂ ਹੈ।

*ਤਟ ਤੀਰਥ ਦੇਵ ਦੇਵਾਲਿਆ ਕੇਦਾਰ ਮਥੁਰਾ ਕਾਸੀ॥*
*ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥*
*ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥*
*ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥*
*ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥*
*ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥*
*ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥*
*ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥*

(ਡਖਣੇ ਮ: ੫)

ਸੇਵਕ ਤੋਂ ਭਾਵ ਇੱਥੇ ਗੁਰੂ ਹੀ ਹੈ। ਸੇਵਕ ਭਾਵ ਗੁਰੂ ਤੋਂ ਬਿਨਾਂ ਅਕਾਲ ਪੁਰਖ ਨੂੰ ਕੋਈ ਜਾਣ ਨਹੀਂ ਸਕਦਾ। ਤੇ ਗੁਰੂ ਦੀ ਸਦਾ ਲੋੜ ਰਹਿੰਦੀ ਹੈ।

ਸੰਸਾਰ ਦੀ ਹਰ ਇੱਕ ਵਸਤ ਕ੍ਰਿਤਮ ਵਸਤੂ ਹੈ। ਸਭ ਦਾ ਕਰਤਾ ਕਰਤਾਰ ਹੈ। ਹਰ ਕ੍ਰਿਤਮ ਵਸਤੂ ਉਮਰ ਨਾਲ ਲਿਖੀ ਹੈ :

*ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥*
*ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥*
*ਰੰਗ ਤੁੰਗ ਗ਼ਰੀਬ ਮਸਤ ਸਭੁ ਲੋਕੁ ਸਿਧਾਸੀ॥*
*ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ॥*
*ਪੀਰ ਪੈਗੰਬਰ ਅਉਲੀਏ ਕੋ ਥਿਰੁ ਨ ਰਿਹਾਸੀ॥*
*ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ॥*
*ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ॥*
*ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ॥*

(ਡਖਣੇ ਮ: ੫)

ਹਰ ਵਸਤੂ ਦੀ ਅੰਤ ਤਬਦੀਲੀ ਹੈ, ਕੋਈ ਵਸਤੂ ਵੀ ਸਥਿਰ ਨਹੀਂ ਹੈ, ਪਰ ਖ਼ੁਦਾ

ਅਤੇ ਉਸ ਦਾ ਸੇਵਕ (ਗੁਰੂ) ਸਦਾ ਅਬਿਨਾਸੀ ਹੈ।

ਨਾਸ ਰਹਿਤ ਵਸਤੂਆਂ ਦਾ ਇਕ ਵੇਰਵਾ ਇਸ ਪ੍ਰਕਾਰ ਵੀ ਫ਼ਰਮਾਇਆ ਹੈ :

*ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ॥*
*ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ॥*
*ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ॥*
*ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ॥*
*ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ॥*
*ਨਿਹਚਲੁ ਮਸਤਿਕ ਲੇਖੁ ਲਿਖਿਆ ਸੋ ਟਲੈ ਨ ਟਲਾਧਾ॥*
*ਨਿਹਚਲ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ॥*
*ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ॥*

(ਡਖਣੇ ਮ: ੫)

ਉਪਰੋਕਤ ਸ਼ਬਦ ਵਿਚ ਨਿਹਚਲ ਵਸਤਾਂ ਦਾ ਇੱਕ ਵੇਰਵਾ ਦਿੱਤਾ ਹੈ, ਇਸ ਵਿਚ ਗੁਰਬਾਣੀ ਕੀਰਤਨ ਸਾਧ ਸੰਗਤ ਨੂੰ ਅਚਲ ਫ਼ਰਮਾਇਆ ਹੈ। ਨਾਮ ਸਿਮਰਨ ਕਰਮਾਂ ਦਾ ਫਲ ਅਫਲ ਅਤੇ ਧਰਮ ਨੂੰ ਸਥਿਰ ਮੰਨਿਆ ਹੈ ਪਰ ਅੰਤ ਨੂੰ ਸਾਧ ਬਚਨ ਹੀ ਅਟਲਾਧਾ ਫ਼ਰਮਾਇਆ ਹੈ। ਗੁਰਬਾਣੀ, ਗੁਰਮਤਿ ਇਕੋ ਗੱਲ ਹੈ; ਇਹੋ ਗੁਰੂ ਹੈ ਅਤੇ ਅਚੱਲ ਹੈ, ਫ਼ਰਮਾਇਆ ਹੈ :

*ਗੁਰਮਤਿ ਮਤਿ ਅਚਲ ਹੈ*
*ਚਲਾਇ ਨ ਸਕੈ ਕੋਇ॥*



(ਸਲੋਕ ਮ: ੩, ਬਿਹਾਗੜਾ)





# ਪ੍ਰਚਾਰਕਾਂ ਦੇ ਫ਼ਰਜ਼ ਤੇ ਰਹਿਤ

ਦੂਸਰੇ ਨੂੰ ਉੱਤਮ ਮਾਰਗ ਜਾਂ ਸ਼ੁੱਭ ਸਿੱਖਿਆ ਦੇਣ ਵਾਲਾ ਪ੍ਰਚਾਰਕ ਜਾਂ ਉਪਦੇਸ਼ਕ ਦੱਸਿਆ ਹੈ।ਅਸਲੀ ਉਪਦੇਸ਼ਕ ਉਹ ਹੈ ਜੋ ਕਿ ਆਪਣੇ ਦਿੱਤੇ ਜਾ ਰਹੇ ਉਪਦੇਸ਼ 'ਤੇ ਪਹਿਲਾਂ ਆਪ ਅਮਲ ਕਰਦਾ ਹੈ।

*ਪ੍ਰਿਥਮੇ ਮਨ ਪਰਬੋਧੈ ਅਪਨਾ*
*ਪਾਛੈ ਅਵਰ ਰੀਝਾਵੈ॥*
*ਰਾਮ ਨਾਮ ਜਪ ਹਿਰਦੈ ਜਾਪੈ*
*ਮੁਖ ਤੇ ਸਗਲ ਸੁਨਾਵੈ॥* (ਆਸਾ ਮ: ੫)



ਜੋ ਉਪਦੇਸ਼ਕ ਜਾਂ ਪ੍ਰਚਾਰਕ ਆਪਣੇ ਕਥਨਾਂ ਜਾਂ ਉਪਦੇਸ਼ਾਂ 'ਤੇ ਆਪ ਅਮਲ ਨਹੀਂ ਕਰਦਾ, ਉਸਦਾ ਕੀਤਾ ਉਪਦੇਸ਼ ਨਿਸਫਲ ਜਾਂ ਬੇ-ਅਸਰ ਰਹਿੰਦਾ ਹੈ। ਜਿਨ੍ਹਾਂ ਨੂੰ ਆਪਣੇ ਮਨ ਦੀ ਪਰਤੀਤ ਨਹੀਂ, ਉਨ੍ਹਾਂ ਦਾ ਗਿਆਨ-ਪੁਣਾ ਕਿਸ ਅਰਥ ਹੈ?

*ਜਿਨ ਕਉ ਮਨ ਕੀ ਪਰਤੀਤ ਨਾਹੀ*
*ਨਾਨਕ ਸੋ ਕਿਆ ਕਥਹਿ ਗਿਆਨੈ॥* (ਸੋਰਠਿ ਮ: ੩)

ਜਿਸ ਪੁਰਸ਼ ਦੇ ਹਿਰਦੇ ਵਿਚ ਪਾਖੰਡ, ਕਪਟ ਵੱਸਦਾ ਹੈ ਅਤੇ ਉਹ ਲੋਕਾਂ ਨੂੰ ਆਪਣੀਆਂ ਗ਼ਰਜ਼ਾਂ ਵਾਸਤੇ ਭਰਮਾਉਂਦਾ ਫਿਰਦਾ ਹੈ, ਉਸਦਾ ਉਪਦੇਸ਼ਕਪੁਣਾ ਠੱਗੀ ਹੈ, ਉਸ ਬਾਰੇ ਫ਼ਰਮਾਇਆ ਹੈ :

*ਹਿਰਦੈ ਕਪਟ ਮੁਖ ਗਿਆਨੀ*
*ਝੂਠੇ ਕਹਾਂ ਬਿਲੋਵਸ ਪਾਨੀ॥*

ਜੋ ਆਪ ਹੀ ਵਿਸ਼ੇ-ਵਿਕਾਰਾਂ ਵਿਚ ਡੁੱਬ ਰਿਹਾ ਹੈ, ਉਹ ਦੂਜੇ ਨੂੰ ਨਹੀਂ ਤਾਰ ਸਕਦਾ।

*ਬਿਖਿਆ ਮਾਤੇ ਭਰਮ ਭੁਲਾਏ*
*ਉਪਦੇਸ ਕਹਹਿ ਕਿਸ ਭਾਈ॥* (ਰਾਮਕਲੀ ਮ: ੩)

ਜਿਸ ਪ੍ਰਚਾਰਕ ਦੀ ਆਪਣੀ ਕਰਣੀ ਕਮਾਈ ਗੰਦੀ ਹੈ, ਉਸਨੂੰ ਆਪ ਲਈ ਉਪਦੇਸ਼ਕ ਕਹਾਉਣਾ ਧ੍ਰਿਗਤਾਯੋਗ ਹੈ।

*ਰਹਿਤ ਅਵਰ ਕਛੁ ਅਵਰ ਕਮਾਵਤ॥*
*ਮਨ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਣਹਾਰ ਪ੍ਰਭੂ ਪਰਬੀਨ॥*
*ਬਾਹਰ ਭੇਖ ਨ ਕਾਹੂੰ ਭੀਨ॥*
*ਅਵਰ ਉਪਦੇਸੇ ਆਪ ਨ ਕਰ॥*
*ਆਵਤ ਜਾਵਤ ਜਨਮੇ ਮਰੇ॥* (ਸੁਖਮਨੀ ਮ: ੫)

ਪੀਣੀਆਂ ਸ਼ਰਾਬਾਂ, ਕਰਨਾ ਵਿਭਚਾਰ ਤੇ ਲੋਕਾਂ ਨੂੰ ਉਪਦੇਸ਼ ਦਿੰਦੇ ਫਿਰਨਾ ਇਸ ਦਾ ਫਲ ਏਹੀ ਹੋਵੇਗਾ ਕਿ ਉਹ ਉਪਦੇਸ਼ਕ ਜਨਮ-ਮਰਨ ਦੀ ਫਾਹੀ ਵਿਚ ਫਸ ਕੇ ਨਰਕਗਾਮੀ ਬਣਦਾ ਹੈ।

*ਅੰਤਰ ਬਿਖ ਮੁਖ ਅੰਮ੍ਰਿਤ ਸੁਣਾਵੈ॥*
*ਜਮ ਪੁਰਿ ਬਾਧਾ ਚੋਟਾਂ ਖਾਵੈ॥* (ਗਉੜੀ ਮਹਲਾ ੫)

ਸੋ ਜੋ ਪੁਰਸ਼ ਆਪ ਧਰਮ ਵਿਚ ਧਾਰਨੀ ਨਹੀਂ ਹੈ, ਉਸ ਦਾ ਪ੍ਰਚਾਰਕ ਕਹਾਉਣਾ ਪਖੰਡ ਕਰਮ ਹੈ। ਉਹ ਕਿਸੇ ਦਾ ਕੁਝ ਨਹੀਂ ਸੁਆਰ ਸਕਦਾ।

*ਆਪਣਾ ਮਨ ਪਰਬੋਧਹੁ ਬੂਝਹੁ ਸੋਈ॥*
*ਲੋਕ ਸਮਝਾਵਹੁ ਸੁਣੈ ਨ ਕੋਈ॥*
*ਗੁਰਮੁਖ ਸਮਝਹੁ ਸਦਾ ਸੁਖ ਹੋਈ॥* (ਗਉੜੀ ਮ: ੩)

ਜੋ ਸੱਜਣ ਆਪਣੀ ਪੂਜਾ ਲਈ ਅਥਵਾ ਆਪਣਾ ਰੁਜ਼ਗਾਰ ਮੰਨ ਕੇ ਪ੍ਰਚਾਰ ਕਰਦਾ ਹੈ ਅਤੇ ਪਰਚਾਰ ਦੇ ਵਸੀਲੇ ਨਾਲ ਜਾਇਦਾਦਾਂ ਬਣਾਉਂਦਾ ਹੈ ਉਸ ਨੂੰ ਧਰਮ ਪ੍ਰਚਾਰਕ ਕਹਿਣਾ ਗ਼ਲਤੀ ਹੈ। ਧਰਮ ਦੇ ਪ੍ਰਚਾਰਕ ਦੀ ਦਸ਼ਾ ਇਉਂ ਹੁੰਦੀ ਹੈ :

*ਓਇ ਪੁਰਖ ਪ੍ਰਾਣੀ ਧੰਨ ਜਨ*
*ਉਪਦੇਸ਼ ਕਰਹਿ ਪਰਉਪਕਾਰਿਆ॥*
*ਅੰਮ੍ਰਿਤ ਬੋਲੇ ਸਦਾ ਮੁਖ ਬੈਣੀ*
*ਅੰਮ੍ਰਿਤ ਵੇਖੈ ਪਰਖੈ ਸਦਾ ਨੈਣੀ॥*
*ਅੰਮ੍ਰਿਤ ਕਹੈ ਦਿਨ ਰਾਤੀ॥*
*ਅਵਰਾ ਆਖ ਸੁਣਾਇੰਦਾ॥* (ਮਾਝ ਮ: ੩)

ਇਹ ਸੱਚੇ ਉਪਦੇਸ਼ਕਾਂ ਦੀ ਕਰਣੀ ਕਮਾਈ ਅਤੇ ਰਹਿਤ ਬਹਿਤ ਹੈ। ਨੇਕ ਕਰਣੀ ਕਮਾਈ ਵਾਲਾ ਪੁਰਸ਼ ਚਾਹੇ ਵਖਿਆਨ ਹੀ ਨਾ ਕਰੇ, ਉਸਦੀ ਆਪਣੀ ਗੁਰਮੁਖਤਾ ਹੀ ਉਪਦੇਸ਼ ਰੂਪ ਹੈ। ਇਸ ਪ੍ਰਥਾਇ ਗੁਰਵਾਕ ਹੈ :

*ਜਿਸ ਦੇ ਅੰਦਰ ਸਚ ਹੈ*
*ਸੋ ਸਚ ਨਾਮ ਮੁਖ ਸਚ ਅਲਾਏ॥*
*ਉਹ ਹਰਿ ਮਾਰਗਿ ਆਪ ਚਲਦਾ*
*ਹੋਰਨਾਂ ਨੂੰ ਹਰਿ ਮਾਰਗ ਪਾਏ॥* (ਮਾਝ ਵਾਰ ਮ, ੪)

ਜੋ ਉਪਦੇਸ਼ਕ ਦੂਜਿਆਂ ਨੂੰ ਕੋਸਦਾ ਤੇ ਤਾੜਦਾ ਫਿਰਦਾ ਹੈ, ਲੋਕੀਂ ਉਸ 'ਤੇ ਉਤਨਾ ਚਿਰ ਨਿਸਚਾ ਨਹੀਂ ਕਰਦੇ ਜਦੋਂ ਤੀਕ ਉਸਦੀ ਆਪਣੀ ਵਰਤੋਂ ਠੀਕ ਨਹੀਂ ਹੁੰਦੀ, ਲੋੜ

ਹੈ ਉਪਦੇਸ਼ਕ ਪਹਿਲਾਂ ਆਪਣੀਆਂ ਕਰਤੂਤਾਂ ਵੱਲ ਵੇਖਿਆ ਕਰੇ। ਸਾਡੀ ਵਰਤੋਂ ਇਹ ਨਹੀਂ ਹੋਣੀ ਚਾਹੀਦੀ ਜਿਹਾ ਕਿ ਗੁਰਵਾਕ ਹੈ :

*ਆਪਣਾ ਆਪ ਨ ਪਛਾਣੈ ਮੂੜਾ ਅਵਰਾਂ ਆਖ ਦੁਖਾਏ॥*

(ਬਿਹਾਗੜਾ ਵਾਰ ਮ: ੩)

ਜਿੱਥੇ ਵੀ ਪ੍ਰਚਾਰ ਕੀਤਾ ਜਾਵੇ, ਉਸ ਦਾ ਸਿਧਾਂਤ ਇਸ ਤਰ੍ਹਾਂ ਦਾ ਹੋਵੇ :

*ਜਿਥੈ ਜਾਇ ਬਹੀਐ ਭਲਾ ਕਹੀਐ*
*ਸੁਰਤਿ ਸਬਦ ਲਿਖਾਈਐ॥* (ਵਡਹੰਸ ਮ: ੧)

ਜੋ ਪੁਰਸ਼ ਲੋਕਾਂ ਨੂੰ ਸੁਧਾਰਨ ਦਾ ਦਾਅਵਾ ਕਰਦਾ ਹੈ ਤੇ ਆਪ ਉਸ ਧਰਮ ਧਾਰਨਾ ਵੱਲੋਂ ਸੱਖਣਾ ਹੈ, ਗੁਰੂ ਜੀ ਨੇ ਉਸ ਦੀ ਦਸ਼ਾ ਸੱਖਣੀ ਰਹਿਣ ਵਾਲਾ ਕੜਛੀ ਦੀ ਤਰ੍ਹਾਂ ਸੁੰਞੀ ਦੱਸੀ ਹੈ।

*ਕੜਛੀਆਂ ਫਿਰੰਨ ਸੁਆਉ ਨ ਜਾਣਨ ਸੁੰਞੀਆ॥*
*ਸੇਈ ਮੁਖ ਦਿਸੰਨ ਨਾਨਕ ਰਤੇ ਪ੍ਰੇਮ ਰਸ॥* (ਗੂਜਰੀ ਵਾਰ ਮ: ੫)

ਜੋ ਉਪਦੇਸ਼ਕ ਸਦਾ ਆਪ ਧਰਮ ਦੇ ਧਾਰਨੀ ਨਹੀਂ ਹੁੰਦੇ ਪਰ ਲੋਕਾਂ ਵੱਲ ਬਾਹਾਂ ਉਲਾਰ ਕੇ ਲੈਕਚਰ ਕਰਦੇ ਫਿਰਦੇ ਹਨ, ਉਨ੍ਹਾਂ ਨੂੰ ਭਗਤ ਕਬੀਰ ਜੀ ਨੇ ਕਿਹਾ ਹੈ :

*ਅਵਰਨ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤ॥*
*ਰਾਸ ਬਿਰਾਨੀ ਰਾਖਤੇ ਖਾਇਆ ਘਰ ਕਾ ਖੇਤ॥*



ਭਾਵ ਜਿਸ ਦੀ ਆਪਣੀ ਹੀ ਖੇਤੀ ਉੱਜੜ ਰਹੀ ਹੈ, ਉਹ ਦੂਜਿਆਂ ਦੇ ਖੇਤਾਂ ਦੀ ਰਾਖੀ ਨਹੀਂ ਕਰ ਸਕਦਾ। ਝੂਠੇ ਉਪਦੇਸ਼ਕਾਂ ਦਾ ਸੁਧਾਰ ਕਰਨਾ ਔਖਾ ਹੁੰਦਾ ਹੈ। ਉਨ੍ਹਾਂ ਨੂੰ ਹੰਕਾਰ ਹੁੰਦਾ ਹੈ ਕਿ ਉਹ ਸਭ ਕੁਝ ਜਾਣਦੇ ਹਨ, ਉਨ੍ਹਾਂ ਜਿਹਾ ਹੋਰ ਕੋਈ ਨਹੀਂ ਹੈ, ਅਸਲੀ ਉਪਦੇਸ਼ਕ ਦੀ ਰਹਿਤ ਇਉਂ ਹੋਣੀ ਚਾਹੀਦੀ ਹੈ :

*ਇਕ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ॥*

(ਵਾਰ ਸਾਰੰਗ ਮ: ੧)

ਓਹੀ ਉਪਦੇਸ਼ਕ ਹੋ ਸਕਦਾ ਹੈ ਜੋ ਕਿ ਕਥਨ ਠੀਕ ਕਰ ਸਕਦਾ ਹੈ ਅਤੇ ਕਹੀ ਹੋਈ ਗੱਲ ਨੂੰ ਸਮਝਦਾ ਹੈ। ਅਨਪੜ੍ਹ ਮੂਰਖ ਆਪ ਨੂੰ ਉਪਦੇਸ਼ਕ ਕਹਾਉਣ ਵਾਲੇ ਉਲਟੀ ਆਪਣੀ ਅਤੇ ਲੋਕਾਂ ਦੀ ਹਾਨੀ ਦੇ ਜ਼ਿੰਮੇਵਾਰ ਹੁੰਦੇ ਹਨ। ਕਿਸੇ ਪਾਰਟੀ ਜਾਂ ਫ਼ਿਰਕੇਬੰਦੀਆਂ ਦੇ ਪ੍ਰਚਾਰਕ ਲਾਹੇਵੰਦ ਨਹੀਂ ਹੁੰਦੇ। ਪ੍ਰਚਾਰਕ ਓਹੀ ਹੈ ਜੋ ਸਰਬੱਤ ਦੇ ਭਲੇ ਵਾਸਤੇ ਸ਼ੁਭ ਉਪਦੇਸ਼ ਕਰੇ, ਜਿਸ ਬਾਰੇ ਗੁਰਵਾਕ ਹੈ :

*ਖਤ੍ਰੀ ਬ੍ਰਾਹਮਣ ਸੂਦ ਵੈਸ ਉਧਰੈ ਸਿਮਰ ਚੰਡਾਲ॥*
*ਜਿਨ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥*

(ਗਉੜੀ ਮ: ੫)





# ਵੇਦਾਂਤ ਮਤਿ ਅਤੇ ਗੁਰਬਾਣੀ

ਕਈ ਸੱਜਣ ਬਿਨਾਂ ਸਮਝੇ ਹੀ ਗੁਰਬਾਣੀ ਨੂੰ ਵੇਦਾਂਤ ਮਤਿ ਜਾਂ ਉਸ ਦਾ ਅਕਸ ਦੱਸ ਕੇ ਗੁਰਬਾਣੀ ਦੀ ਹੇਠੀ ਕਰਦੇ ਵੇਖੇ ਹਨ। ਗੁਰਬਾਣੀ ਅਤੇ ਵੇਦਾਂਤ ਮਤਿ ਵਿਚ ਚੜ੍ਹਦੇ-ਲਹਿੰਦੇ ਦਾ ਫ਼ਰਕ ਹੈ। ਆਪ ਨੂੰ ਪਰਮੇਸ਼ਵਰ ਮੰਨਣਾ ਜਾਂ ਕਹਿਣਾ ਕਰਤਾਰ ਨਾਲ ਸ਼ਰੀਕਤ ਕਰਨਾ ਹੈ। ਉਸ ਦਾ ਸ਼ਰੀਕ ਜਾਂ ਸਾਨੀ ਕੋਈ ਨਹੀਂ ਹੈ :

*ਤਿਸ ਕਾ ਸਰੀਕ ਕੋ ਨਾਹੀ॥* (ਮ: ੩)

ਕਰਤਾਰ ਦਾ ਵੱਡਾ ਗੁਣ ਹੀ ਇਹ ਹੈ ਕਿ ਉਸ ਜੈਸਾ ਹੋਰ ਕੋਈ ਨਹੀਂ ਹੈ।

*ਗੁਣ ਇਹੋ, ਹੋਰ ਨਾਹੀ ਕੋਇ, ਨਾ ਕੋ ਹੋਆ ਨਾ ਕੋ ਹੋਇ॥* (ਆਸਾ ਮ: ੧)
*ਅਵਰ ਨ ਦੀਸੈ ਕਿਸ ਸਾਲਾਹੀ ਤਿਸੈ ਸਰੀਕ ਨ ਕੋਈ॥* (ਸੋਰਠਿ ਮ: ੧)



ਸਰੀਰ ਧਾਰਨ ਵਾਲਾ ਆਪ ਨੂੰ ਪਰਮੇਸ਼ਵਰ ਨਹੀਂ ਆਖ ਸਕਦਾ, ਕਰਤਾਰ ਅਜੂਨੀ ਸੈਭੰ ਹੈ, ਜੋ ਆਪ ਨੂੰ ਪਰਮੇਸ਼ਰ ਕਹਿੰਦੇ ਹਨ, ਉਹ ਅੰਤ ਨਰਕਗਾਮੀ ਹੁੰਦੇ ਹਨ। ਇਸ ਪ੍ਰਥਾਇ ਗੁਰਵਾਕ ਹੈ :

*ਜੋ ਹਮਕੋ ਪਰਮੇਸੁਰ ਉਚਰ ਹੈ,*
*ਤੇ ਸਭ ਨਰਕ ਕੁੰਡ ਮਹਿ ਪਰਿ ਹੈ॥* (ਪਾ: ੧੦)

ਇਹ ਵੇਦਾਂਤ ਮਤਿ ਦਾ ਖੰਡਨ ਹੈ, ਵਿਦਾਂਤੀਆਂ ਦਾ ਨਾਅਰਾ ਹੈ 'ਅਹੰ ਬ੍ਰਹਮ ਅਸਮੀ' ਭਾਵ ਮੈਂ ਬ੍ਰਹਮ ਜਾਂ ਪਰਮੇਸਰ ਹਾਂ, ਅਹੰ ਕਹਿਣਾ ਹੰਕਾਰ ਕਰਨਾ ਹੈ ਪਰ ਗੁਰਮਤਿ ਆਪੇ ਨੂੰ ਧੋਣਾ ਦਸਦੀ ਹੈ, ਹੰਕਾਰੀ ਨੂੰ ਪ੍ਰਭੂ ਨਹੀਂ ਮਿਲਦਾ। ਪ੍ਰਹਿਲਾਦ ਦਾ ਪਿਤਾ ਆਪ ਨੂੰ ਪਰਮੇਸ਼ਰ ਮਨਾਉਂਦਾ ਸੀ, ਜਿਸ ਦਾ ਨਾਅਰਾ ਸੀ, 'ਜਲੇ ਥਲੇ ਹਰਨਾਖਸ਼ ਹੈ।' 'ਮੇਰਾ ਹੀ ਨਾਮ ਜਪੋ ਮੇਰੇ ਬਿਨਾਂ ਕੋਈ ਰੱਬ ਨਹੀਂ ਹੈ'। ਉਸ ਦਾ ਅੰਤ ਇਹ ਹੋਇਆ ਕਿ 'ਹਰਨਾਖਸ਼ ਦੁਸ਼ਟ ਮਾਰਿਆ ਗਿਆ', ਜੋ ਲੋਕ ਵੇਦਾਂਤ ਮਤਿ ਦੇ ਨਸ਼ੇ ਵਿਚ ਆ ਕੇ ਕਹਿੰਦੇ ਹਨ ਕਿ ਤੂੰ ਹੀ ਰੱਬ ਹੈ ਜਾਂ ਤੈਥੋਂ ਬਿਨਾਂ ਕੋਈ ਰੱਬ ਨਹੀਂ ਹੈ, ਉਹ ਮਾਇਆ ਵਿਚ ਭਰਮਦੇ ਹਨ ਅਤੇ ਕਥਨੀ ਕਰਕੇ ਭਾਵ 'ਚੁੰਚ' ਗਿਆਨੀ ਹਨ। ਜਿਹਾ ਕਿ ਗੁਰਵਾਕ ਹੈ :

*ਕਥਨੀ ਕਹਹਿ, ਕਹਹਿ ਸੇ ਮੂਏ*
*ਸੋ ਪ੍ਰਭ ਦੂਰ ਨਹੀਂ ਪ੍ਰਭੁ ਤੂੰ ਹੈ॥*

*ਸਭ ਜਗ ਦੇਖਿਆ ਮਾਇਆ ਛਾਇਆ॥*
*ਨਾਨਕ ਗੁਰਮਤਿ ਨਾਮ ਧਿਆਇਆ॥* (ਮ: ੧)

ਇਹ ਵੀ ਵੇਦਾਂਤ ਮਤਿ ਦਾ ਖੰਡਨ ਹੈ। ਕਈ ਚਤਰ ਵੇਦਾਂਤੀ 'ਪ੍ਰਭੁ ਤੂੰ ਹੈ' ਸ਼ਬਦ ਪੜ੍ਹ ਕੇ ਅਨਜਾਣਾਂ ਨੂੰ ਭਰਮਾ ਲੈਂਦੇ ਹਨ ਕਿ ਇਹ ਵੇਦਾਂਤ ਮਤਿ ਹੈ, ਹਾਲਾਂਕਿ ਇਹ ਵੇਦਾਂਤ ਸਿਧਾਂਤ ਦਾ ਖੰਡਨ ਹੈ।

ਕਈ ਕਹਿੰਦੇ ਵੇਖੇ ਹਨ ਕਿ ਸ੍ਰੀ ਕ੍ਰਿਸ਼ਨ ਗੀਤਾ ਅਤੇ ਗੁਰਬਾਣੀ ਦਾ ਇੱਕੋ ਸਿਧਾਂਤ ਹੈ। ਇਹ ਗੱਲ ਗ਼ਲਤ ਹੈ ਕਿ ਕ੍ਰਿਸ਼ਨ ਗੀਤਾ ਵੇਦਾਂਤ ਮਤਿ ਦਾ ਅਨੁਵਾਦ ਹੈ। ਉਸ ਵਿਚ ਸ੍ਰੀ ਕ੍ਰਿਸ਼ਨ ਜੀ ਦਾ ਉਚਾਰਨ ਹੈ :

'ਮੈਂ ਹੀ ਪਰਮੇਸ਼ਵਰ ਹਾਂ' ਮੈਥੋਂ ਬਿਨਾਂ ਹੋਰ ਬ੍ਰਹਮ ਕਲਪਣਾ ਭੁੱਲ ਹੈ।

(ਪੜ੍ਹੋ ਗੀਤਾ ਅਧਿਆਇ ਚੌਥਾ ਸਲੋਕ 10 ਤੋਂ 15 ਤੱਕ) ਇਸੇ ਸਿਧਾਂਤ 'ਤੇ ਕਿਹਾ ਹੈ :

*ਜੋ ਜੋ ਭਏ ਪਹਿਲ ਅਵਤਾਰਾ॥*
*ਆਪੁ ਆਪੁ ਤਿਨ ਜਾਪੁ ਉਚਾਰਾ॥*

ਆਪਣਾ ਨਾਮ ਜਪਾਉਣਾ ਭੁੱਲ ਹੈ। ਪ੍ਰਤੀਤ ਹੁੰਦਾ ਹੈ ਕਿ ਪਿਛਲੇ ਸਮਿਆਂ ਵਿਚ ਵੇਦਾਂਤ ਮਤਿ ਦਾ ਬਹੁਤ ਪ੍ਰਚਾਰ ਸੀ ਕਿਉਂਕਿ ਆਪ ਨੂੰ ਰੱਬ ਕਹਾਉਣਾ ਵੇਦਾਂਤ ਦਾ ਸਿਧਾਂਤ ਹੈ। ਹਰਨਾਖਸ਼ ਵੀ ਵੇਦਾਂਤ ਮਤਿ ਦਾ ਹੀ ਧਾਰਨੀ ਸੀ।

ਸੁਖਮਨੀ ਸਾਹਿਬ ਵਿਚ ਇੱਕ ਪੰਗਤੀ ਆਉਂਦੀ ਹੈ :

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥* (ਮ: ੫)



ਇਸ ਪੰਗਤੀ ਨੂੰ ਬਿਨਾਂ ਵਿਚਾਰੇ ਕਈ ਵੇਦਾਂਤੀ ਆਪ ਮੁਹਾਰੇ ਆਖ ਦਿੰਦੇ ਹਨ ਕਿ ਵੇਖੋ ਜੀ ਬ੍ਰਹਮ ਗਿਆਨੀ ਆਪੇ ਪਰਮੇਸ਼ਵਰ ਹੈ, ਇਹੋ ਵੇਦਾਂਤ ਦਾ ਸਿਧਾਂਤ ਹੈ।

ਪਰ ਇਸ ਪੰਗਤੀ ਦੇ ਅਰਥ ਇਉਂ ਹਨ ਕਿ ਪੂਰਨ ਬ੍ਰਹਮ ਗਿਆਨੀ ਕੇਵਲ ਪਰਮੇਸ਼ਵਰ ਆਪ ਹੀ ਹੈ ਜਿਹਾ ਕਿ ਗੁਰਵਾਕ ਹੈ :

*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥*
*ਨਾਨਕ ਦਾਸ ਸਦਾ ਕੁਰਬਾਨੀ॥*

ਭਾਵ ਅਕਾਲ ਪੁਰਖ ਦੀ ਗਤੀ ਮਿਤੀ ਨੂੰ ਉਹ ਆਪ ਹੀ ਜਾਣ ਸਕਦਾ ਹੈ। ਜੇ ਬੰਦਾ ਰੱਬ ਹੋ ਜਾਵੇ ਤਾਂ ਪ੍ਰਭੂ ਦੀ ਬੇਅੰਤਤਾ ਹੀ ਖ਼ਤਮ ਹੋ ਜਾਂਦੀ ਹੈ। ਸਰੀਰ ਧਾਰਨ ਵਾਲਾ ਪੁਰਸ਼ 'ਅਜੂਨੀ ਸੈਭੰ' ਨਹੀਂ ਕਹਾ ਸਕਦਾ। ਪ੍ਰਭੂ ਦੀ ਗਤੀ ਪ੍ਰਭੂ ਆਪ ਹੀ ਜਾਣਦਾ ਹੈ, ਦੂਜਾ ਕੋਈ ਨਹੀਂ ਜਾਣ ਸਕਦਾ।

ਵੇਦਾਂਤ ਦੇ ਅਰਥ ਹਨ ਵੇਦਾਂ ਦਾ ਅੰਤ ਜਾਂ ਅੰਤਿਮ ਸਿੱਟਾ। ਵੇਦ ਗਰੰਥਾਂ ਨੂੰ ਘੋਖ ਕੇ ਜਾਂ ਮੱਥ ਕੇ ਪੰਡਿਤ ਵਿਆਸ ਨੇ ਵੇਦਾਂਤ ਮਾਰਗ ਦੱਸਿਆ ਸੀ ਪਰ ਉਸ ਨੂੰ ਵੇਦਾਂਤ ਮਾਰਗ ਤੋਂ ਆਪ ਨੂੰ ਹੀ ਸ਼ਾਂਤੀ ਨਹੀਂ ਆਈ ਸੀ। ਅੰਤ ਉਹ ਅਤਿ ਦੁਖੀ ਹੋ ਕੇ ਵਿਰਲਾਪ ਕਰਨ ਲੱਗ ਪਿਆ ਸੀ। ਇਸ ਬਾਰੇ ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ :

*ਸਯਾਮ ਵੇਦ ਕਉ ਸੋਧ ਕਰ ਮਥ ਵੇਦਾਂਤ ਬਿਆਸ ਸੁਣਾਯਾ॥*
*ਕਥਨੀ ਬਦਨੀ ਬਾਹਿਰਾ ਆਪੇ ਆਪਨ ਬ੍ਰਹਮ ਜਣਾਯਾ॥*

*ਨਦਰੀ ਕਿਸੇ ਨਾ ਲਿਆਵੀ ਹਉਮੈ ਅੰਦਰ ਭਰਮ ਭੁਲਾਯਾ॥*
*ਆਪ ਪੁਜਾਇ ਜਗਤ ਵਿਚ ਭਾਉ ਭਗਤਿ ਦਾ ਗਿਆਨ ਨ ਪਾਯਾ॥*
*ਤ੍ਰਿਪਤੀ ਨ ਆਵੀ ਵੇਦ ਮਥਿ ਅਗਨੀ ਅੰਦਰਿ ਤਪਤਿ ਤਪਾਯਾ॥*
*ਮਾਯਾ ਦੰਡ ਨਾ ਉਤਰੇ ਜਮ ਦੰਡ ਬਹੁ ਦੁਖ ਪਾਯਾ॥*
*ਨਾਰਦ ਮੁਨ ਉਪਦੇਸਿਆ ਮਥ ਭਗਵਤ ਦਾਣ ਮੀਤ ਕਰਾਯਾ॥*
*ਬਿਨ ਸਰਨੀ ਨਹਿੰ ਕੋਇ ਤਰਾਯਾ॥ ੧੧॥*

ਇਸ ਪਉੜੀ ਦਾ ਭਾਵ ਇਹ ਹੈ ਕਿ ਵੇਦਾਂਤ ਮਤਿ ਦੇ ਆਗੂ ਪੰਡਿਤ ਵਿਆਸ ਨੂੰ ਵੇਦਾਂਤ ਮਤਿ ਗ੍ਰੰਥ ਰਚ ਕੇ ਆਪ ਨੂੰ ਹੀ ਸ਼ਾਂਤੀ ਨਾ ਹੋਈ ਜਿਸ ਕਰਕੇ ਅਖ਼ੀਰ ਤੇ ਰੋਇਆ, ਪਿੱਟਿਆ ਅਤੇ ਅੰਤ ਨਾਰਦ ਮੁਨੀ ਨੇ ਉਸ ਨੂੰ ਉਪਦੇਸ਼ ਦਿੱਤਾ ਕਿ ਕਰਤਾਰ ਭਗਤੀ ਬਿਨਾਂ ਮਨ ਸ਼ਾਂਤ ਨਹੀਂ ਹੁੰਦਾ, ਜਿਸ ਕਰਕੇ ਪੰਡਿਤ ਵਿਆਸ ਨੇ 'ਭਗਵਤ ਪੁਰਾਣ' ਗ੍ਰੰਥ ਲਿਖ ਕੇ ਪਰਮੇਸਰ ਦੀ ਮਹਿਮਾ ਗਾਈ ਤਾਂ ਉਸਦੇ ਮਨ ਨੂੰ ਸ਼ਾਂਤੀ ਹੋਈ, ਸੋ ਜਦ ਵੇਦਾਂਤ ਦਾ ਮੋਢੀ ਹੀ ਵੇਦਾਂਤ ਤੋਂ ਸ਼ਾਂਤੀ ਨਾ ਪਾ ਸਕਿਆ, ਪਿਛਲੱਗਾਂ ਦਾ ਕੀ ਹਾਲ ਹੋਵੇਗਾ? ਬਹੁਤ ਸਾਰੇ ਸੱਜਣ ਵੇਖੇ ਹਨ ਜੋ ਕਿ ਸਾਰਾ ਦਿਨ ਵਿਚਾਰ ਸਾਗਰ ਗ੍ਰੰਥ ਨੂੰ ਘੋਟਦੇ ਰਹਿੰਦੇ ਹਨ ਅਤੇ ਓਹ ਚੁੰਝ ਗਿਆਨ ਵਿਚ ਵੱਡੇ ਮਾਹਰ ਹੁੰਦੇ ਹਨ। ਵੈਸੇ ਪੱਲੇ ਕੁਝ ਵੀ ਨਹੀਂ ਹੁੰਦਾ।

ਇਸ ਪ੍ਰਥਾਇ ਭਗਤਾਂ ਦੀ ਬਾਣੀ ਵਿਚੋਂ ਵੀ ਕਈ ਪ੍ਰਮਾਣ ਮਿਲਦੇ ਹਨ। ਜਿਹਾ ਕਿ:

*ਨਾਰਦ ਬਿਚਨ ਬਿਆਸ ਕਹਤ ਹੈ ਸੁਕ ਕਉ ਪੂਛਹੁ ਜਾਈ॥*
*ਕਹਿਤ ਕਬੀਰ ਰਾਮੈ ਰਮੁ ਛੂਟਹੁ ਨਾਹਿ ਤਾ ਬੂਡੇ ਭਾਈ॥* (ਮਾਰੂ ਕਬੀਰ)
*ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅੱਛਰ ਮਾਹੀ॥*
*ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥*
(ਮਾਰੂ ਰਵਿਦਾਸ)

ਸਪੱਸ਼ਟ ਹੈ ਕਿ ਵੇਦਾਂਤ ਮਤਿ ਧਾਰ ਕੇ ਕੋਈ ਕਰਤਾਰ ਭਗਤ ਨਹੀਂ ਹੋਇਆ।

ਵੇਦਾਂਤ ਛੇਆਂ ਦਰਸ਼ਨਾਂ ਵਿਚੋਂ ਇੱਕ ਦਰਸ਼ਨ ਹੈ। ਵੇਦਾਂਤ ਮਤਿ ਅਨੁਸਾਰ ਬ੍ਰਹਮ ਦੀ ਸੱਤਾ ਤੇ ਸ਼ਕਤੀ ਕਰਕੇ ਮਾਇਆ ਦੁਆਰਾ ਸਭ ਕੁਝ ਬ੍ਰਹਮ ਤੋਂ ਉਪਜਿਆ ਹੈ ਅਤੇ ਉਸੇ ਵਿਚ ਮੁੜ ਲੀਨ ਹੋਵੇਗਾ। ਸ਼ੁੱਧ ਮਾਇਆ ਵਿਚ ਬ੍ਰਹਮ ਦਾ ਪ੍ਰਤਿਬੰਬ ਈਸ਼ਵਰ ਹੈ ਤੇ ਮਲੀਨ ਮਾਇਆ ਵਿਚ ਪ੍ਰਤਿਬਿੰਬ ਜੀਵ ਹੈ। ਵੇਦਾਂਤ ਆਖਦਾ ਹੈ ਕਿ ਜੀਵ ਅਬਿਨਾਸੀ ਤੇ ਇਕੋ ਹੈ ਪਰੰਤੂ ਉਪਾਧੀ ਭੇਦ ਕਰਕੇ ਭਿੰਨ-ਭਿੰਨ ਭਾਸਦਾ ਹੈ।ਵੇਦਾਂਤ ਮਤਿ ਕਹਿੰਦਾ ਹੈ ਕਿ ਉਪਾਧੀ ਭੇਦ ਮਿਟਾਉਣੇ ਨਾਲ ਸ਼ੁੱਧ ਬ੍ਰਹਮ ਨਾਲ ਅਭੇਦਤਾ ਹੋ ਜਾਂਦੀ ਹੈ। ਭੇਦ ਭਾਵ ਮਿਟ ਕੇ ਆਤਮੇ ਦਾ ਸਾਖਿਆਤਕਾਰ ਹੁੰਦਾ ਹੈ। ਇਸੇ ਦਾ ਨਾਮ ਕੇਵਲ ਮੁਕਤੀ ਮੰਨਿਆ ਗਿਆ ਹੈ।

ਸੋ ਇਹ ਮਨ ਕਲਪਿਤ ਗਿਆਨ ਹੈ ਅਤੇ ਕਥਨ ਮਾਤਰ ਹੈ, ਲੈਣ ਨੂੰ ਕੁਝ ਵੀ ਨਹੀਂ ਹੈ, ਇਸ ਪ੍ਰਥਾਇ ਗੁਰਵਾਕ ਹੈ:

*ਜਗ ਚਤੁਰ ਸਿਆਣਾ ਭਰਮ ਭੁਲਾਣਾ ਨਾਉ ਪੰਡਿਤ ਪੜਹਿ ਗਵਾਰੀ॥*
*ਨਾਉ ਵਿਸਾਰਹਿ ਬੇਦ ਸਮਾਲਹਿ ਬਿਖੁ ਭੂਲੇ ਲੇਖਾਰੀ॥* (ਮਾਰੂ ਮ: ੧)





# ਚਾਰ ਕਤੇਬੀ ਕੌਮਾਂ

ਚਾਰ ਵੇਦਾਂ ਦੇ ਮੁਕਾਬਲੇ 'ਤੇ (ਰਿਗ, ਯਜੁਰ, ਸਾਮ, ਅਥਰਵ) ਚਾਰ ਕਤੇਬਾਂ, ਤੌਰੇਤ, ਜ਼ਬੂਰ, ਇੰਜੀਲ ਕੁਰਾਨ ਬਣੀਆਂ ਹਨ ਜਿਨ੍ਹਾਂ ਦਾ ਸੰਖੇਪ ਹਾਲ ਅੱਗੇ ਲਿਖੇ ਅਨੁਸਾਰ ਹੈ। ਇਸ ਤੋਂ ਪਹਿਲਾਂ ਹਜ਼ਰਤ ਇਬਰਾਹੀਮ ਦਾ ਹਾਲ ਜਾਣਨਾ ਜ਼ਰੂਰੀ ਹੈ ਕਿਉਂਕਿ ਕਤੇਬੀ ਮਤਾਂ ਦਾ ਮੁਖੀਆ ਇਬਰਾਹੀਮ ਹੈ। 'ਬਚਿਤ੍ਰ ਨਾਟਕ' ਵਿਚ ਪਾਠ ਆਉਂਦਾ ਹੈ :

*ਜੇ ਪ੍ਰਭੁ ਪਰਮ ਪੁਰਖ ਉਪਜਾਏ।*
*ਤਿਨ ਤਿਨ ਅਪਨੇ ਰਾਹ ਚਲਾਏ।*
*ਮਹਾਦੀਨ ਤਬ ਪ੍ਰਭੁ ਉਪਰਾਜਾ।*
*ਅਰਬ ਦੇਸ ਕੋ ਦੀਨੋ ਰਾਜਾ।*
*ਤਿਨ ਭੀ ਏਕੁ ਪੰਥ ਉਪਰਾਜਾ।*
*ਲਿੰਗ ਬਿਨਾ ਕੀਤੇ ਸਭ ਰਾਜਾ।*
*ਸਭ ਤੇ ਅਪਨਾ ਨਾਮ ਜਪਾਯੋ।*
*ਸਤਿਨਾਮ ਕਾਹੂੰਨ ਦ੍ਰਿੜਾਯੋ।੨੭।*

ਸਿੱਖ ਧਰਮ ਵੇਦਾਂ, ਕਤੇਬਾਂ ਤੇ ਸਿਧਾਂਤਾਂ ਤੋਂ ਨਿਆਰਾ ਧਰਮ ਹੈ। ਗੁਰਬਾਣੀ ਵਿਚ ਫ਼ਰਮਾਇਆ ਹੈ :

*ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ॥*
*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥* (ਆਸਾ ਮ: ੫)
*ਬੇਦ ਕਤੇਬ ਸਿਮ੍ਰਿਤ ਸਭਿ ਸਾਸਤ ਇਨ ਪੜ੍ਹਿਆ ਮੁਕਤਿ ਨ ਹੋਈ॥*
(ਸੂਹੀ ਮ: ੫)

ਬਾਈਬਲ ਅਤੇ ਕੁਰਾਨ ਅਨੁਸਾਰ ਖ਼ੁਦਾ ਵਲੋਂ ਘੱਲਿਆ ਹੋਇਆ ਪੈਗੰਬਰ ਇਬਰਾਹੀਮ ਸੀ। ਇਹ ਹਜ਼ਰਤ ਨੂਹ ਦੀ ਗਿਆਰ੍ਹਵੀਂ ਪੀੜ੍ਹੀ ਵਿਚੋਂ ਆਜ਼ਰ ਦਾ ਪੁੱਤਰ ਸੀ। ਇਬਰਾਹੀਮ ਦੀ ਪਹਿਲੀ ਇਸਤਰੀ ਦਾ ਨਾਂਅ ਸਾਰਾਹਾਂ ਸੀ। ਦੂਜੀ ਸ਼ਾਦੀ ਹਾਜ਼ਿਰਾ ਨਾਮੀ ਗੋਲੀ ਨਾਲ ਕਰਾਈ ਜਿਸ ਤੋਂ ਇਸਮਾਈਲ ਪੁੱਤਰ ਜਨਮਿਆ ਅਤੇ ਸਾਰਾਹਾਂ ਦੇ ਪੇਟੋਂ ਇਸਹਾਕ ਪੁੱਤਰ ਹੋਇਆ, ਇਸਹਾਕ ਦੀ ਔਲਾਦ ਨੂੰ ਇਸਰਾਈਲ ਵੰਸ਼ ਕਿਹਾ ਜਾਂਦਾ ਹੈ, ਜਿਸ ਵਿਚੋਂ ਯਹੂਦੀ

ਅਤੇ ਇਸਾਈ ਹਨ ਅਤੇ ਇਸਮਾਈਲ ਦੀ ਔਲਾਦ ਕੁਰੈਸ਼ ਵੰਸ਼ੀ ਹਨ ਜਿਸ ਵਿਚ ਮੁਹੰਮਦ ਸਾਹਿਬ ਜਨਮਿਆ। ਸੁੰਨਤ ਦੀ ਰਸਮ ਇਬਰਾਹੀਮ ਤੋਂ ਚੱਲੀ। ਹਜ਼ਰਤ ਇਬਰਾਂਹੀਮ ਨੂੰ ਖਲੀਲੁੱਲਾ (ਅੱਲਾ ਦਾ ਪੁੱਤਰ) ਲਿਖਿਆ ਜਾਂਦਾ ਹੈ। ਇਸ ਦੀ ਕਬਰ ਹਰੂੰ ਫਲਸਤੀਨ ਵਿਚ ਮੌਜੂਦ ਹੈ। ਉਸ ਦੀ ਯਾਤਰਾ ਕੀਤੀ ਜਾਂਦੀ ਹੈ। ਕਤੇਬੀ ਮੱਤਾਂ ਦਾ ਮੁਖੀਆ ਅਸਲੋਂ ਇਬਰਾਹੀਮ ਪੈਗੰਬਰ ਹੈ। ਚਾਰੇ ਕਿਤੇਬਾਂ ਵਾਲੇ ਹਜ਼ਰਤ ਇਬਰਾਹੀਮ ਨੂੰ ਆਪਣਾ ਮੁਖੀਆ ਮੰਨਦੇ ਹਨ। ਇਸਾਈ ਲੋਕ ਸੂਰ ਦੇ ਮਾਸ ਦੀ ਆਣ ਨੂੰ ਨਹੀਂ ਮੰਨਦੇ ਅਤੇ ਨਾ ਹੀ ਸੁੰਨਤ ਕਰਾਉਂਦੇ ਹਨ। ਚਾਰੇ ਕਿਤੇਬਾਂ ਦਾ ਇਕੋ ਮੱਤ-ਸਿਧਾਂਤ ਨਹੀਂ ਹੈ। ਪੈਰੋਕਾਰਾਂ ਦੇ ਰਸਮੋ ਰਿਵਾਜ ਵੀ ਵੱਖੋ-ਵੱਖ ਹਨ।

ਹਜ਼ਰਤ ਮੂਸਾ ਦੇਸ਼ ਮਿਸਰ ਵਿਖੇ ਇਮਰਾਨ ਦਾ ਪੁੱਤਰ ਸੀ, ਹਜ਼ਰਤ ਈਸਾ ਸੀ। ਹਜ਼ਰਤ ਈਸਾ ਜੀ ਤੋਂ 1200 ਸਾਲ ਪਹਿਲਾਂ ਹੋਇਆ ਹੈ। ਉੱਥੇ ਦਾ ਬਾਦਸ਼ਾਹ ਫਰਊਨ ਬੜਾ ਜ਼ਾਲਮ ਸੀ ਜੋ ਕਿ ਇਜ਼ਰਾਈਲ ਵੰਸ਼ ਦੇ ਬੱਚਿਆਂ ਨੂੰ ਜੰਮਣ ਸਾਰ ਮਰਵਾ ਦਿੰਦਾ ਸੀ। ਮੂਸਾ ਦੀ ਮਾਤਾ ਨੇ ਇਸ ਨੂੰ ਇੱਕ ਸੰਦੂਕ ਵਿਚ ਪਾ ਕੇ ਨਦੀ ਵਿਚ ਰੋੜ੍ਹ ਦਿੱਤਾ ਸੀ। ਮਿਸਰ ਦੀ ਸ਼ਹਿਜ਼ਾਦੀ ਨੇ ਉਸ ਨੂੰ ਨਦੀ ਵਿਚੋਂ ਕੱਢ ਕੇ ਪਾਲਿਆ ਸੀ, ਜਿਸ ਕਰਕੇ ਇਸ ਦਾ ਨਾਂਅ ਮੂਸਾ ਰੱਖਿਆ ਗਿਆ। ਇਹ 40 ਵਰ੍ਹੇ ਦੀ ਉਮਰ ਵਿਚ ਅਰਬ ਦੇਸ਼ ਵਿਚ ਆਇਆ। ਉੱਥੇ ਹੀ ਸ਼ਾਦੀ ਕਰਵਾਈ। ਕੁਰਾਨ ਵਿਚ ਦੱਸਿਆ ਹੈ ਕਿ ਖ਼ੁਦਾ ਵਲੋਂ ਇਸ ਨੂੰ ਹੁਕਮ ਆਏ ਜੋ ਯਹੂਦੀਆਂ ਦੇ ਧਰਮ ਗ੍ਰੰਥ 'ਤੌਰੇਤ' ਵਿਚ ਲਿਖੇ ਗਏ ਹਨ। ਦੱਸਿਆ ਹੈ ਕਿ ਮੂਸਾ ਤੂਰ ਪਹਾੜ 'ਤੇ ਚਾਲ੍ਹੀ ਦਿਨ ਦਾ ਵਰਤ ਰੱਖ ਕੇ ਖ਼ੁਦਾ ਪਾਸੋਂ ਹੁਕਮ ਲੈਂਦਾ ਰਿਹਾ ਜੋ ਖ਼ੁਦਾ ਨੇ ਸਲੇਟਾਂ 'ਤੇ ਲਿਖੇ ਹੋਏ ਸੀ। ਇਸੇ ਕਰਕੇ ਯਹੂਦੀ ਚਾਲ੍ਹੀ ਰੋਜ਼ੇ ਰੱਖਦੇ ਹਨ। ਮੂਸਾ ਨੂੰ ਖ਼ੁਦਾ ਨੇ ਦਸ ਹੁਕਮ ਲਿਖ ਕੇ ਦਿੱਤੇ ਸਨ। ਜਿਹਾ ਕਿ ਪਹਿਲਾਂ ਮੇਰੇ ਮੁਕਾਰਲੇ ਤੇਰੇ ਤਾਈਂ। ਦੂਜਾ ਪ੍ਰਮੇਸ਼ਵਰ ਨਾ ਹੋਵੇ, 2. ਮੂਰਤੀਆਂ ਦੀ ਪੂਜਾ ਨਹੀਂ ਕਰਨੀ। 3. ਖ਼ੁਦਾ ਦਾ ਨਾਂਅ ਅਕਾਰਥ ਨਹੀਂ ਲੈਣਾ। 4. ਸ਼ਨਿੱਚਰਵਾਰ ਦਾ ਦਿਨ ਪਵਿੱਤਰ ਹੈ, ਉਸ ਦਿਨ ਕੋਈ ਕੰਮ ਨਾ ਕਰੀਂ। ਕਿਉਂਕਿ ਦੁਨੀਆ ਰਚ ਕੇ ਉਸ ਦਿਨ ਮੈਂ ਆਰਾਮ ਕੀਤਾ ਸੀ, 5. ਮਾਂ-ਪਿਓ ਦਾ ਆਦਰ ਕਰਨਾ, 6. ਖ਼ੂਨ ਨਹੀਂ ਕਰਨਾ। 7. ਯਾਰੀ ਨਹੀਂ ਕਰਨੀ, 8. ਚੋਰੀ ਨਹੀਂ ਕਰਨੀ, 9. ਗਵਾਂਢੀ 'ਤੇ ਝੂਠੀ ਗਵਾਹੀ ਨਹੀਂ ਦੇਣੀ, 10. ਗਵਾਂਢੀ ਦੀ ਕਿਸੇ ਚੀਜ਼ ਦਾ ਲਾਲਚ ਨਾ ਕਰਨਾ। ਹਜ਼ਰਤ ਮੂਸਾ ਇਨ੍ਹਾਂ ਦਾ ਪ੍ਰਚਾਰ ਕਰਦਾ ਰਿਹਾ।

'ਜ਼ਬੂਰ' ਗ੍ਰੰਥ ਦਾ ਕਰਤਾ ਦਾਊਦ ਇਸਰਾਈਲ ਵੰਸ਼ ਦਾ ਬਾਦਸ਼ਾਹ ਸੀ। ਇਹ ਜੈਸੀ ਦਾ ਪੁੱਤਰ ਸੀ। ਇਸ ਨੂੰ ਵੀ ਖ਼ੁਦਾ ਵਲੋਂ ਹੁਕਮੋ ਉਤਰਨੇ ਲਿਖੇ ਹਨ। ਇਸ ਦੀ ਰਾਜਧਾਨੀ ਯੋਰੋਸ਼ਲਮ ਸੀ। ਉੱਥੇ ਹੀ ਇਸ ਦੀ ਕਬਰ ਪੂਜੀ ਜਾਂਦੀ ਹੈ। ਦਾਊਦ ਦਾ ਪੁੱਤਰ ਸੁਲੇਮਾਨ ਇਸ ਨੂੰ ਵੀ ਪੈਗੰਬਰ ਮੰਨਿਆ ਹੈ। ਬਾਈਬਲ ਦੀ ਲਿਖਤ ਮੂਜਬ ਇਹ ਯੋਰੋਸ਼ਲਮ ਵਿਚ ਚਾਲ੍ਹੀ ਸਾਲ ਬਾਦਸ਼ਾਹ ਰਿਹਾ। ਇੱਥੇ ਇਸ ਦੀ ਕਬਰ ਹੈ। ਇਸ ਦੀ ਹੋਂਦ ਸੰਨ, ਈਸਵੀ ਤੋਂ ਹਜ਼ਾਰ ਕੁ ਸਾਲ ਪਹਿਲਾਂ ਦੱਸੀ ਗਈ ਹੈ। ਕਿਹਾ ਜਾਂਦਾ ਹੈ ਕਿ ਸੁਲੇਮਾਨ ਹਰ ਇੱਕ ਜਾਨਵਰ ਦੀ ਬੋਲੀ ਸਮਝਦਾ ਸੀ।

ਨੋਟ : ਜਿਸ ਤਰ੍ਹਾਂ ਮੁਸਲਮਾਨਾਂ ਵਾਸਤੇ ਮੱਕਾ ਅਤੇ ਹਿੰਦੂਆਂ ਵਾਸਤੇ ਜਗਨਨਾਥ ਹੈ, ਤਿਵੇਂ ਯਹੂਦੀਆਂ ਇਸਾਈਆਂ ਵਾਸਤੇ ਯੋਰੋਸ਼ਲਮ ਹੈ। ਇੱਥੇ ਸੰਸਾਰ ਦੇ ਵੱਡੇ-ਵੱਡੇ ਮਹਾਨ ਪੁਰਸ਼ ਵਿਚਰਦੇ ਰਹੇ ਹਨ। ਇਸ ਸ਼ਹਿਰ ਦੇ ਦੋ ਵੱਡੇ ਹਿੱਸੇ ਹਨ ਅਤੇ ਚਰਚਾ ਦੇ ਵੀ ਭਾਗ

ਹਨ। ਇੱਕ ਇਸਰਾਈਲੀ ਯੇਰੋਸ਼ਲਮ ਹੈ ਦੂਜਾ ਜਾਰਡਨ ਦਾ ਹੈ। ਪਰਸਪਰ ਝਗੜਿਆਂ ਕਰਕੇ ਹੀ ਇੱਥੇ ਦੇ ਚਰਚ ਕਈ ਵਾਰ ਢਾਹੇ ਅਤੇ ਕਈ ਵਾਰ ਉਸਾਰੇ ਗਏ ਹਨ। ਮਾਡਰਨ ਯੇਰੋਸ਼ਲਮ ਵਿਚ ਸੱਤਰ-ਅੱਸੀ ਕੌਮਾਂ ਦੇ ਲੋਕ ਵੱਖੋ-ਵੱਖ ਪਹਿਰਾਵੇ ਵਿਚ ਵਸਦੇ ਹਨ। ਇੱਥੇ ਹੀ ਖ਼ਲੀਫ਼ਾ ਉਮਰ ਦੀ ਮਸਜਿਦ ਵੀ ਹੈ। ਕਿਹਾ ਜਾਂਦਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਇਸ ਪਹਾੜੀ ਤੋਂ ਅਸਮਾਨ 'ਤੇ ਚੜ੍ਹੇ ਸਨ। ਇੱਕ ਪੱਥਰ 'ਤੇ ਆਪ ਦੇ ਪੈਰਾਂ ਦੇ ਉਕਰੇ ਹੋਏ ਨਿਸ਼ਾਨ ਪੂਜੇ ਜਾਂਦੇ ਹਨ। ਈਸਾ ਜੀ ਨੇ ਮਹਾਤਮਾ ਜੌਨ ਤੋਂ ਬਪਤਿਸਮਾ ਲੀਤਾ ਸੀ। 30 ਸਾਲ ਦੀ ਉਮਰ ਵਿਚ ਇਸ ਨੇ ਆਪਣੇ ਮਤਿ ਦਾ ਪ੍ਰਚਾਰ ਅਰੰਭ ਕੀਤਾ। ਈਸਾ ਜੀ ਆਪ ਨੂੰ ਖ਼ੁਦਾ ਦਾ ਬੇਟਾ ਮੰਨਦੇ ਮਨਾਉਂਦੇ ਸਨ। ਇਸ ਗੱਲ ਤੋਂ ਦੋਸ਼ੀ ਦੱਸ ਕੇ ਯੇਰੋਸ਼ਲਮ ਦੇ ਵੱਡੇ ਮਹੰਤ ਨੇ ਇਸ ਨੂੰ ਕਾਫ਼ਰ ਠਹਿਰਾ ਕੇ ਯੇਰੋਸ਼ਲਮ ਦੇ ਵੱਡੇ ਹਾਕਮ ਪਾਈਲੇਟ ਪਾਸ ਸ਼ਿਕਾਇਤ ਕੀਤੀ। 'ਯਹੂਦੀਆਂ ਦੇ ਬਾਦਸ਼ਾਹ ਨੇ ਇਸ ਨੂੰ ਫਾਂਸੀ ਦੀ ਸਜ਼ਾ ਦਿੱਤੀ। ਜਿਸ ਨੂੰ ਸਲੀਬ (ਸੂਲੀ) ਕਹਿੰਦੇ ਹਨ। ਇਹ ਸੂਲੀ ਨੂੰ ਆਪਣਾ ਧਾਰਮਿਕ ਚਿੰਨ੍ਹ ਸਮਝ ਕੇ ਗਿਰਜੇ ਉੱਤੇ ਲਾਉਂਦੇ ਹਨ। ਹਜ਼ਰਤ ਈਸਾ ਜੀ ਦੀ ਸਾਰੀ ਉਮਰ 33 ਸਾਲਾਂ ਦੀ ਸੀ। ਅੰਜੀਲ ਦਾ ਪ੍ਰਚਾਰ ਈਸਾ ਯਸੂ ਫਲਸਤੀਨ ਨਿਵਾਸੀ ਯੂਸਫ਼ ਤਰਖਣ ਦਾ ਪੁੱਤਰ ਸੀ। ਈਸਾ ਦਾ ਸੰਨ ਈਸਵੀ ਪ੍ਰਚੱਲਿਤ ਹੈ। ਈਸਾ ਨੂੰ ਖ਼ੁਦਾ ਦਾ ਬੇਟਾ ਮੰਨਿਆ ਗਿਆ ਹੈ, ਕੁਰਾਨ ਵਿਚ ਈਸਾ ਜੀ ਦਾ ਜ਼ਿਕਰ ਹੈ। ਈਸਾ ਦੀ ਯਹੂਦੀ ਮਤਿ ਅਨੁਸਾਰ ਸੁੰਨਤ ਹੋਈ ਸੀ। ਅੰਜੀਲ ਆਪ ਦੀ ਧਰਮ ਪੁਸਤਕ ਹੈ।

ਕੁਰਾਨ ਸ਼ਰੀਫ਼ ਦੇ ਪ੍ਰਚਾਰਕ ਹਜ਼ਰਤ ਮੁਹੰਮਦ ਸਾਹਿਬ ਹਨ। ਕੁਰਾਨ ਦੇ ਲੇਖ ਖ਼ੁਦਾ ਵਲੋਂ 33 ਸਾਲ ਉਤਰਦੇ ਰਹੇ ਦੱਸੇ ਹਨ। ਉਹ ਹੁਕਮ ਫਰਿਸ਼ਤਾ ਜਿਬਰਾਈਲ ਦੀ ਮਾਰਫ਼ਤ ਅਤੇ ਸੁਫਨੇ ਜਾਂ ਆਵਾਜ਼ਾਂ ਰਾਹੀਂ ਆਉਂਦੇ ਦੱਸੇ ਹਨ। ਦੱਸਿਆ ਹੈ ਕਿ ਕੁਰਾਨ ਦੀਆਂ ਸਾਰੀਆਂ ਆਇਤਾਂ ਖ਼ੁਦਾ ਦੇ ਰੋਜ਼ਨਾਮਚੇ ਲੋਹਿਮਹਿਫੂਜ਼ ਵਿਚ ਪਹਿਲਾਂ ਹੀ ਲਿਖੀਆਂ ਹੋਈਆਂ ਸਨ। ਹਜ਼ਰਤ ਮੁਹੰਮਦ ਸਾਹਿਬ ਕੁਰੈਸ਼ ਵੰਸ਼ ਦੇ ਅਬਦੁੱਲਾ ਦਾ ਪੁੱਤਰ ਸੀ। ਮਾਤਾ ਦਾ ਨਾਂਅ ਐਮਨਾ ਸੀ। ਇਸ ਦਾ ਜਨਮ 577 ਈਸਵੀ ਨੂੰ ਅਰਬ ਦੇ ਸ਼ਹਿਰ ਮੱਕੇ ਵਿਚ ਹੋਇਆ। ਇਹ ਖ਼ਾਨਦਾਨ ਮੱਕੇ ਦੇ ਕਾਅਬੇ ਦਾ ਪੁਜਾਰੀ ਸੀ। ਮੰਦਰ ਦੇ ਬਾਰੇ ਉਸਾਰਨ ਸਮੇਂ ਉਥੇ ਦਾ ਪੂਜ ਜੋਗ ਕਾਲਾ ਪੱਥਰ ਮੁਹੰਮਦ ਸਾਹਿਬ ਨੇ ਆਪ ਰੱਖਿਆ ਸੀ। ਵੈਸੇ ਆਪ ਪੱਥਰ ਅਤੇ ਮੂਰਤੀ ਪੂਜਾ ਦੇ ਵਿਰੋਧੀ ਦੱਸੇ ਜਾਂਦੇ ਹਨ। ਮੁਹੰਮਦ ਸਾਹਿਬ ਨੇ ਸੰਨ 638 ਈਸਵੀ ਨੂੰ ਚਲਾਣਾ ਕੀਤਾ। ਮਦੀਨੇ ਵਿਚ ਆਪ ਦੀ ਕਬਰ ਦੀ ਪੂਜਾ ਹੁੰਦੀ ਹੈ। ਹੱਜ ਵਾਸਤੇ ਮੁਸਲਮਾਨ ਜਾਂਦੇ ਹਨ। ਆਪ ਦੇ ਮਤਿ ਦਾ ਨਾਂਅ ਇਸਲਾਮ ਹੈ।





# ਨੌਂ ਗ੍ਰਹਿਆਂ ਦਾ ਪੂਜਨ ਫਲ

ਜੋਤਸ਼ੀਆਂ ਦੇ ਦੱਸੇ ਅਨੁਸਾਰ ਬਹੁਤ ਸਾਰੇ ਲੋਕ ਨੌਂ ਗ੍ਰਹਿਆਂ ਦਾ ਪੂਜਨ ਕਰਦੇ ਹਨ। ਗ੍ਰਹਿ ਦੇ ਅਰਥ ਹਨ ਜੋ ਮਨੁੱਖ ਨੂੰ ਗ੍ਰਿਫ਼ਤਾਰ ਕਰੇ। ਇਨ੍ਹਾਂ ਤੋਂ ਡਰਦੇ ਲੋਕ ਆਪਨੇ ਵਿਆਹਾਂ ਸਮੇਂ ਨੌਆਂ ਗ੍ਰਹਿਆਂ ਦੀ ਪੂਜਾ ਕਰਦੇ ਹਨ, ਯਥਾ ਗ੍ਰਹਿ ਇਹ ਹਨ :

'ਸੂਰਜ, ਚੰਦਰਮਾ, ਮੰਗਲ, ਬੁੱਧ, ਬ੍ਰਿਹਸਪਤਿ, ਸ਼ੁਕਰ ਅਤੇ ਸਨੀਚਰ। ਇਨ੍ਹਾਂ ਨਾਲ ਰਾਹੂ ਤੇ ਕੇਤੂ ਹੋਰ ਮਿਲਾਏ ਹਨ; ਪੱਛਮੀ ਵਿਦਵਾਨ ਸੱਤਾਂ ਨੂੰ ਹੀ ਮੰਨਦੇ ਹਨ। ਸਿੱਖ ਗ੍ਰਹਿ ਚੱਕਰ ਨੂੰ ਮੰਦਾ-ਚੰਗਾ ਵਿਚਾਰ ਕੇ ਵਹਿਮਾਂ ਵਿਚ ਨਹੀਂ ਫਸਦੇ। ਗੁਰਵਾਕ ਹੈ : ਗ੍ਰਹਿ ਨਿਵਾਰੇ ਸਤਿਗੁਰੁ ਦੇ ਆਪਣਾ ਹਾਥ॥ —ਆਸਾ ਮਹਲਾ ੫। ਗੁਰੂ ਸਾਹਿਬ ਸਿੱਖਾਂ ਉੱਤੇ ਰੱਖਿਆ ਦਾ ਹੱਥ ਰੱਖ ਕੇ ਹਰ ਮੁਸ਼ਕਲ ਵਿਚ ਸਹਾਈ ਹੁੰਦੇ ਹਨ। ਅਸਲੋਂ ਮਨੁੱਖ ਦੇ ਪਾਪ ਕਰਮ ਹੀ ਗ੍ਰਹਿ ਹਨ : 'ਪਾਪ ਗ੍ਰਹ ਦੋਇ ਰਾਹੁ॥' —ਵਾਰ ਮ: ੫।

ਹਿੰਦੂਆਂ ਨੇ ਇਨ੍ਹਾਂ ਦੇ ਨਾਂਅ 'ਤੇ ਹੀ ਸੱਤ ਦਿਨ ਕਲਪੇ ਹਨ ਜਿਵੇਂ ਕਿ ਐਤਵਾਰ, ਸੋਮ, ਮੰਗਲ, ਬੁੱਧ, ਵੀਰ, ਸ਼ੁਕਰ, ਸ਼ਨੀਚਰ ਹਨ। ਇਨ੍ਹਾਂ ਦੇ ਨਾਵਾਂ ਕਰਕੇ ਹੀ ਚੰਗੇ ਮਾੜੇ ਦਿਨ ਕਲਪਦੇ ਹਨ। ਅਸਲ ਵਿਚ ਚੰਗਾ ਮਾੜਾ ਦਿਨ ਕੋਈ ਨਹੀਂ : 'ਮਾਹ ਦਿਵਸ ਮੂਰਤ ਭਲੇ ਜਾਕਉ ਨਦਰ ਕਰੇਇ॥' (ਮਾਝ ਮ: ੫)

ਸਿੱਖ ਧਰਮ ਵਿਚ ਵਿਆਹਾਂ ਆਦਿ ਸਮੇਂ ਕੋਈ ਭਰਮ ਨਹੀਂ ਮੰਨਿਆ ਜਿਵੇਂ ਕਿ ਹੁਕਮ ਹੈ : ਸਾਹ ਗਣਹਿ ਨ ਕਰਹਿ ਬੀਚਾਰ ਸਾਹੇ ਉੱਪਰ ਏਕੰਕਾਰ॥ (ਰਾਮਕਲੀ ਮ: ੫) ਸਿੱਖ ਧਰਮ ਵਿਚ ਹਰ ਕਾਰਜ ਸਮੇਂ ਅਰਦਾਸਾ ਸੋਧ ਕੇ ਕਾਰਜ ਰਾਸ ਕੀਤਾ ਜਾਂਦਾ ਹੈ : ਚਿਤ ਅੰਦੇਸਾ ਗਣਿਤ ਤਜ ਜਨ ਹੁਕਮ ਪਛਾਤਾ॥ (ਬਿਲਾਵਲ ਮ: ੫)। ਭਾਵ ਗੁਰਸਿੱਖ ਗ੍ਰਹਿਆਂ ਦੀ ਗਿਣਤੀ ਨੂੰ ਛੱਡ ਕੇ, ਅਥਵਾ ਬੁਰੇ ਫਲਾਂ ਦੇ ਡਰ ਤੋਂ ਉਪਜੀ ਚਿੰਤਾ ਸਮੇਂ ਕਰਤਾਰ ਦੇ ਹੁਕਮ ਨੂੰ ਸੱਚ ਮੰਨਦੇ ਹਨ। ਪਾਖੰਡੀ ਪਾਂਡਿਆਂ ਪਾਸੋਂ ਲਗਨ-ਸਗਨ ਪੁੱਛ ਕੇ ਕੁਰਾਹੇ ਨਹੀਂ ਪੈਂਦੇ। ਗੁਰਵਾਕ ਹੈ : ਗਣ ਗਣ ਜੋਤਕ ਕਾਂਡੀ ਕੀਨੀ (ਕੁੰਡਲੀ)॥ ਪੜੇ ਸੁਣਾਵੈ ਤਤੁ ਨ ਚੀਨੀ॥ ਸਭ ਸੇ ਉੱਪਰ ਗੁਰ ਸ਼ਬਦ ਵੀਚਾਰ॥ ਹੋਰ ਕਥਨੀ ਬਦਉ ਨ ਸਗਲੀ ਛਾਰ॥ (ਰਾਮਕਲੀ ਮ: ੧)। ਗ੍ਰਹਿਰਾਸ਼ੀ ਦੀ ਗਿਣਤੀ ਗਿਣਨ ਤੋਂ ਇਹ ਚਿੰਤਾ ਕਰਨਾ ਕਿ ਬੁਰੀ ਦਸ਼ਾ ਆਉਣ 'ਤੇ ਅਮਕਾ ਦੁਖ ਹੋਊਗਾ ਅਜਿਹੀਆਂ ਗੱਲਾਂ 'ਤੇ ਸਿੱਖ ਨਿਸਚਾ ਨਹੀਂ ਰੱਖਦੇ।

ਸਿੱਖ ਧਰਮ ਕਰਤਾਰ ਦੇ ਭਾਣੇ ਅੰਦਰ ਰਹਿਣ ਦੀ ਸਿੱਖਿਆ ਦਿੰਦਾ ਹੈ ਜਿਵੇਂ ਕਿ 'ਗੁਰਬਿਲਾਸ' ਵਿਚ ਲਿਖਿਆ ਹੈ।

'ਸਿੱਖ ਅਨੰਨ ਪੰਡਿਤ ਦਿਖ ਐਸੇ, ਗ੍ਰਹਿ ਤਿਥਿ ਵਾਰ ਜਾਨ ਨਹਿ ਕੈਸੇ। ਏਕ ਭਰੋਸਾ ਪ੍ਰਭੂ ਕਾ ਪਾਏ, ਤਯਾਗ ਲਗਨ ਅਰਦਾਸ ਕਰਾਏ। ਸਿੱਖ ਧਰਮ ਦਾ ਇਹ ਉਪਦੇਸ਼ ਹੈ, ਗ੍ਰਹਿ ਮੜ੍ਹੀ-ਮਸਾਣੀ ਨਹੀਂ ਮੰਨਣੀ। ਕੇਵਲ ਕਰਤਾਰ ਉੱਪਰ ਨਿਸਚਾ ਰੱਖਣਾ ਹੈ। ਪਰੇਤਪੀੜ ਗ੍ਰਹਿ ਪੀੜ ਨ ਮਾਨਤ ਮੜੀ ਮਸਾਣੀ ਕੋ ਨ ਪਛਾਨਤ॥ ਗੰਗਾ ਆਦਿ ਤੀਰਥ ਨਹਿ ਜਾਵੈ। ਸੂਤਕ ਪਾਤਕ ਨਹਿ ਮਨਾਵੈ। ਜੰਞੂ ਤਿਲਕ ਨ ਚਾਪੈ ਧਾਰੈ॥ ਸ਼ਰਾ ਹਿੰਦੂਆਂ ਕੀ ਨਹਿ ਧਾਰੈ। ਬੋਦੀ ਧੋਤੀ ਤੁਲਸੀ ਮਾਲ ਹੋਮ ਸ਼ਰਾਧ ਨ ਖਯਾਹਿ ਸੰਭਾਲੇ।'

(ਪੰਥ ਪ੍ਰਕਾਸ਼)

ਸਿੱਖ ਹੀ ਉਹ ਹੈ ਜੋ ਉੱਪਰ ਲਿਖੇ ਕਰਮਾਂ ਤੋਂ ਪਰਹੇਜ਼ ਰੱਖਦਾ ਹੈ। ਨੌਆਂ ਗ੍ਰਹਿਆਂ ਨੂੰ ਹਿੰਦੂ ਜੋਤਸ਼ੀ ਇਸ ਤਰ੍ਹਾਂ ਮੰਨਦੇ ਹਨ। ਅਤੇ ਸੱਤਾਂ ਵਾਰਾਂ ਦੇ ਨਾਂਅ ਕਲਪੇ ਹਨ :

1. ਐਤਵਾਰ : ਆਦਿਤਯ ਨਾਂਅ ਸੂਰਜ ਦਾ ਹੈ। ਇਸ ਦਿਨ ਸੂਰਜ ਦੀ ਪੂਜਾ ਕਰਦੇ ਹਨ। ਅਸਲ ਨਾਂਅ ਆਦਿਤਵਾਰ ਹੈ ਆਦਿਤਵਾਰ ਆਦਿ ਪੁਰਖ ਹੈ। ਸੂਈ ਬਿਲਾਵਲ ਮ: ੩। ਸੂਰਜ ਨੂੰ ਆਦਿਤ ਦੀ ਉਲਾਦ ਮੰਨਿਆ ਹੈ। ਅਰਥਾਤ ਆਦਿਤ ਦਾ ਪੁੱਤਰ ਸੂਰਜ।

2. ਸੋਮਵਾਰ : ਦੂਜਾ ਸੋਮਵਾਰ ਭਾਵ ਜਿਸ ਦਾ ਸਬੰਧ ਚੰਦਰਮਾ ਨਾਲ ਹੈ। ਯਥਾ ਬੁੱਧ (ਸੋਮ) ਭਾਵ ਚੰਦਰਮਾ ਦਾ ਪੁੱਤਰ ਹੈ। ਸੋਮ ਇੱਕ ਰਿਸ਼ੀ ਜੋ ਕਿ ਅਨਸੂਯਾ ਦਾ ਪੁੱਤਰ ਸੀ। ਸੋਮ ਨੂੰ (ਚੰਦਰਮਾ) ਵਧਣ-ਘਟਣ ਦਾ ਸਰਾਪ ਦੱਸਿਆ ਹੈ। ਇਸ ਦਾ ਪੁੱਤਰ ਬੁੱਧ ਲਿਖਿਆ ਹੈ। ਸੋਮਵੰਸ਼ੀ ਭਾਵ ਕੁਰੂਵੰਸ਼ੀ ਇਸ ਦੀ ਕੁਲ ਦੱਸੇ ਹਨ। ਸੋਮਵਤੀ, ਭਾਵ ਸੋਮਵਾਰ ਵਾਲੀ ਤਿੱਥ।



3. ਮੰਗਲਵਾਰ : ਪ੍ਰਿਥਵੀ ਦਾ ਪੁੱਤਰ ਮੰਗਲ ਗ੍ਰਹਿ ਮੰਨਿਆ ਹੈ। 'ਮੰਗਲ ਸੂਖ ਕਲਿਆਨ ਤਿਥਾਈ' (ਪ੍ਰਭਾਤੀ ਮ: ੫)। ਮੰਗਲ ਦੇ ਅਰਥ ਖ਼ੁਸ਼ੀ ਦੇ ਵੀ ਹਨ। ਬ੍ਰਹਮਾ-ਵੈਵਰਤ ਪੁਰਾਣ ਦੇ ਲੇਖ ਮੁਜਬ ਮੰਗਲ ਨੂੰ ਵਿਸ਼ਨੂੰ ਦੇ ਵੀਰਜ ਤੋਂ ਪ੍ਰਿਥਵੀ ਦਾ ਪੁੱਤਰ ਮੰਨਿਆ ਹੈ। ਇਸ ਤਰ੍ਹਾਂ ਕਿਧਰੇ ਪਸੀਨੇ ਤੋਂ, ਕਿਤੇ ਵੀਰ ਭੱਦਰ ਤੋਂ, ਕਿਧਰੇ ਸ਼ਿਵਜੀ ਦੇ ਮੁੱਖ ਤੋਂ ਅਜਿਹੇ ਕਈ ਪ੍ਰਸੰਗ ਹਨ। ਤੀਜੇ ਦਿਨ ਦਾ ਨਾਂਅ ਮੰਗਲਵਾਰ ਹੈ। ਮੰਗਲ ਮਾਇਆ ਮੋਹ ਉਪਾਇਆ ਮੰਗਲਵਾਰੇ ਲੇ ਮਹੀਤ (ਕਬੀਰ)। ਇਸ ਸਬੰਧ ਵਿਚ ਤਿੱਥਾਂ ਵਾਰ ਬਾਰਾਂਮਾਹਾਂ ਉਚਾਰੇ ਗਏ ਹਨ ਜੋ ਖੰਡਨ ਰੂਪ ਹਨ।

4. ਬੁੱਧਵਾਰ : ਚੌਥਾ ਗ੍ਰਹਿ ਜਾਂ ਦਿਨ ਹੈ ਬੁੱਧਵਾਰ। ਇਸ ਨੂੰ ਸੂਰਜ ਦੇ ਨਜ਼ਦੀਕ ਦੱਸਿਆ ਹੈ। ਇਹ ਗ੍ਰਹਿ ਹੈ ਚੰਦਰ ਵੰਸ਼ੀਆਂ ਦੇ ਵਡੇਰੇ ਦਾ ਨਾਂਅ ਵੀ ਬੁੱਧ ਸੀ, ਦੱਸਿਆ ਕਿ ਇਹ ਬ੍ਰਿਹਿਸਪਤੀ ਦੀ ਇਸਤਰੀ ਤਾਰਾ ਤੋਂ ਜਨਮਿਆ ਸੀ, ਜਿਸ ਨਾਲ ਚੰਦਰਮਾ ਦਾ ਸਬੰਧ ਸੀ।

5. ਵੀਰਵਾਰ : ਇਸ ਦਾ ਅਸਲ ਨਾਂਅ ਬ੍ਰਿਹਿਸਪਤਿਵਾਰ ਹੈ। (ਵੀਰ ਭਰਮ ਭੁਲਾਏ (ਬਿਲਾਵਲ ਮ: ੩ ਵਾਰ ਸਤ) ਵੈਸੇ ਵੀਰ ਦਾ ਅਰਥ ਬਹਾਦਰ, ਭਾਈ ਆਦਿ ਕਈ ਹਨ। ਵੀਰ ਭੱਦਰ ਸ਼ਿਵਜੀ ਦਾ ਇੱਕ ਗੁਣ ਵੀ ਹੈ।

6. ਸ਼ੁੱਕਰਵਾਰ : ਇਸ ਨੂੰ ਦੈਂਤਾਂ ਦਾ ਗੁਰੂ ਮੰਨਿਆ ਹੈ। ਸ਼ੁਕਰਚਾਰੀਆ ਇਹ ਪੰਡਿਤ ਭ੍ਰਿਗੂ ਦਾ ਪੁੱਤਰ ਸੀ। ਇਸ ਦੀ ਪੁਤਰੀ ਦੇਵਯਾਨੀ ਦੀ ਚੰਦਰਵੰਸ਼ੀ ਰਾਜਾ ਯਯਾਤਿ ਨਾਲ ਸ਼ਾਦੀ ਹੋਈ। ਪੰਡਿਤ ਸ਼ੁਕਰ ਨੀਤੀ ਸ਼ਾਸਤਰ ਅਤੇ ਧਰਮ ਸ਼ਾਸਤਰ ਦਾ ਕਰਤਾ ਸੀ। ਇਸ

ਨੇ ਸ਼ਿਵ ਜੀ ਪਾਸੋਂ ਸ਼ਕਤੀ ਪ੍ਰਾਪਤ ਕੀਤੀ ਸੀ। ਇਸ ਨੇ ਘੋਰ ਤਪ ਵੀ ਕੀਤਾ ਸੀ। ਲਿਖਿਆ ਹੈ ਕਿ ਇੱਕ ਹਜ਼ਾਰ ਸਾਲ ਇਹ ਪੁੱਠਾ ਹੋ ਕੇ ਲਟਕਦਾ ਰਿਹਾ। ਵਿਸ਼ਨੂੰ ਨੇ ਜੰਗ ਵਿਚ ਇਸ ਦੀ ਮਾਤਾ ਨੂੰ ਮਾਰ ਦਿੱਤਾ ਸੀ। ਇਸ ਨੇ ਵਿਸ਼ਨੂੰ ਨੂੰ ਪ੍ਰਿਥਵੀ 'ਤੇ ਸੱਤ ਵਾਰੀ ਜਨਮ ਲੈਣ ਦਾ ਸਰਾਪ ਦਿੱਤਾ ਸੀ। ਇੰਦਰ ਨੇ ਆਪਣੀ ਬੇਟੀ ਜਯੰਤੀ ਨੂੰ ਇਸ ਦਾ ਤਪ ਭੰਗ ਕਰਨ ਹਿੱਤ ਘੱਲਿਆ ਸੀ। ਸ਼ੁਕਰ ਨੂੰ ਕਾਣਾ ਮੰਨਿਆ ਹੈ। ਇਹ ਰਾਜਾ ਬਲਿ ਦਾ ਪਰੋਹਤ ਗੁਰੂ ਸੀ। ਵਿਸ਼ਨੂੰ ਨੇ ਬਲਿ ਨੂੰ ਛਲਣ ਲਈ ਬੌਣੇ ਬ੍ਰਾਹਮਣ ਦਾ ਰੂਪ ਧਾਰ ਕੇ ਮੂੰਹ ਮੰਗਵੀਂ ਦਾਤ ਲੈ ਕੇ ਠੱਗ ਲਿਆ ਸੀ। ਵਿਸ਼ਨੂੰ ਨੂੰ ਮੰਨਿਆ ਹੈ ਕਿ ਅੱਜ ਤੀਕ ਉਹ ਬਲਿਰਾਜੇ ਦਾ ਦਰਬਾਨ ਬਣ ਕੇ ਖੜ੍ਹਾ ਹੈ।

ਸਿਤਾਰਿਆਂ ਦੇ ਖ਼ਿਆਲ ਨਾਲ ਸ਼ੁੱਕਰ ਗ੍ਰਹਿ ਧਰਤੀ ਦੇ ਬਹੁਤ ਨੇੜੇ ਹੈ। ਦੱਸਿਆ ਹੈ ਕਿ ਸੂਰਜ ਤੋਂ ਇਸ ਦੀ ਵਿੱਥ ਸਵਾ ਕੁ ਤਿੰਨ ਕਰੋੜ ਕੋਹ ਹੈ। ਇਹ 225 ਦਿਨਾਂ ਵਿਚ ਆਪਣੇ ਧੁਰ ਉੱਪਰ ਇੱਕ ਚੱਕਰ ਕੱਟਦਾ ਹੈ।

7. ਸ਼ਨੀ ਜਾਂ ਸ਼ਨੀਚਰ (ਸ਼ਨਿੱਛਰ ਵਾਰ) ਇਸ ਨੂੰ ਛਾਯਾ ਦੇ ਗਰਭ ਤੋਂ ਸੂਰਜ ਦਾ ਪੁੱਤਰ ਦੱਸਿਆ ਹੈ। ਇਸ ਨੌਆਂ ਗ੍ਰਹਿਆਂ ਵਿਚੋਂ ਸੱਤਵਾਂ ਗ੍ਰਹਿ ਹੈ। ਸੂਰਜ ਤੋਂ ਇਸ ਦੀ ਵਿੱਥ ਕੋਈ ਸਵਾ ਕੁ ਅਠਾਈ ਕਰੋੜ ਕੋਹਾਂ 'ਤੇ ਦੱਸੀ ਜਾਂਦੀ ਹੈ। ਇਹ ਅਤਿ ਚਮਕੀਲਾ ਗ੍ਰਹਿ ਹੈ। ਛਨਿਛਰ ਦੇ ਨਾਂਅ 'ਤੇ ਪਾਂਡੇ ਲੋਕ ਸਰੋਂ ਦਾ ਤੇਲ, ਤਾਂਬਾ, ਲੋਹਾ ਆਦਿ ਦਾਨ ਲੈਂਦੇ ਹਨ। 'ਛਨਿਛਰ ਵਾਰਿ ਸਾਉਣ ਸਾਸਤ ਬੀਚਾਰ॥ (ਬਿਲਾਵਲ ਮ: ੩) ਸੌਣ ਰਿਸ਼ੀ ਦੇ ਰਚੇ ਸ਼ਾਸਤਰ ਅਨੁਸਾਰ ਪੂਜਾ ਕਰਦੇ ਹਨ। ਅੰਗਰੇਜ਼ੀ ਵਾਲੇ ਇਸ ਦਿਨ ਨੂੰ ਸੈਟਰਡੇ ਬੋਲਦੇ ਹਨ।



8. ਰਾਹੂ ਅਤੇ ਕੇਤੂ ਸੱਤ ਗ੍ਰਹਿਆਂ ਨਾਲ ਇਹ ਰਾਹ ਮਾਰਾਂ ਦੀ ਤਰ੍ਹਾਂ ਸ਼ਾਮਲ ਹਨ। ਪੌਰਾਣਿਕ ਕਥਾ ਅਨੁਸਾਰ ਇਹ ਸਿਹਕਾਂ ਦੇ ਉਦਰਥੀ ਵਿਪ੍ਰਚਿਤ ਦੈਂਤ ਦਾ ਪੁੱਤਰ ਸੀ। ਇਸ ਦੀ ਤਸਵੀਰ ਬਾਹਾਂ ਅਤੇ ਨੀਚੇ ਦਾ ਮੱਛੀ ਦੀ ਤਰ੍ਹਾਂ ਦਾ ਹੈ। ਸਮੁੰਦਰ ਵਿਚੋਂ ਅੰਮ੍ਰਿਤ ਕੁੰਭ ਦੀ ਵੰਡ ਸਮੇਂ ਇਹ ਚੋਰੀ-ਚੋਰੀ ਦੇਵਤਿਆਂ ਦੀ ਪੰਗਤ ਵਿਚ ਬੈਠ ਕੇ ਅੰਮ੍ਰਿਤ ਪੀ ਗਿਆ ਸੀ। ਸੂਰਜ ਅਤੇ ਚੰਦਰਮਾ ਨੇ ਪਛਾਣ ਕੇ ਵਿਸ਼ਨੂੰ ਦੱਸਿਆ ਜਿਸ 'ਤੇ ਵਿਸ਼ਨੂੰ ਨੇ ਇਸ ਦਾ ਸਿਰ ਅਤੇ ਦੋ ਬਾਹਾਂ ਕੱਟ ਸੁੱਟੀਆਂ। ਉਸ ਦੇ ਦੋ ਸਰੀਰ ਰਾਹੂ ਅਤੇ ਕੇਤੂ ਬਣੇ ਜਿਸ ਕਾਰਨ ਇਹ ਚੰਦ-ਸੂਰਜ ਪਾਸੋਂ ਗ੍ਰਹਿਣ ਸਮੇਂ ਬਦਲਾ ਲੈਂਦੇ ਮੰਨੇ ਹਨ : ਪਾਪ ਗ੍ਰਹਿ ਦੋਇ॥ ਰਾਹੂ ਮਾਝ ਮ: ੧)





# ਸਿੱਖਾਂ ਦੇ ਦਿਨ ਅਤੇ ਮਹੀਨੇ

ਹਿੰਦੂਆਂ ਨੇ ਆਪਣੇ ਦਿਨ ਅਤੇ ਮਹੀਨੇ ਗ੍ਰਹਿਆਂ ਅਤੇ ਨਛੱਤਰਾਂ ਦੇ ਨਾਂਅ 'ਤੇ ਰੱਖੇ ਹੋਏ ਹਨ। ਗ੍ਰਹਿ ਹਿੰਦੂਆਂ ਦੇ ਦੇਵਤੇ ਮੰਨੇ ਹੋਏ ਹਨ। ਜਿਵੇਂ ਕਿ ਸੋਮ, ਮੰਗਲ, ਬੁੱਧ, ਵੀਰ, ਸ਼ੁੱਕਰ, ਸ਼ਨੀਚਰ ਆਦਿ ਹਨ। ਇਨ੍ਹਾਂ ਦੇ ਸੁਭਾਉ ਜਾਂ ਸ਼ਕਤ ਅਸ਼ੱਕਤ ਅਨੁਸਾਰ ਚੰਗੇ-ਮਾੜੇ ਦਿਨ ਕਲਪੇ ਹੋਏ ਹਨ। ਹਿੰਦੂ ਮਾੜਾ ਚੰਗਾ ਦਿਨ ਪਰਖ ਕੇ ਕਾਰਜ ਕਰਦੇ ਹਨ ਤੇ ਸਿੱਖ ਧਰਮ ਵਿਚ ਇਸ ਗੱਲ ਨੂੰ ਨਹੀਂ ਮੰਨਿਆ ਜਾਂਦਾ। ਗੁਰਮਤਿ ਦਾ ਆਸ਼ਾ ਹੈ :

*ਸਾਹ ਦਿਵਸ ਮੂਰਤ ਭਲੇ ਦਿਨ ਕਉ ਨਦਰਿ ਕਰੇ॥*

ਅਸਲ ਵਿਚ ਉਹੀ ਦਿਨ ਥਿੱਤ ਵਾਰ ਭਲੇਰੀ ਹੈ ਜਿਸ ਸਮੇਂ ਨੇਕ ਕੰਮ ਕੀਤਾ ਜਾਵੇ। ਮੰਦਾ ਕੰਮ ਕਰਨੇ ਵਾਲੇ ਦੇ ਸਾਰੇ ਦਿਨ ਮੰਦੇ ਹਨ।



ਇਸਾਈਆਂ ਮੁਸਾਈਆਂ ਨੇ ਵੀ ਸੱਤਾਂ ਦਿਨਾਂ ਦੇ ਨਾਂਅ ਗ੍ਰਹਿਆਂ ਆਦਿ ਦੇ ਨਾਵਾਂ 'ਤੇ ਦਿਨ ਰੱਖੇ ਹਨ।ਅਤੇ ਮਹੀਨੇ ਵੀ ਦੇਵਤਿਆਂ ਤਿਉਹਾਰਾਂ ਦੇ ਨਾਂਅ 'ਤੇ ਕਲਪੇ ਹਨ।ਇਸਾਈ, ਸੰਡੇ ਜਾਂ ਐਤਵਾਰ ਨੂੰ ਰੱਬ ਦੀ ਰਚਨਾ ਪਿੱਛੋਂ ਆਰਾਮ ਦਿਨ ਮੰਨਦੇ ਹਨ, ਇਸੇ ਕਰਕੇ ਐਤਵਾਰ ਦੀ ਛੁੱਟੀ ਰੱਖੀ ਹੈ।ਮੁਸਲਮਾਨ ਜੁੰਮੇ (ਸ਼ੁੱਕਰ) ਨੂੰ ਚੰਗਾ ਮੰਨ ਕੇ ਜੁੰਮੇ ਦੀ ਨਮਾਜ਼ ਖ਼ਾਸ ਮੰਨਦੇ ਹਨ।ਇਸ ਤਰ੍ਹਾਂ ਦਿਨ ਮਹੀਨਿਆਂ 'ਤੇ ਵਧੇਰੇ ਵਹਿਮ ਜਾਂ ਖ਼ਿਆਲ ਹਨ।ਮੁਸਲਮਾਨ ਰਮਜ਼ਾਨ ਭਾਵ ਰੋਜ਼ਿਆਂ ਦਾ ਮਹੀਨਾ, ਮਹਾਂ-ਪਵਿੱਤਰ ਸਮਝਦੇ ਹਨ। ਪੱਖਾਂ ਜਾਂ ਥਿੱਤਾਂ ਵਿਚ ਵੀ ਇਕਾਦਸ਼ੀ, ਮੱਸਿਆ, ਪੂਰਨਮਾਸ਼ੀ ਆਦਿ ਉੱਤਮ ਦਿਨ ਮੰਨੇ ਹਨ। ਹੋਰ ਮਤਾਂ ਵਿਚ ਵੀ ਚੰਗੇ-ਮੰਦੇ ਦਿਨਾਂ ਅਤੇ ਮਹੀਨਿਆਂ ਦੇ ਕਾਫ਼ੀ ਵਿਚਾਰ ਅਤੇ ਵਹਿਮ ਹਨ ਜਿਨ੍ਹਾਂ ਨੂੰ ਗੁਰਬਾਣੀ ਵਿਚ ਖੰਡਨ ਕਰਕੇ ਤੱਤ ਗਿਆਨ ਭਾਵ ਬ੍ਰਹਮ ਗਿਆਨ ਦੱਸਿਆ ਹੈ। ਸੱਤ ਵਾਰ, ਪੰਦਰਾਂ ਥਿੱਤਾਂ, ਬਾਰਾਂ ਮਾਹੇ ਆਦਿ ਇਸ ਭਾਵਨਾ ਨਾਲ ਉਚਾਰੇ ਹਨ ਕਿ ਲੋਕਾਂ ਨੂੰ ਚੰਗੇ ਮੰਦੇ ਦਿਨਾਂ, ਮਹੀਨਿਆਂ, ਤਿੱਥਾਂ ਸਬੰਧੀ ਮੰਦੇ ਚੰਗੇ ਵਹਿਮ ਛੱਡ ਕੇ ਕਰਤਾਰ ਦੀ ਭਗਤੀ ਵਿਚ ਲੱਗਣਾ ਚਾਹੀਦਾ ਹੈ। ਦਿਨ ਮਹੀਨੇ ਆਦਿ ਆਪਣੇ-ਆਪ ਵਿਚ ਚੰਗੇ ਮੰਦੇ ਨਹੀਂ ਹੁੰਦੇ, ਸਾਰੇ ਦਿਨ ਕਰਤਾਰ ਦੇ ਹਨ 'ਚੰਗੇ ਓਹੀ ਹਨ ਜਿਨ੍ਹਾਂ ਦਿਨਾਂ-ਮਹੀਨਿਆਂ ਵਿਚ ਚੰਗੇ ਕੰਮ ਕੀਤੇ ਜਾਣ। ਹਿੰਦੂਆਂ ਵਿਚ ਪੂਰਨਮਾਸ਼ੀ ਦੀ ਕਥਾ, ਇਕਾਦਸ਼ੀ ਦਾ ਮਹਾਤਮ, ਕਾਤਕ ਦੀ ਕਥਾ ਆਦਿ ਅਨੇਕਾਂ ਗ੍ਰੰਥ ਬਣੇ ਹਨ। ਕੌਮੀ ਪੁਰਬ ਜਾਂ ਤਿਓਹਾਰ ਸਭ ਦੇ ਆਪੋ-ਆਪਣੇ ਹਨ। ਵੱਡੇ ਦਿਨ ਤਾਜ਼ੀਏ; ਹੋਲੀਆਂ ਆਦਿ ਮਨਾਉਂਦੇ ਹਨ ਅਤੇ ਮੁਸਲਮਾਨਾਂ, ਹਿੰਦੂਆਂ, ਇਸਾਈਆਂ ਨੇ ਆਪਣੇ-ਆਪਣੇ ਦਿਨ, ਮਹੀਨੇ, ਸੰਮਤ ਆਦਿ ਨੀਯਤ ਕੀਤੇ ਹਨ। ਹਿੰਦੂਆਂ ਦੇ ਸੰਮਤ,

ਸ਼ੱਕ, ਬਿਕਰਮਾਜੀਤੀ ਆਦਿ ਕਈ ਪ੍ਰਚੱਲਿਤ ਹੋਏ। ਇਸਾਈਆਂ ਦਾ ਈਸਵੀ, ਮੁਸਲਮਾਨਾਂ ਦੀ ਹਿਜਰੀ ਪ੍ਰਚੱਲਿਤ ਹੈ। ਸਿੱਖਾਂ ਦੇ ਗੁਰਪੁਰਬ ਤੇ ਸ਼ਹੀਦੀ ਪੁਰਬ ਨਿਯਤ ਹਨ ਅਤੇ ਨਾਨਕਸ਼ਾਹੀ ਅਤੇ ਖ਼ਾਲਸਾ ਸੰਮਤ ਜਾਰੀ ਹੈ ਪਰ ਸਿੱਖਾਂ ਦੇ ਸੱਤ ਦਿਨ ਮਹੀਨੇ ਆਦਿ ਨਹੀਂ ਹਨ ਜੋ ਅਧੂਰਾਪਨ ਹੈ। ਕੌਮ ਦੁਨੀਆ ਵਿਚ ਓਹੀ ਕਹਾ ਸਕਦੀ ਹੈ ਜਿਸ ਦਾ ਆਪਣਾ ਸੰਮਤ, ਮਹੀਨੇ, ਦਿਨ ਆਦਿ ਦੂਜੀਆਂ ਕੌਮਾਂ ਨਾਲੋਂ ਅਡਰੇ ਹੋਣ।

ਇਸ ਗੱਲ ਵਲੋਂ ਸਿੱਖ ਲਾਪ੍ਰਵਾਹ ਜਾਂ ਢਾਡੀ ਹਨ ਜੋ ਦੂਸਰਿਆਂ ਦੇ ਦਿਨ ਮਨ ਕੇ ਮਾਂਗਵੇਂ ਕੰਮ ਸਾਰਦੇ ਹਨ। ਮੰਗਕੇ ਜਾਂ ਨਕਲਾਂ ਕਰਕੇ ਬੁੱਤੇ ਸਾਰਨੇ ਵਾਲਾ ਮੁਬਾਜ ਜਾਂ ਮੰਗਤਾ ਸਮਝਿਆ ਜਾਂਦਾ ਹੈ। ਸ਼ੋਕ! ਹਾਲਾਂ ਤੱਕ ਸਿੱਖ ਆਪਣੇ ਗੁਰਪੁਰਬਾਂ ਨੂੰ ਸਕ੍ਰਾਂਤੀ ਤਰੀਕਾਂ ਅਨੁਸਾਰ ਇਕੋ ਸਮੇਂ ਮਨਾਉਣ ਲਈ ਪੱਕੇ ਨਹੀਂ ਕਰ ਸਕੇ ਜਿਸ ਕਰਕੇ ਥਿੱਤਾਂ ਦੇ ਹਿਸਾਬ ਵਿਚ ਫਸ ਕੇ ਭੰਬਲ-ਭੂਸੇ ਖਾਂਦੇ ਹਨ। ਇਹੋ ਕਾਰਨ ਹੈ ਕਿ ਸਿੱਖ ਪੁਰਬ ਅੱਗੇ-ਪਿੱਛੇ ਆਉਂਦੇ ਹਨ। ਕਈ ਵਾਰ ਜਨਮ, ਗੱਦੀ-ਨਸ਼ੀਨੀ ਅਤੇ ਸੱਚਖੰਡ ਪਧਾਰਨ ਦੇ ਗੁਰਪੁਰਬ ਇੱਕ ਗੁਰੂ ਵਿਅਕਤੀ ਦੇ ਇੱਕ ਦਿਨ ਇਕੱਠੇ ਜਾਂ ਇੱਕ-ਦੋ ਦਿਨ ਅੱਗੇ ਪਿੱਛੇ ਆਉਂਦੇ ਹਨ। ਜੋ ਖਾਸ ਦਿੱਕਤ ਅਤੇ ਪਰੇਸ਼ਾਨੀ ਦਾ ਕਾਰਨ ਬਣਦੇ ਹਨ। ਇਨ੍ਹਾਂ ਔਕੜਾਂ ਨੂੰ ਨਵਿਰਤ ਕਰਨਾ ਵਿਦਵਾਨਾਂ ਅਤੇ ਆਗੂਆਂ ਦਾ ਫ਼ਰਜ਼ ਹੁੰਦਾ ਹੈ ਪਰ ਸ਼ੋਕ! ਇਸ ਪਾਸੇ ਬਹੁਤ ਘੱਟ ਧਿਆਨ ਦਿੱਤਾ ਜਾਂਦਾ ਹੈ। ਜੇ ਕਿਹਾ ਜਾਵੇ ਕਿ ਸਿੱਖਾਂ ਦੇ ਸੱਤ ਦਿਨ, ਬਾਰਾਂ ਮਹੀਨੇ, ਸੰਮਤ ਆਦਿ ਅੱਡਰੇ ਨੀਯਤ ਤੇ ਪ੍ਰਚੱਲਤ ਹੋਣੇ ਜ਼ਰੂਰੀ ਹਨ ਤਾਂ ਕਈ ਕਈ ਅਣਜਾਣ ਜਾਂ ਲਾਪਰਵਾਹ ਸੱਜਣ ਹੱਸ ਪੈਂਦੇ ਹਨ ਤੇ ਕਹਿੰਦੇ ਹਨ ਕੀ ਲੋੜ ਹੈ, ਜਦ ਦੂਜੀ ਕੌਮਾਂ ਦੇ ਦਿਨ, ਮਹੀਨਿਆਂ, ਸੰਨ ਆਦਿ ਨਾਲ ਕੰਮ ਚੱਲ ਸਕਦਾ ਹੈ, ਪਰ ਉਹ ਨਹੀਂ ਸਮਝਦੇ ਕਿ ਆਪਣੀ ਚੀਜ਼ ਬਿਨਾਂ ਮੰਗਵੀਂ ਚੀਜ਼ਾਂ ਨਾਲ ਕੌਮਾਂ ਦੀਆਂ ਜੜ੍ਹਾਂ ਪੱਕੀਆਂ ਨਹੀਂ ਹੁੰਦੀਆਂ। ਦੁਨੀਆ ਵਿਚ ਕੌਮ ਉਹੀ ਰਹਿ ਸਕਦੀ ਹੈ ਜਿਸ ਦੇ ਸਾਰੇ ਪਹਿਲੂ ਆਪਣੇ ਅਤੇ ਮਜ਼ਬੂਤ ਹੋਣ। ਅਸੀਂ ਇਸ ਲੇਖ ਵਿਚ ਆਪਣੇ ਖ਼ਿਆਲ ਸਿਆਣੇ ਵਿਦਵਾਨਾਂ ਅੱਗੇ ਰੱਖ ਕੇ ਬੇਨਤੀ ਕਰਦੇ ਹਾਂ ਕਿ ਜ਼ਰਾ ਇਨ੍ਹਾਂ ਵੱਲ ਧਿਆਨ ਦੇਵੋ ਅਤੇ ਆਪਣੀ ਰਾਇ ਜਾਂ ਖ਼ਿਆਲ ਪ੍ਰਗਟ ਕਰੋ।

ਸਿੱਖਾਂ ਦੇ ਦਿਨਾਂ ਦੇ ਨਾਂਅ ਕਿਵੇਂ ਹੋਣ? ਹਿੰਦੂਆਂ ਦੇ ਦਿਨ ਸੱਤ ਹਨ। ਇਸੇ ਤਰ੍ਹਾਂ ਹੀ ਇਸਾਈਆਂ ਦੇ ਮੁਸਲਮਾਨਾਂ ਦੇ, ਸਿੱਖਾਂ ਦੇ ਦਿਨ ਇਸ ਤਰ੍ਹਾਂ ਕਲਪੇ ਜਾਣੇ ਚਾਹੀਦੇ ਹਨ:

(1) ਨਾਨਕਵਾਰ, (2) ਅੰਗਦਵਾਰ (3) ਅਮਰਵਾਰ (4) ਰਾਮਵਾਰ (5) ਅਰਜਨਵਾਰ (6) ਗੋਬਿੰਦਵਾਰ, (7) ਹਰੀਵਾਰ। ਇੱਕੋ ਐਤਵਾਰ ਤੋਂ ਆਰੰਭ ਕਰਕੇ ਸੱਤ ਦਿਨ ਨਾਲੋ-ਨਾਲ ਮਿਲਾਏ ਜਾਣ, "ਇਸ ਦਾ ਭਾਵ ਅਰਥ ਵਿਦਵਾਨ ਸਮਝ ਕੇ ਨੀਅਤ ਕਰਨ" ਅਤੇ ਉਕਤ ਰਾਇ ਨੂੰ ਵਿਚਾਰਨ। ਇਸ ਤਰ੍ਹਾਂ ਬਾਰਾਂ ਮਹੀਨਿਆਂ ਦੇ ਨਾਂ :

(1) ਤ੍ਰਿਪਤਾ ਮਾਤਾ, (2) ਭਾਨੀ ਮਾਤਾ, (3) ਸਾਹਿਬ ਕੌਰ ਮਾਤਾ। ਪਹਿਲੇ ਤਿੰਨ ਮਹੀਨਿਆਂ ਦੇ ਨਾਂਅ ਹੋਣ, ਗੁਰੂ ਨਾਨਕ ਸੰਮਤ ਐਤਵਾਰ ਵਿਸਾਖੀ (ਏਕਮ) ਤੋਂ ਸਕ੍ਰਾਂਤੀ ਤਰੀਕਾਂ ਨਾਲ ਚੱਲੇ, ਅੱਗੇ ਪੰਜ ਪਿਆਰੇ, (1) ਦਯਾ ਵੀਰ, (2) ਧਰਮ ਵੀਰ, (3) ਮੁਹਕਮ ਵੀਰ, (4) ਸਾਹਿਬ ਵੀਰ, (5) ਹਿੰਮਤ ਵੀਰ। ਇਹ ਅੱਗੇ ਪੰਜਾਂ ਮਹੀਨਿਆਂ ਦੇ ਹਨ। ਇਸ ਤੋਂ ਅੱਗੇ ਚਾਰੇ ਸਾਹਿਬਜ਼ਾਦੇ (1) ਅਜੀਤ ਵੀਰ, (2) ਜੁਝਾਰ ਵੀਰ (3) ਜ਼ੋਰਾਵਰ ਵੀਰ, (4) ਫਤਹ ਵੀਰ। ਸੋ ਉੱਪਰ ਲਿਖੇ ਬਾਰਾਂ ਮਹੀਨੇ ਕਲਪੇ ਜਾਣ, ਤਰੀਕਾਂ ਸੰਕ੍ਰਾਂਤੀ ਹੋਣ ਵਿਦਵਾਨ ਸਿਆਣੇ ਆਪੋ ਆਪਣੀ ਰਾਇ ਲਿਖਣ, ਫਿਰ ਵਿਚਾਰ ਸੰਪੂਰਨ ਹੋ ਸਕੇਗੀ।





# ਲਗਨ ਸਗਨ ਤੇ ਰਹਿਤ ਨਿਰਾਲਮ

ਅਕਾਲ ਪੁਰਖ ਲਗਨਾਂ ਸਗਨਾਂ ਤੋਂ ਨਿਰਲੇਪ ਹੈ। ਲਗਨ ਤੋਂ ਭਾਵ ਮੇਖ, ਬ੍ਰਿਖ ਆਦਿਕ ਬਾਰਾਂ ਰਾਸਾਂ ਹਨ ਜਿਨ੍ਹਾਂ ਦੇ ਹਿਸਾਬ ਨਾਲ ਲੋਕ ਆਪਣੀ ਕਿਸਮਤ ਜਾਂ ਆਉਣ ਵਾਲੇ ਸਮੇਂ ਦੇ ਹਾਲ ਸਮਝਦੇ ਹਨ। ਸਗਨ ਭਾਵ ਸਕੁਨ ਭਾਵ ਸ਼ੁੱਭ ਅਸ਼ੁੱਭ ਫਲ ਦੇਣ ਵਾਲੇ ਕਲਪੇ ਗਏ ਚਿੰਨ੍ਹ ਜਾਂ ਪਦਾਰਥ, ਸਿੱਖ ਇਸ ਭਰਮ ਚੱਕਰ ਤੋਂ ਨਿਰਲੇਪ ਰਹਿੰਦੇ ਹਨ :

*ਲਗਨ ਸਗਨ ਤੇ ਰਹਿਤ ਨਿਰਾਲਮ॥*
*ਹੈ ਯਹ ਕਥਾ ਜਗਤ ਮੈਂ ਮਾਲਮ॥*
*ਯੰਤਰ ਮੰਤਰ ਤੰਤਰ ਨ ਰਿਝਾਇਆ॥*
*ਭੇਖ ਕਰਤ ਕਿਨਹੂੰ ਨਹਿ ਪਾਇਆ॥*

(ਪਾ: ੧੦)

ਯੰਤਰ ਕਾਗਜ਼ 'ਤੇ ਅੰਗ ਅੱਖਰ ਆਦਿ ਲਿਖ ਕੇ ਕਿਸੇ ਨੂੰ ਦੇਣਾ ਯੰਤਰ ਹੁੰਦਾ ਹੈ। ਤਾਵੀਜ਼ਾਂ ਵਿਚ ਮੜ੍ਹਦੇ ਜਾਂ ਸਰੀਰ ਉੱਤੇ ਬੰਧਦੇ ਹਨ ਅਤੇ ਪਾਣੀ ਵਿਚ ਘੋਲ ਕੇ ਪੀਂਦੇ ਹਨ, ਇਹ ਯੰਤਰ ਹਨ।

ਮੰਤਰ, ਮੁਖ ਵਿਚੋਂ ਕੋਈ ਕਲਾਮ, ਕਥਨ ਆਦਿ ਪੜ੍ਹ ਕੇ ਕਿਸੇ 'ਤੇ ਅਸਰ ਪੌਣ ਨੂੰ ਮੰਤਰ ਅਤੇ ਚਾਰ ਚੀਜ਼ਾਂ ਨੂੰ ਮਿਲਾ ਕੇ ਟੂਣਾ-ਟਾਮਣ ਕਰਨ ਨੂੰ ਤੰਤਰ ਕਹਿੰਦੇ ਹਨ, ਜਿਵੇਂ ਚੌਰਸਤਿਆਂ ਵਿਚ, ਟੋਬਿਆਂ ਵਿਚ ਭਾਵ ਮੜ੍ਹ ਸਥਾਨਾਂ ਵਿਚ ਜਾ ਕੇ ਕਰਦੇ ਹਨ, ਉੱਥੇ ਦਾਣੇ, ਮਿਠਾਈ, ਖੰਮਣੀਆਂ ਆਦਿਕ ਰੱਖਦੇ ਹਨ। ਕੱਚੇ ਬਰਤਨ (ਠੀਕਰੇ) ਵਿਚ ਚੀਜ਼ਾਂ ਪਾਉਂਦੇ, ਦੀਵੇ ਬਾਲਦੇ ਜਿਵੇਂ ਕਿ ਤੰਤਰੀ ਦਸਦੇ ਹਨ। ਗੁਰਮੁਖ ਸਿੱਖ ਐਸੇ ਕੰਮ ਨਹੀਂ ਕਰਦੇ, ਮਨਮੁਖ ਹੀ ਕਰਦੇ ਹਨ। ਭਾਈ ਗੁਰਦਾਸ ਜੀ ਲਿਖਦੇ ਹਨ :

*ਗੁਰਮੁਖ ਮਾਰਗ ਮੈ ਮਨਮੁਖ ਥਕਤ*
*ਹੈ, ਲਗਨ ਸਗਨ ਮਾਨੈ ਕੈਸੇ ਮਨ ਮਾਨੀਐ?*

(ਭਾਈ ਗੁਰਦਾਸ)

ਭਾਵ ਲਗਨ ਸਗਨ ਮੰਨਣੇ ਮਨਮੁਖਾਂ ਦਾ ਕਰਮ ਹੈ ਕਿਉਂਕਿ ਮਨਮੁਖ ਦਾ ਮਨ ਗੁਰਮਤਿ 'ਤੇ ਨਿਸਚਾ ਨਹੀਂ ਕਰਦਾ :

*ਸਿਖ ਅਨੰਨ ਪੰਡਤ ਦਿਖ ਕੈਸੇ?*
*ਗ੍ਰਿਹਿ, ਤਿਥਿ, ਵਾਰ ਜਾਨ ਨਹਿ ਕੈਸੇ?*
*ਏਕ ਭਰੋਸਾ ਪ੍ਰਭ ਕਾ ਪਾਏ॥*
*ਤਯਾਗ ਲਗਨ ਅਰਦਾਸ ਕਰਾਏ॥*

(ਗੁਰ ਬਿਲਾਸ ਪਾ: ੬, ਆ: ੬)

ਸਿੱਖ ਲਗਨ ਸਗਨ ਮਹੂਰਤ ਆਦਿ ਛੱਡ ਕੇ ਕੇਵਲ ਇੱਕ ਅਕਾਲ ਪੁਰਖ ਅੱਗੇ ਅਰਦਾਸ ਕਰਕੇ ਕਾਰਜ ਕਰਦੇ ਹਨ।

*ਮਾਹੂਰਤ ਵਾਰ ਨ ਪੁਛਿਓ ਕੋਇ॥*
*ਗ੍ਰੰਥ ਵਾਕਯ ਉਨ ਸੁਨਿਓ ਸੋਇ॥* (ਪੰਥ ਪ੍ਰਕਾਸ਼)

ਭਾਈ ਗੁਰਦਾਸ ਜੀ ਨੇ ਫ਼ਰਮਾਇਆ ਹੈ :

*"ਸਉਣ ਸਗਨ ਵੀਚਾਰਣੇ ਨਉਂ, ਗ੍ਰਿਹਿ ਬਾਰਹਿ ਰਾਸਿ ਵੀਚਾਰਾ॥*
*ਕਾਮਣ ਟੂਣੇ ਔਸੀਆਂ, ਕਣ ਸੋਈ ਪਾਸਾਰ ਪਸਾਰਾ॥*
*ਗਦੋਂ ਕੁਤੇ ਬਿਲੀਆਂ ਇਲ ਮਲਾਲੀ ਗਿੱਦੜ ਛਾਰਾ॥*
*ਨਾਰਿ ਪੁਰਖ ਪਾਣੀ ਅਗਨਿ ਛਿੱਕ ਪਦ ਹਿਡਕੀ ਵਰਤਾਰਾ॥*
*ਥਿੱਤ ਭਦਰਾ ਭਰਮ, ਦਿਸਾ ਸੂਲ ਸਹਿਸਾ ਸੰਸਾਰਾ॥*
*ਵਲ ਛਲ ਕਰ ਵਿਸ਼ਵਾਸ ਲਖ ਬਹੁ ਚੁਖੀ ਕਿਉਂ ਰਵੈ ਭਤਾਰਾ॥*
*ਗੁਰਮੁਖ ਸੁਖ ਫਲ ਪਾਰ ਉਤਾਰਾ॥*



(ਵਾਰ ੫, ਪਉੜੀ ੮)

ਭਾਵ ਨੌਆਂ ਗ੍ਰਹਿਆਂ ਦੇ ਨਾਂਅ ਸੂਰਜ, ਚੰਦਰਮਾ, ਮੰਗਲ, ਬੁੱਧ, ਬ੍ਰਹਿਸਪਤੀ, ਸ਼ੁੱਕਰ, ਸ਼ਨੀਚਰ, ਰਾਹੂ ਅਤੇ ਕੇਤੂ ਲਿਖੇ ਹਨ। ਇਸ ਤਰ੍ਹਾਂ ਰਾਸਾਂ ਬਾਰਾਂ ਹਨ। ਮੇਖ, ਬ੍ਰਿਖ, ਮਿਥਨ, ਕਰਕ, ਸਿੰਘ, ਕੰਨਿਆ, ਤੁਲਾ, ਬ੍ਰਿਸ਼ਚਕ, ਧਨ, ਮਕਰ, ਕੁੰਭ, ਮੀਨ। ਇਨ੍ਹਾਂ ਨਾਲ ਰਾਸਾਂ ਮਿਲਾ ਕੇ ਫਲ-ਅਫਲ ਪਰਖਦੇ ਹਨ। ਕਾਮਣ-ਟੂਣੇ ਵੱਸ ਕਰਨ ਦੇ ਤੰਤਰ, ਜ਼ਮੀਨ 'ਤੇ ਲਕੀਰਾਂ ਪਾ ਕੇ ਟਾਂਕ ਜਿਸਤ ਦਾ ਲੇਖਾ ਐਸੀਆਂ ਹੁੰਦੀਆਂ ਹਨ, ਕਨਾ-ਸੋਰੀ ਕਰਨੀ, ਗਧਾ ਕਿਸ ਪਾਸੇ ਬੋਲਿਆ, ਕੁੱਤੇ ਦੇ ਕੰਨ ਫੜਕਨੇ, ਛਿੱਕ ਅਤੇ ਪੱਦ ਹਿਡਕੀ ਦਾ ਵਿਚਾਰ, ਦਿਸ਼ਾ ਸੂਲ, ਯਾਤਰਾ ਕਰਨ ਸਮੇਂ ਵੇਖਣਾ ਕਿਸ ਪਾਸੇ ਠੀਕ ਜਾਣਾ ਹੈ। ਥਿੱਤਾਂ ਦਿਨਾਂ ਦਾ ਵਿਚਾਰ ਭੱਦਰਾ ਸੁੱਤੇ ਦੁਆਦਸ਼ੀ ਦਾ ਵਿਚਾਰ ਇਸ ਤਰ੍ਹਾਂ ਦੇ ਅਨੇਕਾਂ ਭਰਮ ਲੋਕਾਂ ਵਿਚ ਹਨ, ਜਿਨ੍ਹਾਂ ਦੇ ਸਗਨ-ਅਪਸਗਨ ਜਾਣੇ ਜਾਂਦੇ ਹਨ। ਮਲਾਲੀ ਕਾਲ ਕੜਛੀ, ਛਾਰਾ ਕਿਆ? ਵਾ-ਵਰੋਲੇ ਦਾ ਰੁਖ਼ ਇਸ ਤਰ੍ਹਾਂ ਲੱਖਾਂ ਵਿਸ਼ਵਾਸ ਹਨ। ਭਾਈ ਸਾਹਿਬ ਜੀ ਕਹਿੰਦੇ ਹਨ ਕਿ ਇਹ ਵਹਿਮ-ਭਰਮ ਵਿਭਚਾਰਨ ਇਸਤਰੀ ਵਾਲੇ ਹਨ ਜਿਸ ਦਾ ਮਾਲਕ 'ਤੇ ਨਿਸਚਾ ਨਹੀਂ ਹੁੰਦਾ। ਸੋ ਸਗਨ ਅਪਸਗਨ ਨਿਕੰਮੇ ਵਹਿਮ ਅਤੇ ਭਰਮ ਦੇ ਭੂਤ ਹੁੰਦੇ ਹਨ। ਸਿੱਖ ਸਭ ਕਾਰਜ ਅਰਦਾਸਾ ਸੋਧ ਕੇ ਰਾਸ ਕਰਦੇ ਹਨ। ਭਾਈ ਗੁਰਦਾਸ ਜੀ ਲਿਖਦੇ ਹਨ :

*ਸਜਾ ਖਬਾ ਸਉਣ ਨ, ਮੰਨੁ ਵਸਾਇਆ॥*
*ਨਾਰਿ ਪੁਰਖ ਨੋ ਵੇਖ ਨ, ਪੈਰ ਹਟਾਇਆ॥*
*ਭਾਖ ਸੁਭਾਕ ਵੀਚਾਰ ਨ, ਛਿੱਕ ਮਨਾਇਆ॥*
*ਦੇਵੀ ਦੇਵ ਨ ਸੇਵ ਨ, ਪੂਜ ਕਰਾਇਆ॥*

*ਭੰਭਲ ਭੂਸੇ ਖਾਇ ਨ, ਮਨ ਭਰਮਾਇਆ॥*
*ਗੁਰਸਿੱਖ ਸੱਚਾ ਖੇਤ ਬੀਜ ਫਲਾਇਆ॥ ੨੦॥ ੮॥*

ਦੇਵੀ ਦੇਵਤੇ ਜਠੇਰੇ ਪੂਜਣੇ, ਸੱਜੇ-ਖੱਬੇ ਪਸ਼ੂ ਦਾ ਆਉਣਾ, ਤਿੱਤਰ ਬੋਲਣਾ, ਗਿੱਦੜ ਦੀ ਆਵਾਜ਼, ਅੱਗੋਂ ਵਿਧਵਾ ਇਸਤਰੀ ਮਿਲਣੀ, ਮਾੜੇ ਸਗਨ ਮੰਨੇ ਹਨ। ਸਿਰ ਨੰਗੇ ਵਾਲਾ ਮਿਲੇ, ਬ੍ਰਾਹਮਣ ਮਿਲੇ ਤਾਂ ਵੀ ਮਾੜਾ ਜੇ ਭੰਗੀ ਮਿਲੇ ਤਾਂ ਚੰਗਾ ਸਗਨ, ਪਾਣੀ ਦਾ ਘੜਾ ਚੰਗਾ, ਕਾਲ, ਕੜਛੀ, ਕੋਇਲ, ਗਧੇ, ਕੁੱਤੇ, ਬਿੱਲੀਆਂ ਵੇਖ ਕੇ ਸਿੱਖ ਪੈਰ ਪਿੱਛੇ ਨਹੀਂ ਧਰਦੇ, ਸਿੱਖ ਕੇਵਲ ਕਰਤਾਰ ਉੱਪਰ ਭਰੋਸਾ ਰੱਖਦੇ ਹਨ। ਅਗਲੇ ਸ਼ਬਦਾਂ ਵਿਚ ਸਗਨਾਂ-ਅਪਸਗਨਾਂ ਦੇ ਹੋਰ ਵਿਚਾਰ ਪੜ੍ਹੋ।

*ਬੈਸ਼ਨੋ ਅਨੰਨ ਬ੍ਰਹਮੰਨ ਸਾਲਗਰਾਮ ਸੇਵਾ,*
*ਗੀਤਾ, ਭਗਵਤੋਂ ਸ਼੍ਰੋਤਾ, ਏਕਾਈ ਕਹਾਵਈ॥*
*ਤੀਰਥ ਧਰਮ ਦੇਵ ਜਾਤ੍ਰਾ,*
*ਕੋ ਪੰਡਤ ਪੂਛ ਕਰਤ ਗਵਨ ਸੋ ਮਹੂਰਤ ਸੋਧਾਵਈ॥*
*ਬਾਹਰ ਨਿਕਲ ਗਰਧਬ ਸ੍ਵਾਨ ਸਗਨ ਕੈ,*
*ਸ਼ੰਕਾ ਉਪਰਾਜਿਤ ਬਹੁਤ ਘਰ ਆਵਈ॥*
*ਪਤਿ ਬ੍ਰਤ ਗਹਿ ਰਹਿ ਸਕਤ ਨ ਏਕ ਟੇਕ,*
*ਦੁਬਿਧਾ ਅਛੱਤ ਨ ਪਰਮਪਦ ਪਾਵਈ॥*

(ਭਾਈ ਗੁਰਦਾਸ ਕਬਿੱਤ ਸਵੱਯੇ)



*ਗੁਰਸਿਖ ਸੰਗਤ ਮਿਲਾਪ ਕੋ ਪ੍ਰਤਾਪ ਐਸੋ,*
*ਪਤਿ ਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ॥*
*ਪੂਛਤ ਨ ਜੋਤਕ ਔ ਬੇਦ ਥਿਤ ਵਾਰ,*
*ਕਛੁ ਗ੍ਰਹਿ ਔ ਨਛਤ੍ਰ ਕੀ ਨ ਸ਼ੰਕਾ ਉਰਧਾਰੀ ਹੈ॥*
*ਜਾਨਤ ਨ ਸਗਨ ਲਗਨ ਮਹਾਨ ਦੇਵ,*
*ਸੇਵ ਸ਼ਬਦ ਸੁਰਤਿ ਲਿਵ ਨੇਹ ਨਿਰੰਕਾਰੀ ਹੈ॥*

ਗੁਰਸਿੱਖਾਂ ਨੂੰ ਚਾਹੀਦਾ ਹੈ, ਅਜਿਹੇ ਵਹਿਮਾਂ ਭਰਮਾਂ ਨੂੰ ਛੱਡ ਕੇ ਗੁਰਮਤਿ 'ਤੇ ਨਿਸਚਾ ਰੱਖਣ।





# ਮਹਾਬੀਰ ਹਨੂਮਾਨ ਦੀ ਕਥਾ

ਬਲੀ ਹਨੂਮਾਨ ਦੇ ਸਬੰਧ ਵਿਚ ਕਈ ਕਥਾਵਾਂ ਹਿੰਦੂ ਗ੍ਰੰਥਾਂ ਵਿਚ ਲਿਖੀਆਂ ਮਿਲਦੀਆਂ ਹਨ। ਹਨੂਮਾਨ ਨੂੰ ਬਲੀ ਦੇਵਤਾ ਮੰਨ ਕੇ ਅਨੇਕਾਂ ਹਿੰਦੂ ਇਸ ਦੀ ਪੂਜਾ ਕਰਦੇ ਹਨ। ਹਨੂਮਾਨ ਚਾਲੀਸਾ, ਕਵਿਚ ਆਦਿ ਇਸ ਦੀ ਮਹਿਮਾ ਹਿਤ ਲਿਖੇ ਹਨ ਜੋ ਕਿ ਕਿਸੇ ਸਿੱਧੀ ਵਾਸਤੇ ਪੜ੍ਹੇ ਜਾਂਦੇ ਹਨ। ਕਿਤਨੇ ਰਾਜਪੂਤ ਮਰਹੱਟੇ ਆਦਿਕ ਬਹਾਦਰ ਕੌਮਾਂ ਦੇ ਸੂਰਮੇ ਇਸ ਦੀ ਉਪਾਸਨਾ (ਮਨੌਤ) ਕਰਕੇ ਜੰਗ ਨੂੰ ਜਾਂਦੇ ਹਨ। ਜੰਗਜੂ ਕਵੀਆਂ ਦੀਆਂ ਮੂਰਤੀਆਂ ਅੱਗੇ ਦੇਵੀ ਦੁਆਰਿਆਂ 'ਤੇ ਹਨੂਮਾਨ ਦਾ ਖ਼ਾਸ ਸਬੰਧ ਵੇਖੀਦਾ ਹੈ। ਹਨੂਮਾਨ ਦੀ ਤਸਵੀਰ ਬਹਾਦਰ ਜਾਂ ਜੰਗਜੂ ਲੋਕ ਆਪਣੇ ਨਿਸ਼ਾਨਾਂ (ਝੰਡਿਆਂ) ਵਿਚ ਲੈਂਦੇ ਹਨ। ਹਿੰਦੂ ਧਰਮ ਵਿਚ ਜਿਵੇਂ ਗਣੇਸ਼ ਦੀ ਪੂਜਾ ਮੁੱਖ ਹੈ ਤਿਵੇਂ ਹਨੂਮਾਨ ਦੀ ਵੀ ਹੈ। ਹਨੂਮਾਨ ਆਪਣੇ ਸਮੇਂ ਦਾ ਲਾਸਾਨੀ ਸੂਰਮਾ ਮੰਨਿਆ ਗਿਆ ਹੈ। ਹਿੰਦੂਆਂ ਵਿਚ ਕਈ ਮਹਾਂਬਲੀ ਨਾਂਅ ਦੇ ਦਲ ਵੀ ਕਾਇਮ ਹੁੰਦੇ ਆਏ ਹਨ।

ਹਨੂਮਾਨ ਨੂੰ ਸ੍ਰੀ ਰਾਮ ਚੰਦਰ ਦਾ ਪਰਮ ਸੇਵਕ ਜਾਂ ਪੂਰਨ ਮਦਦਗਾਰ ਮੰਨਿਆ ਗਿਆ ਹੈ, ਜੇ ਕਦੀ ਹਨੂਮਾਨ ਰਾਮ ਚੰਦਰ ਦੀ ਮਦਦ ਨਾ ਕਰਦੇ, ਸ੍ਰੀ ਰਾਮ ਚੰਦਰ ਜੀ ਨੂੰ ਮਹਾਰਾਜਾ ਰਾਵਣ 'ਤੇ ਜਿੱਤ ਹਾਸਲ ਕਰਨੀ ਅਸੰਭਵ ਸੀ। ਕਿਹਾ ਗਿਆ ਹੈ ਕਿ ਅਤਿ ਭੀੜ ਸਮੇਂ ਸ੍ਰੀ ਰਾਮ ਚੰਦਰ ਜੀ ਨੇ ਹਨੂਮਾਨ ਤੋਂ ਮਦਦ ਮੰਗੀ ਜਾਂ ਉਸ ਨੂੰ ਅਰਾਧਿਆ ਤੇ ਭਾਵ ਯਾਦ ਕੀਤਾ ਸੀ। ਜਿਵੇਂ ਕਿ ਗੁਰਬਾਣੀ ਵਿਚ ਆਉਂਦਾ ਹੈ :

*ਮਨ ਮਹਿ ਝੂਰੇ ਰਾਮ ਚੰਦ ਸੀਤਾ ਲਛਮਣ ਜੋਗ।*
*ਹਣ ਵੰਤਰ ਆਰਾਧਿਆ ਆਇਆ ਕਰਿ ਸੰਜੋਗ।*

(ਸਲੋਕ ਵਾਰਾਂ ਤੇ ਵਧੀਕ)

ਇਸ ਦਾ ਭਾਵ ਹੈ ਕਿ ਜਿਸ ਸਮੇਂ ਰਾਮ ਚੰਦਰ ਜੀ ਨੂੰ ਲੰਕਾਪਤੀ ਰਾਵਣ ਨਾਲ ਘੋਰ ਯੁੱਧ ਕਰਨਾ ਪਿਆ, ਉਹ ਬਹੁਤ ਝੂਰਿਆ ਅਤੇ ਘਬਰਾ ਗਿਆ ਸੀ ਕਿਉਂਕਿ ਸ੍ਰੀ ਸੀਤਾ ਜੀ ਨੂੰ ਰਾਵਣ ਚੁੱਕ ਕੇ ਲੈ ਗਿਆ ਅਤੇ ਆਪ ਦਾ ਛੋਟਾ ਭਾਈ ਲਛਮਣ ਜੀ ਬਰਛੀ ਲੱਗਣ

ਕਰਕੇ ਮੂਰਛਤ (ਬੇਸੁਰਤ) ਹੋ ਗਿਆ, ਜੀਵਨ ਦੀ ਆਸਾ ਨਾ ਰਹੀ, ਲਿਖਿਆ ਹੈ :

*ਸੀਤਾ ਲੈ ਗਿਆ ਦਹਿਸਰੋ ਲਛਮਣ ਮੂਓ ਸਰਾਪਿ॥ ਮ: ੧।*

ਉਸ ਸਮੇਂ ਸ੍ਰੀ ਰਾਮ ਚੰਦਰ ਜੀ ਮਹਾਰਾਜ ਵਿਰਲਾਪ ਕਰਨ ਲੱਗ ਪਏ ਸੀ, ਜਿਵੇਂ ਕਿ ਵਾਕ ਹੈ :

*ਰੋਵੈ ਰਾਮਾ ਨਿਕਾਲਾ ਭਇਆ*
*ਸੀਤਾ ਲਛਮਣ ਵਿਛੜ ਗਇਆ॥*

ਭਾਵ ਕਿ ਇਹ ਅਤਿ ਵਿਪਦਾ ਦਾ ਸਮਾਂ ਸੀ। ਉਸ ਸਮੇਂ ਹਣਵੰਤਰ ਅਰਾਧਿਆ ਭਾਵ ਉਸ ਪਾਸੋਂ ਮਦਦ ਮੰਗੀ। ਸ੍ਰੀ ਹਨੂਮਾਨ ਜੀ ਨੇ ਦਿਲੋ-ਜਾਨ ਨਾਲ ਸ੍ਰੀ ਰਾਮ ਚੰਦਰ ਜੀ ਦੀ ਸੇਵਾ ਕੀਤੀ ਸੀ। ਇਸ ਬਾਰੇ ਭਗਤ ਕਬੀਰ ਜੀ ਨੇ ਵੀ ਦੱਸਿਆ ਹੈ :

*ਦਾਧੀ ਲੈ ਲੰਕਾ ਗੜ੍ਹ ਉਪਾੜੀ*
*ਲੈ ਰਾਵਣ ਸਲਿ ਬਸਿਲ ਆਨਿ*
*ਤੋਖੀ ਲੈ ਹਰੀ। ਕਰਮਕਰ*
*ਕਾਛਉਟੀ ਮਫੀਟਸਿ ਗੀ।*

ਇਸ ਦਾ ਭਾਵ ਹੈ ਕਿ ਹਨੂਮਾਨ ਨੇ ਲੰਕਾ ਗੜ੍ਹ ਨੂੰ ਅੱਗ ਲਗਾ ਕੇ ਫੂਕਿਆ ਅਤੇ ਸ੍ਰੀ ਸੀਤਾ ਜੀ ਨੂੰ ਸ੍ਰੀ ਰਾਮ ਚੰਦਰ ਜੀ ਦੇ ਘੱਲੇ ਸਨੇਹੇ ਦਿੱਤੇ ਸਨ ਅਤੇ ਸ੍ਰੀ ਲਛਮਣ ਜੀ ਦੇ ਮੂਰਛਤ ਹੋਣ 'ਤੇ ਅਤਿ ਮਿਹਨਤ ਕਰਕੇ ਪਹਾੜਾਂ ਵਿਚੋਂ ਸੰਜੀਵਨੀ ਬੂਟੀ ਲਿਆ ਕੇ ਦਿੱਤੀ ਸੀ, ਜਿਸ ਨਾਲ ਉਸ ਦੇ ਫੱਟ ਰਾਜ਼ੀ ਹੋਏ ਅਤੇ ਸੁਰਤ ਆ ਗਈ ਸੀ। ਇਸ ਸੇਵਾ ਬਦਲੇ ਅਤੀ ਖ਼ੁਸ਼ੀ ਹੋ ਕੇ ਸ੍ਰੀ ਰਾਮ ਚੰਦਰ ਜੀ ਨੇ ਹਨੂਮਾਨ ਜੀ ਨੂੰ ਬਤੌਰ ਸਿਰੋਪਾਓ ਦੇ ਕਛਹਿਰਾ ਦਿੱਤਾ। ਹਨੂਮਾਨ ਜੀ ਦੀ ਤਸਵੀਰਾਂ ਵਿਚ ਪਹਿਨਿਆ ਵੇਖੀਦਾ ਹੈ ਜਿਸ ਤੋਂ ਸਾਬਤ ਹੈ ਕਿ ਕਛਹਿਰੇ ਨਾਲੋਂ ਵੱਡੀ ਦਾਤ ਸ੍ਰੀ ਰਾਮ ਚੰਦਰ ਜੀ ਪਾਸ ਹੋਰ ਕੋਈ ਨਹੀਂ ਸੀ ਅਤੇ ਇਹ ਕਛਹਿਰਾ ਸੂਰਮਿਆਂ ਬਹਾਦਰਾਂ ਦਾ ਜ਼ਰੂਰੀ ਅਤੇ ਲਾਸਾਨੀ ਪਹਿਰਨ ਹੈ। ਸੂਰਮਾ ਬਹਾਦਰ ਹੋਣ ਕਰਕੇ ਹਰ ਬਹਾਦਰ ਸ਼੍ਰੇਣੀ, ਹਨੂਮਾਨ ਨੂੰ ਮੰਨਦੀ ਹੈ। ਕਬੀਰ ਜੀ ਨੇ ਸੂਰਮਤਾ ਕਰਕੇ, ਹਨੂਮਾਨ ਨੂੰ ਸਾਵਧਾਨ ਭਾਵ ਜਾਗਦੀ ਹਸਤੀ ਮੰਨਿਆ ਹੈ :

*ਹਣਵੰਤਰ ਜਾਗੈ ਧਰਿ ਲੰਕੂਰ ਬਸੰਤ ਕਬੀਰਾ॥*

ਅਫ਼ਸੋਸ ਹੈ ਕਿ ਹਨੂਮਾਨ ਦੇ ਉਪਾਸ਼ਕਾਂ ਵਿਚ ਕਛਹਿਰੇ ਪਹਿਰਾਣ ਦੀ ਕਦਰ ਜਾਂ ਵਰਤੋਂ ਭੁਲਾਈ ਗਈ ਹੈ। ਕਛਹਿਰਾ ਪਹਿਰਾਣ ਸ਼ਕਤੀਆਂ ਦਾ ਵੱਡਾ ਸੂਚਕ ਹੈ।

ਰਾਮਾਇਣ ਦੇ ਬਾਲਮੀਕ ਕਾਂਡ ਅੰਕ 66 ਵਿਚ ਹਨੂਮਾਨ ਦਾ ਜ਼ਿਕਰ ਆਉਂਦਾ ਹੈ ਕਿ ਅਪੱਛਰਾਂ, 'ਪੰਜਿਕਸਥਲਾ ਜਿਸ ਦਾ ਨਾਂਅ ਅੰਜਨੀ ਆਖੀਦਾ ਹੈ, ਉਸ ਦਾ ਇਹ ਸਪੁੱਤਰ ਸੀ। ਅੱਗੇ ਜ਼ਿਕਰ ਇਉਂ ਹੈ ਕਿ ਕੇਸਰੀ ਦੀ ਔਰਤ ਜੋ ਅਤਿ ਸੁੰਦਰ ਸੀ। ਉਸ ਨੂੰ ਦੇਖ ਕੇ ਪਵਨ ਦੇਵਤਾ "ਕਾਮਾ ਹੋ ਕੇ ਲਿਪਟ ਗਿਆ ਸੀ ਜਿਸ ਥੀਂ ਇਹ ਬਲੀਪੁੱਤਰ ਹਨੂਮਾਨ ਜਨਮਿਆ ਇਸੇ ਕਰਕੇ ਇਸ ਨੂੰ ਪਵਨ ਪੁੱਤਰ ਕਿਹਾ ਜਾਂਦਾ ਹੈ। ਇਹ ਹਜ਼ਾਰਾਂ ਮੀਲਾਂ 'ਤੇ ਉਡ ਕੇ ਜਾ ਸਕਦਾ ਸੀ। ਦੱਸਿਆ ਹੈ ਕਿ ਇਸ ਦਾ ਇੱਕ ਜਬਾੜਾ ਇੰਦਰ ਦਾ ਬੱਜਰ ਲੱਗਣ ਕਰਕੇਇਸ ਨੂੰ ਹਨੂਮਾਨ ਭਾਵ ਵਿੰਗੇ ਜਬਾੜੇ ਵਾਲਾ ਕਿਹਾ ਗਿਆ। ਇਸ ਦੀ ਸ਼ਕਲ ਤਦੇ ਬਾਂਦਰਾਂ ਜੈਸੀ ਵਿਖਾਈ ਜਾਂਦੀ ਹੈ। ਇਸ ਨੂੰ ਜਾਂਗਲੀ ਲੋਕਾਂ (ਬਣ ਮਾਣੂ) ਦਾ ਆਗੂ ਵੀ

ਮੰਨਿਆ ਜਾਂਦਾ ਸੀ। ਗੁਰਬਾਣੀ ਵਿਚ ਇਸ ਬਾਰੇ ਇਸ਼ਾਰਾ ਮਿਲਦਾ ਹੈ :

*ਰਾਮ ਛੁਰੇ ਦਲ ਮੇਲਵੈ ਅੰਤਰਿ ਬਲ ਅਧਿਕਾਰਾ॥*
*ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝਿ ਆਪਾਰਾ॥* (ਸਲੋਕ ਮ: ੧)

ਵਿਦਵਾਨ ਦਾ ਖ਼ਿਆਲ ਹੈ ਕਿ ਬਨਚਰ ਜੰਗਲੀ ਲੋਕ ਸਨ। ਇਹ ਖ਼ਿਆਲ ਠੀਕ ਨਹੀਂ ਹਨ ਕਿ ਬਾਂਦਰ ਜਾਨਵਰਾਂ ਦੀ ਕੋਈ ਫ਼ੌਜ ਸੀ। ਅਸਲੀਅਤ ਇਹ ਹੈ ਕਿ ਸ੍ਰੀ ਰਾਮ ਚੰਦਰ ਜੀ ਨੂੰ ਜੰਗਲੀ ਕੌਮਾਂ ਨੇ ਮਦਦ ਦਿੱਤੀ ਸੀ। ਉਨ੍ਹਾਂ ਦਾ ਪਹਿਰਾਣ ਵੀ ਕਛਹਿਰਾ ਸੀ। ਹਨੂਮਾਨ ਦੇ ਅਰਥ ਹਨ ਲੰਮੇ ਜਬਾੜੇ ਵਾਲਾ, ਉਸ ਦੇ ਪੂਛ ਲਗਾ ਕੇ ਵਿਖਾਉਣੀ ਭੁੱਲ ਹੈ।

ਹਨੂਮਾਨ ਦੇ ਨਾਂਅ 'ਤੇ ਇੱਕ ਮਹਾਨ ਪ੍ਰਸਿੱਧ ਗ੍ਰੰਥ "ਹਨੂਮਾਨ ਨਾਟਕ ਗ੍ਰੰਥ" ਹੈ, ਕਿਹਾ ਜਾਂਦਾ ਹੈ ਕਿ ਹਨੂਮਾਨ ਨਾਟਕ ਪਹਿਲਾਂ ਸੰਸਕ੍ਰਿਤ ਬੋਲੀ ਵਿਚ ਹਨੂਮਾਨ ਜੀ ਨੇ ਖ਼ੁਦ ਲਿਖਿਆ ਸੀ। ਹਨੂਮਾਨ ਨੂੰ ਸੰਸਕ੍ਰਿਤ ਦਾ ਪੰਡਤ ਮੰਨਿਆ ਹੈ। ਬਾਲਮੀਕੀ ਰਾਮਾਇਣ ਵਿਚ ਇਸ ਦਾ ਜ਼ਿਕਰ ਹੈ। ਰਾਜਾ ਭੋਜ ਦੇ ਸਮੇਂ ਇਹ ਪ੍ਰਸਿੱਧ ਸੀ। ਉਪਰੰਤ ਦਾਮੋਦਰ ਮਿਸਰ ਨਾਮਕ ਪੰਡਤ ਨੇ ਇਸ ਨੂੰ ਲਿਖਿਆ ਤੇ ਇਸ ਵਿਚ ਹੋਰ ਛੰਤ ਵੀ ਲਿਖ ਕੇ ਪਾਏ ਸਨ। ਇਸ ਤੋਂ ਪਿੱਛੋਂ ਮਹਾਨ ਪੰਡਤ ਹਿਰਦਾ ਰਾਮ ਨੇ ਇਸ ਦਾ ਹਿੰਦੀ ਵਿਚ ਅਨੁਵਾਦ ਕੀਤਾ ਤੇ ਇਸ ਦਾ ਪ੍ਰਚਾਰ ਕੀਤਾ। ਪੰਡਤ ਹਿਰਦਾ ਰਾਮ ਭੱਲੇ ਖੱਤਰੀਆਂ ਵਿਚ ਬਾਦਸ਼ਾਹ ਜਹਾਂਗੀਰ ਦੇ ਸਮੇਂ ਹੋਇਆ ਦੱਸਿਆ ਹੈ। ਇਸ ਗ੍ਰੰਥ ਵਿਚ ਕਈ ਕਬਿੱਤ ਪੰਡਤ ਕਾਂਸ਼ੀ ਰਾਮ ਕਵੀ ਦੇ ਵੀ ਹਨ। ਕਈਆਂ ਦਾ ਖ਼ਿਆਲ ਹੈ ਕਿ ਬਾਦਸ਼ਾਹ ਬਹਾਦਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹਨੂਮਾਨ ਨਾਟਕ ਦੀ ਅਸਲ ਕਾਪੀ ਦਿੱਤੀ ਸੀ ਅਤੇ ਦਸਮ ਗੁਰੂ ਜੀ ਨੇ ਪੰਡਤ ਪਰਸਰਾਮ ਦੇ ਕੁਝ ਪ੍ਰਸੰਗ 'ਕਾਂਸੀ ਰਾਮ ਤੋਂ ਲਿਖਵਾ ਕੇ ਪਵਾਏ ਸਨ, ਇਸ ਦਾ ਪ੍ਰਚਾਰ ਵੀ ਕੀਤਾ। ਪਰਮ ਸ਼ੋਕ! ਸੂਰਬੀਰ ਹਨੂਮਾਨ ਜੀ ਦਾ ਸੰਪੂਰਨ ਜੀਵਨ ਨਹੀਂ ਮਿਲਦਾ। ਕਈਆਂ ਨੇ ਲਿਖਿਆ ਹੈ ਕਿ ਹਨੂਮਾਨ ਦਾ ਜਨਮ ਗੌਤਮ ਰਿਖੀ ਦੀ ਇਸਤਰੀ ਅਹਿੱਲਿਆ ਦੀ ਲੜਕੀ ਕੁਆਰੀ ਅੰਜਨਾ ਤੋਂ ਸੀ, ਕਿਧਰੇ ਇਸ ਨੂੰ ਸ਼ਿਵ ਜੀ ਦਾ ਪੁੱਤਰ ਵੀ ਦੱਸਿਆ ਹੈ, ਭਾਰਤ ਵਿਚ ਹਨੂਮਾਨ ਜੀ ਦੀ ਬਹੁਤ ਮੰਨਤ ਹੁੰਦੀ ਆਈ ਹੈ। ਇਹ ਮਹਾਨ ਪ੍ਰਸਿੱਧ ਜੋਧਾ ਮੰਨਿਆ ਗਿਆ ਹੈ ਤੇ ਜੰਗ ਵਿਚ ਯੋਧੇ ਲੋਕ ਇਸ ਦੇ ਨਾਂਅ ਦਾ ਸਿਮਰਨ ਕਰਦੇ ਰਹੇ ਹਨ।

ਹਨੂਮਾਨ ਦੀ ਪੂਜਾ ਲਗਪਗ ਸਾਰੇ ਭਾਰਤ ਵਿਚ ਹੁੰਦੀ ਆਈ ਹੈ। ਇਸ ਦੇ ਨਾਂਅ 'ਤੇ ਹਨੂਮਾਨ ਨਾਟਕ ਲਿਖੇ ਜਾਣਾ ਇੱਕ ਇਸ ਦੀ ਉਚਤਾ ਦੀ ਗਵਾਹੀ ਹੈ. ਪੰਡਤ ਹਿਰਦਾ ਰਾਮ ਨੇ ਸੰਮਤ 1684 ਵਿਚ ਇਸ ਦਾ ਹਿੰਦੀ ਬੋਲੀ ਵਿਚ ਤਰਜਮਾ ਕਰ ਕੇ ਇਸੇ ਦੀ ਅਤਿ ਪ੍ਰਸਿੱਧੀ ਕਰ ਦਿੱਤੀ। ਵਿਦਵਾਨਾਂ ਵਿਚੋਂ ਇਸ ਗ੍ਰੰਥ ਦੀ ਪ੍ਰਸਿੱਧੀ ਰਮਾਇਣ ਨਾਲੋਂ ਵੀ ਵੱਧ ਹੈ। ਹਨੂਮਾਨ ਦੇ ਭਾਰਤ ਵਿਚ ਕਿੰਨੇ ਹੀ ਮੰਦਰ ਹਨ। ਦੇਵੀ ਦੁਆਰਿਆਂ ਦੇ ਅੱਗੇ ਇਸੇ ਦੀ ਤਸਵੀਰ ਜਾਂ ਬੁੱਤ ਸੰਧੂਰ ਨਾਲ ਰੰਗਿਆ ਵੇਖੋਗੇ, ਪਿੰਡਾਂ ਵਿਚ ਪਸ਼ੂਆਂ ਦੀ ਬੀਮਾਰੀ ਹਟਾਉਣ ਸਮੇਂ ਵੀ ਲੱਕੜ ਦਾ ਹਨੂਮਾਨ ਬਣਾ ਕੇ ਦਰਵਾਜ਼ਿਆਂ 'ਤੇ ਰੱਖਿਆ ਜਾਂਦਾ ਹੈ। ਭਾਵੇਂ ਇਸ ਨੂੰ ਅਵਤਾਰ ਨਹੀਂ ਮੰਨਿਆ ਗਿਆ ਪਰ ਪੂਜਾ ਅਵਤਾਰਾਂ ਨਾਲੋਂ ਵੱਧ ਹੁੰਦੀ ਆਈ ਹੈ। ਕਈਆਂ ਨੇ ਇਸ ਨੂੰ ਰਾਜਾ ਸੁਗਰੀਵ ਦਾ ਮਹਾਂਮੰਤਰੀ ਦੱਸਿਆ ਹੈ :

*ਹਨੂਮਾਨ ਸਰਿਗਰੜ ਸਾਮਾਨਾ॥* (ਕਬੀਰ)

ਉਡਣ ਸ਼ਕਤੀ ਇਸ ਦੀ ਖ਼ਾਸ ਸ਼ਕਤੀ ਮੰਨੀ ਗਈ ਹੈ। ਹਨੂਮਾਨ ਨੂੰ ਪ੍ਰਸਿੱਧ ਜਤੀ

ਮੰਨਿਆ ਗਿਆ ਹੈ, ਪਾਂਡਵਾਂ ਕੌਰਵਾਂ ਦੇ ਸਮੇਂ ਰਥਾਂ 'ਤੇ ਲੱਗੀ ਤਸਵੀਰ (ਝੰਡੇ) 'ਤੇ ਇਸੇ ਦੀ ਵਿਖਾਈ ਹੈ। ਸੂਰਮੇ ਹਨੂਮਾਨ ਦੀ ਯਾਦ ਨੂੰ ਕਾਇਮ ਰੱਖਦੇ ਹਨ ਅਤੇ ਇਸ ਦੀਆਂ ਸੁੱਖਾਂ ਸੁਖਦੇ ਆਏ ਹਨ।

ਹਨੂਮਾਨ ਦਾ ਜੀਵਨ ਮਹਾਨ ਉੱਚਾ ਸੀ ਇਸ ਬਾਰੇ ਕੋਈ ਖ਼ਾਸ ਕਿਤਾਬ ਨਾ ਮਿਲਣ ਕਰਕੇ ਅਸੀਂ ਵੱਧ ਨਹੀਂ ਲਿਖ ਸਕੇ। ਅਣਜਾਣ ਮੂਰਖ ਲੋਕ ਬਾਂਦਰਾਂ ਨੂੰ ਹਨੂਮਾਨ ਜਾਂ ਉਸ ਦਾ ਰੂਪ ਮੰਨ ਕੇ ਪੂਜਦੇ ਵੇਖੇ ਹਨ। ਹਨੂਮਾਨ ਨੂੰ ਬਾਂਦਰ ਮੰਨਣਾ ਸਿਰੇ ਦੀ ਗ਼ਲਤੀ ਹੈ। ਹਨੂਮਾਨ ਰਿੱਧੀਆਂ ਸਿੱਧੀਆਂ ਤੋਂ ਕੰਮ ਲੈਂਦਾ, ਉੱਡ ਜਾਂਦਾ, ਭਾਰਾ ਹਲਕਾ ਹੋ ਆਪਣਾ ਰੂਪ ਵਟਾ ਲੈਂਦਾ, ਜਿਸ ਕਰਕੇ ਇਸ ਨੂੰ ਕਰਾਮਾਤੀ ਮੰਨਿਆ ਗਿਆ ਹੈ, ਇਹ ਆਪਣੇ ਪਾਸ ਗੁਰਜ ਰੱਖਦੇ ਸਨ। ਹਨੂਮਾਨ ਦੇ ਨਾਂਅ ਦੇ ਕਈ ਬਣੇ ਹੋਏ ਮੰਦਰ ਵੇਖੇ ਗਏ ਹਨ।





# ਯੂਨਾਨੀ ਪ੍ਰਸਿੱਧ ਫ਼ਿਲਾਸਫ਼ਰ

1. ਦੇਸ ਯੂਨਾਨ ਦਾ ਪ੍ਰਸਿੱਧ ਫਿਲਾਸਫ਼ਰ ਅਰਸਤੂ ਹੋਇਆ ਹੈ। ਜਿਸ ਨੇ ਸੈਂਕੜੇ ਉੱਤਮ ਗ੍ਰੰਥ ਲਿਖੇ ਸਨ। ਇਸ ਦੀ ਹੋਂਦ ਸੰਨ ਈਸਵੀ ਤੋਂ 384 ਸਾਲ ਪਹਿਲਾਂ ਦੱਸੀ ਗਈ ਹੈ। ਇਸ ਦੀ ਪੈਦਾਇਸ਼ ਯੂਨਾਨ ਦੀ ਨਵੀਂ ਬਸਤੀ ਸਵਜੀਨਾਂ ਦੀ ਸੀ। ਇਸ ਦਾ ਪਿਤਾ ਨੀਕੋ ਮੈਕਸ 'ਸ਼ਾਹੀ ਹਕੀਮ ਸੀ।' ਅਰਸਤੂ ਦੇ ਮਾਤਾ-ਪਿਤਾ ਛੋਟੀ ਉਮਰ ਵਿਚ ਗੁਜ਼ਰਨ ਕਰਕੇ ਯਤੀਮ ਹੋ ਗਿਆ ਸੀ। ਇਹ ਸਤਾਰਾਂ ਕੁ ਸਾਲਾਂ ਦੀ ਉਮਰ ਤੱਕ ਯੂਨਾਨ ਦੀ ਰਾਜਧਾਨੀ ਐਥਿਨਸ ਵਿਖੇ ਰਿਹਾ। ਮਹਾਤਮਾ ਅਫ਼ਲਾਤੂਨ ਦਾ ਚੇਲਾ ਹੋਇਆ। ਉਸ ਪਾਸੋਂ ਇਸ ਨੇ 20 ਸਾਲ ਵਿੱਦਿਆ ਪੜ੍ਹੀ। ਅਫ਼ਲਾਤੂਨ ਦੀ ਮੌਤ ਪਿੱਛੋਂ ਇਹ ਏਥਨਜ਼ ਤੋਂ ਆਪਣੇ ਮਿੱਤਰ ਹਰਮੀਆ ਕੋਲ ਚਲਾ ਗਿਆ, ਜੋ ਕਿ ਐਟਾਰਨੀਅਸ ਦਾ ਹਾਕਮ ਸੀ। ਇੱਥੇ ਇਸ ਦੀ ਸ਼ਾਦੀ ਸ਼ਾਹ ਹਰਮੀਆਸ ਦੀ ਭੈਣ ਪਿਥੀਆ ਨਾਲ ਹੋ ਗਈ। ਇਥੋਂ ਇਹ ਸੰਮਤ ਪਿਥੀਆ ਦੇ ਮੀਟੀਲੀਨੀ ਚਲਾ ਗਿਆ। ਦੋ ਕੁ ਸਾਲਾਂ ਪਿੱਛੋਂ ਇਸ ਨੂੰ ਮਕਦੂਨੀਆ ਦੇ ਬਾਦਸ਼ਾਹ ਫੈਲਸਬ ਨੇ ਸੱਦ ਲਿਆ। ਉਸ ਨੇ ਆਪਣੇ ਪੁੱਤਰ ਸਿਕੰਦਰ ਦਾ ਅਤਾਲੀਕ ਨੀਯਤ ਕਰ ਦਿੱਤਾ। ਇਹ ਉੱਥੇ ਅੱਠ ਕੁ ਸਾਲ ਵੱਡੇ ਮਾਣ ਨਾਲ ਦਰਬਾਰੀ ਹਾਲਤ ਵਿਚ ਰਿਹਾ। ਜਦੋਂ ਸ਼ਾਹ ਸਿਕੰਦਰ ਸੰਸਾਰ ਭਰ ਨੂੰ ਫ਼ਤਹਿ ਕਰਨ ਲਈ ਚੜ੍ਹ ਪਿਆ, ਇਹ ਫਿਰ ਏਥਨਜ਼ ਜਾ ਰਿਹਾ। ਸਿਕੰਦਰ ਨੇ ਏਸ਼ੀਆ 'ਤੇ ਹਮਲਾ ਕਰ ਦਿੱਤਾ। ਅਰਸਤੂ ਬਾਰ੍ਹਾਂ-ਤੇਰ੍ਹਾਂ ਸਾਲ ਲੀਸੀਅਮ ਨਾਂਅ ਦੇ ਆਸ਼ਰਮ ਵਿਚ ਪਤੌਰ ਪ੍ਰੋਫ਼ੈਸਰ ਦੇ ਰਿਹਾ। ਇਹ ਆਪਣੇ ਵਿਦਿਆਰਥੀਆਂ ਨੂੰ ਚਲਦਿਆਂ ਫਿਰਦਿਆਂ ਸਿੱਖਿਆ ਦਿੰਦਾ ਸੀ ਜਿਸ ਕਰਕੇ ਇਸ ਦੇ ਚੇਲਿਆਂ ਨੂੰ ਲੋਕੀਂ ਫਿਰਤੂਨੀ ਕਹਿਣ ਲੱਗ ਪਏ ਸਨ।



ਅਰਸਤੂ ਦੇ ਰਚੇ ਹਜ਼ਾਰਾਂ ਗ੍ਰੰਥ ਸੰਸਾਰ ਪ੍ਰਸਿੱਧ ਹ। ਜੋ ਫ਼ਿਲਾਸਫ਼ੀ ਵਿੱਦਿਆ ਦਾ ਵੱਡਾ ਅੰਗ ਹਨ। ਇਸ ਦੇ ਗ੍ਰੰਥਾਂ ਦਾ ਉਲੱਥਾ ਯੂਰਪ ਦੀਆਂ ਲਗਪਗ ਸਾਰੀਆਂ ਬੋਲੀਆਂ ਵਿਚ ਹੋਇਆ ਹੈ ਅਤੇ ਵੱਡੀਆਂ ਲਾਇਬਰੇਰੀਆਂ ਦੇ ਸ਼ਿੰਗਾਰ ਹਨ। ਹੁਣ ਵੀ ਉੱਚੀ ਵਿੱਦਿਆ ਪੜ੍ਹਨ ਵਾਲੇ ਲਾਭ ਲੈਂਦੇ ਹਨ। ਅਰਸਤੂ 62 ਸਾਲਾਂ ਦੀ ਉਮਰ ਭੋਗ ਕੇ ਈਸਵੀ 322 ਤੋਂ ਪਹਿਲਾਂ ਚਲਾਣਾ ਕਰ ਗਿਆ ਸੀ। ਯੂਨਾਨ ਨੂੰ ਅਰਸਤੂ ਨੇ ਸੰਸਾਰ ਵਿਚ ਵਿੱਦਿਆ ਦੇ ਮੈਦਾਨ ਵਿਚ ਪ੍ਰਸਿੱਧ ਕਰ ਦਿੱਤਾ ਸੀ।

ਯੂਨਾਨ ਦਾ ਬਾਦਸ਼ਾਹ ਸਿਕੰਦਰ ਫੈਲਕੂਸ ਦਾ ਪੁੱਤਰ ਵੀ ਸੰਸਾਰ ਪ੍ਰਸਿੱਧ ਸੀ। ਈਰਾਨ ਨੂੰ ਫ਼ਤਹਿ ਕਰਕੇ ਇਸ ਨੇ ਸੰਨ ਈਸਵੀ ਤੋਂ 327 ਸਾਲ ਪਹਿਲਾਂ ਹਿੰਦੁਸਤਾਨ 'ਤੇ ਹਮਲਾ ਕੀਤਾ ਸੀ। ਹੋਰ ਵੀ ਕਈ ਸਿਕੰਦਰ ਹੋਏ ਹਨ, ਇਸ ਨੂੰ ਸਿਕੰਦਰ-ਇ-ਆਜ਼ਮ ਕਿਹਾ ਜਾਂਦਾ ਹੈ।

2. ਮਹਾਤਮਾ ਅਫ਼ਲਾਤੂਨ ਦਾ ਜਨਮ ਦੇਸ ਯੂਨਾਨ ਦੀ ਰਾਜਧਾਨੀ ਏਥਨਜ਼ ਵਿਖੇ ਹੋਇਆ। ਇਹ ਸਮਾਂ ਲਗਪਗ ਈਸਵੀ ਸੰਨ ਤੋਂ 428 ਸਾਲ ਪਹਿਲਾਂ ਮੰਨਿਆ ਗਿਆ ਹੈ। ਫਿਲਾਸਫ਼ਰ ਅਰਸਤੂ ਦੇ ਪਿਤਾ ਦਾ ਨਾਂਅ ਐਰਿਸਨ ਅਤੇ ਮਾਈ ਦਾ ਨਾਂਅ ਪਿਰਖੋਨੀ ਲਿਖਿਆ ਹੈ। ਅਫ਼ਲਾਤੂਨ ਦਾ ਅਸਲ ਨਾਂਅ ਐਰਿਸਟੋਕਲੀਜ਼ ਸੀ। ਇਸ ਦਾ ਮੱਥਾ ਅਤੇ ਛਾਤੀ ਵੱਧ ਚੌੜਾ ਹੋਣ ਕਰਕੇ ਇਸ ਦਾ ਨਾਂਅ ਪਲੈਟੋ ਲਿਆ ਜਾਂਦਾ ਸੀ। ਅਫ਼ਲਾਤੂਨ ਦਾ ਮਿਲਾਪ ਪ੍ਰਸਿੱਧ ਹਕੀਮ ਸੁਕਰਾਤ ਨਾਲ ਤੀਹ ਸਾਲਾਂ ਦੀ ਉਮਰ ਵਿਚ ਹੋਇਆ ਸੀ। ਸੁਕਰਾਤ ਨੂੰ ਯੂਨਾਨ ਵਿਚ ਤਤਵੇਤਾ ਮੰਨਿਆ ਜਾਂਦਾ ਸੀ। ਅਫ਼ਲਾਤੂਨ ਸੁਕਰਾਤ ਦੇ ਦਰਸ਼ਨ ਪਾ ਕੇ ਵਿਸਮਾਦ ਹੋ ਕੇ ਉਸ ਦੇ ਅੰਤਿਮ ਦਮਾਂ ਤੱਕ ਉਸੀ ਕੋਲ ਰਿਹਾ। ਅਫ਼ਲਾਤੂਨ ਨੇ ਸੰਸਾਰ ਵਿਚ ਚੱਕਰ ਲਗਾ ਕੇ ਲੋਕਾਂ ਨੂੰ ਸਿੱਧਾ ਰਸਤਾ ਦੱਸਿਆ। ਚਾਲੀ ਸਾਲ ਇਸ ਨੇ ਸੂਖ਼ਮ ਵਿਚਾਰਾਂ ਦੀ ਪ੍ਰਾਪਤੀ ਉੱਤੇ ਲਾਏ ਅਤੇ ਮਹਾਨ ਪ੍ਰਸਿੱਧ ਫਿਲਾਸਫ਼ਰ ਬਣਿਆ। ਅੰਤਿਮ ਸਮੇਂ ਇਹ ਪ੍ਰਸਿੱਧ ਅਕਾਦਮੀ ਬਾਗ ਵਿਚ ਮੁਕੀਮ ਹੋ ਗਿਆ ਸੀ। ਅਫ਼ਲਾਤੂਨ ਦੇ ਚੇਲਿਆਂ ਨੂੰ ਸੱਚੇ ਮੰਨ ਕੇ ਹਾਕਮ ਉਨ੍ਹਾਂ ਦੀ ਗਵਾਹੀ 'ਤੇ ਫ਼ੈਸਲੇ ਕਰਦੇ ਸਨ। ਚੇਲਿਆਂ ਦਾ ਮੁੱਖ ਧਰਮ ਸਚਾਈ ਸੀ।

ਅਫ਼ਲਾਤੂਨ ਦੇ ਲਿਖੇ ਸੈਂਕੜੇ ਗ੍ਰੰਥ ਸੰਸਾਰ ਪ੍ਰਸਿੱਧ ਹਨ। ਅਨੇਕਾਂ ਬੋਲੀਆਂ ਵਿਚ ਉਲੱਥੇ ਹੋਏ। ਇਸ ਦੀ ਫਿਲਾਸਫ਼ੀ ਕੇਸਾਂ ਬਾਰੇ ਦਸਮ ਗੁਰੂ ਜੀ ਦੇ ਮਿਸ਼ਨ ਨਾਲ ਮਿਲਦੀ ਹੈ। ਅਫ਼ਲਾਤੂਨ ਨੇ 81 ਸਾਲ ਉਮਰ ਭੋਗੀ। ਇਸ ਦਾ ਚਲਾਣਾ ਸੰਨ ਈਸਵੀ ਤੋਂ 348 ਸਾਲ ਪਹਿਲਾਂ ਹੋਣਾ ਲਿਖਿਆ ਹੈ। ਅਫ਼ਲਾਤੂਨ ਦਾ ਨਾਂਅ ਕਹਾਵਤਾਂ ਵਿਚ ਪ੍ਰਸਿੱਧ ਹੈ ਕਿ 'ਤੂੰ ਕਿਧਰੋਂ ਅਫ਼ਲਾਤੂਨ ਆ ਗਿਆ ਹੈਂ? ਭਾਵ ਅਫ਼ਲਾਤੂਨ ਦਾ ਸਾਨੀ ਹੋਰ ਕੋਈ ਵਿਦਵਾਨ ਨਹੀਂ ਮੰਨਿਆ ਜਾਂਦਾ ਸੀ। ਹੋਰ ਡੂੰਘੀਆਂ ਗੱਲਾਂ ਨੂੰ ਹੱਲ ਕਰਨ ਵਾਲੇ ਨੂੰ ਫਿਲਾਸਫ਼ਰ ਕਿਹਾ ਜਾਂਦਾ ਹੈ।

3. ਸੁਕਰਾਤ ਦੇਸ ਯੂਨਾਨ ਦਾ ਮਹਾਨ ਪ੍ਰਸਿੱਧ ਮੰਤਕੀ ਵਿਦਵਾਨ ਸੀ। ਇਸ ਦਾ ਪਿਤਾ ਸੋਫਰੋਨਿਕਸ ਨਾਮੀਂ ਅਤੇ ਮਾਤਾ ਦਾ ਨਾਂਅ ਫਿਨਾਰੇਟੀ ਸੀ। ਇਸ ਦਾ ਜਨਮ 469 ਸੰਨ ਈਸਵੀ ਤੋਂ ਪਹਿਲਾਂ ਹੋਇਆ ਸੀ। ਸਨਾਤਨੀ ਖ਼ਿਆਲਾਂ ਦੇ (ਲਕੀਰ ਦੇ ਫ਼ਕੀਰ) ਲੋਕਾਂ ਨੇ ਇਸ ਨੂੰ ਧੱਕੇ ਨਾਲ ਅਪਰਾਧੀ ਹੋਣ ਦਾ ਮਸਲਾ ਘੜ ਲਿਆ। ਸੁਕਰਾਤ ਸਚਾਈ ਪੁੰਜ ਅਤੇ ਆਤਮਾ ਨੂੰ ਅਜਰ ਅਮਰ ਮੰਨਦਾ ਸੀ। ਮੌਤ ਤੋਂ ਨਿਰਭੈ ਸੀ। ਇਸ ਨੂੰ ਤੁਅੱਸਬੀ ਹਾਕਮਾਂ ਨੇ ਜ਼ਹਿਰ ਦਾ ਪਿਆਲਾ ਪਿਲਾ ਕੇ ਮਰਵਾ ਦਿੱਤਾ ਸੀ। ਸੁਕਰਾਤ ਨੇ 70 ਸਾਲਾਂ ਦੀ ਉਮਰ ਭੋਗੀ। ਸੁਕਰਾਤ ਨੇ ਸਚਾਈ ਗਿਆਨ ਪੂਰਨ ਬਹੁਤ ਸਾਰੇ ਗ੍ਰੰਥ ਲਿਖੇ ਸਨ। ਸੁਕਰਾਤ ਨੂੰ ਹੁਕਮਨ ਜ਼ਹਿਰ ਦਾ ਪਿਆਲਾ ਪਿਲਾ ਕੇ ਵਿਰੋਧੀਆਂ ਨੇ ਆਪਣਾ ਮੂੰਹ ਕਾਲਾ ਕਰ ਲਿਆ ਸੀ ਪਰ ਇਸ ਦਾ ਨਾਂਅ ਦੁਨੀਆ ਵਿਚ ਅਮਰ ਹੈ।





# ਵਰਸ਼, ਰੁੱਤਾਂ, ਮਹੀਨੇ ਆਦਿ ਦੇ ਨਿਰਣੇ

ਸੰਸਾਰ ਵਿਚ ਵਰਸ਼ ਰੁੱਤਾਂ ਮਹੀਨੇ ਦਿਨ ਆਦਿਕ ਸਮੇਂ ਦੀਆਂ ਵੰਡਾਂ ਵੱਖੋ-ਵੱਖਰੀਆਂ ਹਨ। ਇੱਕ ਸਾਲ ਨੂੰ ਬਾਰਾਂ ਮਹੀਨੇ ਅਤੇ ਛੇ ਰੁੱਤਾਂ ਵਿਚ ਵੰਡਿਆ ਗਿਆ ਹੈ। ਸੰਸਕ੍ਰਿਤ ਦੇ ਵਿਦਵਾਨਾਂ ਨੇ ਚਾਰ ਪ੍ਰਕਾਰ ਦੇ ਸਾਲ ਲਿਖੇ ਹਨ 'ਜਿਵੇਂ ਕਿ ਸੌਣ, ਚਾਂਦਰ, ਸਾਵਨ, ਨਖਬਤਰ ਨਾਂਅ ਹਨ ਪਰ ਰੁੱਤਾਂ ਸਭ ਨੇ ਛੇ ਹੀ ਮੰਨੀਆਂ ਹਨ, ਚੇਤਰ, ਵੈਸਾਖ ਨੂੰ ਬਸੰਤ ਰੁੱਤ, ਜੇਠ ਅਤੇ ਹਾੜ੍ਹ ਨੂੰ ਗਰੀਖਮ, ਸਾਵਨ ਅਤੇ ਭਾਦੋਂ ਨੂੰ ਪਾਵਸ ਅੱਸੂ ਤੇ ਕੱਤਕ ਨੂੰ ਸਰਦ, ਮੱਘਰ ਤੇ ਪੋਹ ਨੂੰ ਹਿਮ, ਮਾਘ ਅਤੇ ਫ਼ੱਗਣ ਨੂੰ ਸ਼ਿਸ਼ਾਰ, ਗੁਰਬਾਣੀ ਵਿਚ ਪਾਠ ਹੈ :



(ਰਾਮਕਲੀ ਮ: ੫ ਰੁਤਾਂ)

*ਰੁਤਿ ਸਰਸ ਬਸੰਤ ਮਾਹ ਚੇਤਰ, ਵੈਸਾਖ ਸੁਖ ਮਾਸ ਜੀਉ॥*
*ਗਰੀਖਮ ਰੁਤ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ॥*
*ਰੁਤਿ ਸਰਦ ਅਡੰਬਰੁ ਅਸੂ ਕਤਿਕੇ ਹਰਿ ਪਿਆਸ ਜੀਉ॥*
*ਰੁਤਿ ਹਿਮਕਰ ਸੀਤਲ ਪਰਗਟੇ ਮਘ ਪੋਹਿ ਜੀਉ॥*
*ਸਸੀਅਰੁ ਰੁਤਿ ਮਨਭਾਵਤੀ ਮਾਘ ਫਗਣ ਗੁਣਵੰਤ ਜੀਉ॥*

(ਰੁਤਾਂ ਮ: ੫)

ਬਾਰਾਂਮਾਹਾ ਮਾਝ ਅਤੇ ਤੁਖਾਰੀ ਰਾਗ ਵਿਚ ਵਿਆਖਿਆ ਕੀਤੀ ਹੈ। ਹਰ ਦੇਸ ਵਿਚ ਰੁੱਤਾਂ ਬਦਲਦੀਆਂ ਹਨ ਅਤੇ ਸੂਰਜ ਦੀ ਚਾਲ : ਸੂਰਜ ਏਕੋ ਰੁੱਤ ਅਨੇਕ॥ ਵੈਸੇ ਹਰ ਰੋਜ਼ ਰੁੱਤ ਬਦਲਦੀ ਰਹਿੰਦੀ ਹੈ।

ਸੌਰ ਸਾਲ ਭਾਵ ਸੂਰਜ ਦੀ ਚਾਲ ਨਾਲ ਇਸ ਸਾਲ ਨੂੰ 365 ਦਿਨ, 45 ਮਿੰਟ ਅਤੇ 46 ਸੈਕਿੰਡ ਦੀ ਵੰਡ ਦਾ ਮੰਨਿਆ ਹੈ। ਆਮ ਤੌਰ 'ਤੇ ਇਹ ਹੀ ਵੰਧ ਪ੍ਰਚੱਲਤ ਹੈ। ਇਸ ਹਿਸਾਬ ਨਾਲ ਧਰਤੀ ਸੂਰਜ ਦੀ ਇੱਕ ਪਰਿਕਰਮਾ ਕਰਦੀ ਹੈ। ਦੂਜਾ ਚਾਂਦ ਸਾਲ ਅਰਥਾਤ ਚੰਦਰਮਾ ਦੇ ਲੇਖੇ ਨਾਲ। ਇਸ ਦੇ 354 ਦਿਨ 8 ਘੰਟੇ 46 ਮਿੰਟ 36 ਸੈਕਿੰਡ ਮੰਨੇ ਹਨ। ਇਸ ਲੇਖੇ ਨਾਲ ਚੰਦਰਮਾ ਧਰਤੀ ਦੀਆਂ ਬਾਰਾਂ ਪਰਿਕਰਮਾ ਕਰਦਾ ਹੈ। ਇਸ ਤਰ੍ਹਾਂ ਚੰਦਰ ਸਾਲ ਵਿਚ ਸੂਰਜ ਸਾਲ ਨਾਲੋਂ ਹਰ ਸਾਲ ਦਸ ਦਿਨ ਇੱਕੀ ਘੰਟਿਆਂ ਦਾ ਫਰਕ ਪੈ ਜਾਂਦਾ

ਹੈ। ਇਸ ਲਈ ਹਰ ਤੀਜੇ ਸਾਲ ਚੰਦਰ ਸਾਲ ਦੇ ਹਿਸਾਬੀ ਇੱਕ ਮਹੀਨਾ ਲਾਉਂਦਾ ਆਖ ਕੇ ਤੇਰ੍ਹਾਂ ਮਹੀਨਿਆਂ ਦਾ ਸਾਲ ਬਣਾ ਦਿੰਦੇ ਹਨ। ਤੀਜਾ ਸਾਵਣ ਸਾਲ ਪੂਰੇ 360 ਦਿਨਾਂ ਦਾ ਹੁੰਦਾ ਹੈ। ਇਸ ਦੇ 30-30 ਦਿਨ ਹੁੰਦੇ ਹਨ ਪਹਿਲਾਂ ਇਹੋ ਲੇਖਾ ਵੱਧ ਪ੍ਰਚੱਲਤ ਸੀ।

ਚੌਥਾ ਨਖਬਤਰ ਸਾਲ ਜੋ ਕਿ 324 ਦਿਨਾਂ ਦਾ ਹੁੰਦਾ ਹੈ। ਇਸ ਦਾ ਮਹੀਨਾ 27 ਦਿਨਾਂ ਦਾ ਗਿਣਦੇ ਹਨ। ਇਹ ਘੱਟ ਪ੍ਰਚੱਲਿਤ ਹੋਇਆ ਹੈ।"

ਚੰਦਰ ਸਾਲ ਦੇ ਹਿਸਾਬ ਵਿਚ ਮਹੀਨੇ ਦੇ ਦੋ ਪੱਖ ਹਨ—ਇੱਕ ਚਾਨਣਾ ਦੂਜਾ ਅੰਨ੍ਹੇਰਾ। ਪਹਿਲਾ ਸੁਦੀ (ਚਿੱਟਾ), ਦੂਜਾ ਵਦੀ (ਅੰਧੇਰਾ)। ਚਾਨਣੇ ਪੱਖ ਦੀ ਪੰਦਰ੍ਹਵੀਂ ਨੂੰ ਪੂਰਨਮਾਸ਼ੀ ਅਤੇ ਹਨ੍ਹੇਰੇ ਪੱਖ ਦੀ ਪੰਦਰਵੀਂ ਨੂੰ ਅਮਾਵਸ ਕਹਿੰਦੇ ਹਨ। ਮੱਸਿਆ ਨੂੰ ਚੰਦਰਮਾ ਇੱਕ ਹੀ ਰਾਸ ਵਿਚ ਵਸਦਾ ਹੈ, ਚੰਦਰਮਾ ਉੱਕਾ ਨਹੀਂ ਦਿਸਦਾ। ਕੂੜ ਅਮਾਵਸ ਸੱਚ ਚੰਦਰਮਾ॥ (ਵਾਰ ਮਾਲਾ ਮ: ੧) ਅਮਾਵਸ ਚੰਦ ਗੁਪਤ ਗੈਣਾਰ॥ ਮ: ੧॥ ਅਮਾਵਸ ਲਿਖਣ ਹਿਤ ਅੰਕ 30 ਵਰਤਦੇ ਹਨ।ਸੰਕਰਾਂਤਿ (ਪਰਵਿਸਟਾ) ਮਹੀਨੇ ਦੇ ਪਹਿਲੇ ਦਿਨ ਦਾ ਨਾਂਅ ਸੰਕਰਾਂਤ ਹੈ ਜਿਸ ਵਿਚ ਸੂਰਜ ਨਵੀਂ ਰਾਸ਼ੀ ਪੁਰ ਸੰਕਰਮਣ ਕਰੇ ਸੋਈ ਸੰਕਰਤੇ ਕਹੀਦੀ ਹੈ।ਸੰਕਰਾਂਤੀ ਮਹੀਨਿਆਂ ਦੇ ਦਿਨਾਂ ਦੀ ਗਿਣਤੀ ਵਧ-ਘੱਟ ਹੁੰਦੀ ਹੈ।ਮੁਸਲਮਾਨ ਚੰਦਰਮਾ ਦੀਆਂ ਤਿੱਥਾਂ ਅਨੁਸਾਰ ਹਿਜਰੀ ਸੰਮਤ ਮੰਨਦੇ ਹਨ। ਈਸਵੀ ਸੰਨ ਦੇ ਸਤੰਬਰ, ਅਪ੍ਰੈਲ, ਜੂਨ, ਨਵੰਬਰ ਦੇ 30 ਅਤੇ ਬਾਕੀ ਦਿਨ 31 ਦੇ ਮੰਨੇ ਹਨ। ਫਰਵਰੀ ਅਠਾਈ ਦਾ ਅਤੇ ਚੌਥੇ ਸਾਲ ਲੀਪ ਦਾ ਉਨੱਤੀ ਦਿਨਾਂ ਦਾ ਹੁੰਦਾ ਹੈ।ਸੱਤ ਦਿਨ ਹਿੰਦੂਆਂ ਨੇ ਗ੍ਰਹਿਆਂ ਦੇ ਨਾਵਾਂ 'ਤੇ ਰੱਖੇ ਹਨ। ਈਸਵੀ ਸੰਨ ਦੇ ਮਹੀਨੇ ਜਨਵਰੀ, ਫਰਵਰੀ ਆਦਿ ਇਸਾਈਆਂ ਦੇ ਦੇਵਤਿਆਂ ਦੇ ਨਾਂਅ 'ਤੇ ਬਣਾਏ ਹਨ। ਸਿੱਖਾਂ ਨੇ ਹਿੰਦੂਆਂ ਦੇ ਨਾਵਾਂ ਤੋਂ ਹੀ ਕੰਮ ਲਿਆ ਹੈ। ਆਪਣੇ ਇਨ੍ਹਾਂ ਨੇ ਦਿਨ-ਮਹੀਨੇ ਆਦਿ ਨਹੀਂ ਕਲਪੇ। ਕੇਵਲ ਗੁਰੂ ਨਾਨਕ ਸੰਮਤ ਹੀ ਵਰਤਿਆ ਜਾਂਦਾ ਹੈ।ਕੌਮੀ ਖ਼ਿਆਲ ਨਾਲ ਵੱਖਰੇ ਦਿਨਾਂ ਦੇ ਨਾਂਅ ਨੀਯਤ ਕਰਨ ਨਾਲ ਅਲਹਿਦਗੀ ਜ਼ਾਹਰ ਹੋ ਸਕਦੀ ਹੈ ਜਿਵੇਂ ਕਿ ਮੁਸਲਮਾਨਾਂ, ਇਸਾਈਆਂ ਆਦਿ ਨੇ ਨੀਯਤ ਕੀਤੇ ਹਨ।ਗੁਰਬਾਣੀ ਵਿਚ ਤਿੱਥਾਂ, ਦਿਨਾਂ, ਮਹੀਨਿਆਂ 'ਤੇ ਉਪਦੇਸ਼ਮਈ ਸ਼ਬਦ ਉਚਾਰੇ ਹਨ, ਵਹਿਮਾਂ ਦਾ ਖੰਡਨ ਕੀਤਾ ਹੈ।





# ਸਗਨਾਂ-ਅਪਸਗਨਾਂ ਬਾਰੇ

ਹਰ ਦੇਸ਼ ਵਿਚ ਸਗਨਾਂ-ਅਪਸਗਨਾਂ ਦੇ ਵਿਚਾਰ ਕਰਨ ਵਾਲੇ ਬੰਦੇ ਮਿਲਦੇ ਹਨ। ਸਗਨ ਦੇ ਅਰਥ ਸ਼ੁੱਭ ਲੱਛਣ ਚਿੰਨ੍ਹ (ਆਸਾਰ) 'ਅਪਸਗਨ' ਹਨ, ਮਾੜੇ ਚਿੰਨ੍ਹ ਜਾਂ ਮੰਦ ਘਟਨਾਵਾਂ ਹੋਣ ਦੇ ਕਾਰਨ ਭਾਵ ਵਿਖਾਵਾ। ਭਾਵ ਬੁਰਾ ਚਿੰਨ੍ਹ ਭਾਵ ਕੁਸਗਨ ਭਾਵ ਮੰਦੀ ਘਟਨਾ ਆਉਣ ਦੇ ਨਿਸ਼ਾਨ (ਅਮੰਗਲ ਸੂਚਕ ਚਿੰਨ੍ਹ) ਬਹੁਤ ਸਾਰੀਆਂ ਅਜਿਹੀਆਂ ਗੱਲਾਂ ਹੁੰਦੀਆਂ ਹਨ, ਜਿਨ੍ਹਾਂ ਦਾ ਫਲ-ਅਫਲ ਰਾਸ ਅਤੇ ਬੇਰਾਸ ਦਾ ਪਹਿਲਾਂ ਹੀ ਪਤਾ ਲਗਦਾ ਹੈ। ਉਨ੍ਹਾਂ ਵਿਘਨਾਂ ਨੂੰ ਦੂਰ ਕਰਨ ਵਾਸਤੇ ਕਈ ਢੰਗ ਵਰਤੇ ਜਾਂਦੇ ਹਨ। ਹਿੰਦੂਆਂ ਦਾ ਇੱਕ ਗ੍ਰੰਥ 'ਸਾਉਣ ਸ਼ਾਸਤਰ' ਹੈ, ਜੋ ਕਿ ਸਾਉਣ ਨਾਮੀਂ ਰਿਸ਼ੀਆਂ ਨੇ ਲਿਖਿਆ ਹੈ। ਇਸ ਵਿਚ ਸਗਨਾਂ-ਅਪਸਗਨਾਂ ਦਾ ਹੀ ਜ਼ਿਕਰ ਹੈ, ਹਿੰਦੂ ਲੋਕ ਇਸ ਅਨੁਸਾਰ ਵਰਤੋਂ ਕਰਦੇ ਹਨ। ਇਸੇ ਤਰ੍ਹਾਂ ਹਰ ਮਜ਼ਬ ਵਿਚ ਕਿਤਾਬਾਂ ਹਨ,ਜਿਨ੍ਹਾਂ ਵਿਚ ਮਾੜੇ ਚੰਗੇ ਸੁਪਨਿਆਂ ਦਾ ਵੀ ਨਿਰਣਾ ਹੈ, ਇਸਾਈ ਮੱਤ ਵਿਚ ਵੀ ਇਸ ਤਰ੍ਹਾਂ ਦੇ ਕਾਫ਼ੀ ਵਿਚਾਰ ਹਨ ਪਰ ਗੁਰਮਤਿ ਵਿਚ ਇਨ੍ਹਾਂ ਫ਼ਲਾਂ-ਅਫ਼ਲਾਂ ਬਾਰੇ ਵਿਰੋਧ ਹਨ। ਸਿੱਖ ਧਰਮ ਅਕਾਲ ਪੁਰਖ ਦੇ ਭਾਣੇ ਨੂੰ ਮੰਨਦਾ ਹੈ, ਭਾਵ ਜੋ ਕੁਝ ਹੁੰਦਾ ਹੈ, ਕਰਤਾਰ ਦੀ ਰਜ਼ਾ ਵਿਚ ਹੁੰਦਾ ਹੈ। ਸਗਨ-ਅਪਸਗਨ ਉਸ ਨੂੰ ਲਗਦੇ ਹਨ ਜੋ ਕਰਤਾਰ ਤੋਂ ਬੇਮੁੱਖ ਹਨ। ਗੁਰਵਾਕ ਹੈ :

*ਸਗਨ-ਅਪਸਗਨ ਤਿਸ ਕਉ ਲਗਹਿ*
*ਜਿਸ ਚੀਤ ਨਾ ਆਵੈ॥*

(ਆਸਾ ਮ: ੫)

ਹਿੰਦੂਆਂ ਦੇ 'ਸਉਣ-ਸ਼ਾਸਤਰ' ਬਾਰੇ ਵੀ ਗੁਰਬਾਣੀ ਦਾ ਇਉਂ ਵਿਚਾਰ ਹੈ :

*ਸੋਈ ਸਾਸਤ ਸਉਣ ਸੋਇ*
*ਜਿਤ ਜਪੀਐ ਹਰਿ ਨਾਉ॥* (ਸਿਰੀ ਰਾਗ ਮ: ੫)
*ਪ੍ਰਭ ਹਮਾਰੈ ਸਾਸਤ੍ਰ ਸਉਣ॥*
*ਸੂਖ ਸਹਿਜ ਅਨੰਦ ਗ੍ਰਹ ਭਉਣ॥* (ਭੈਰਉ ਮ: ੫)

ਭਾਵ ਸਿੱਖਾਂ ਵਾਸਤੇ ਸਹਿਜ-ਸੁਖ ਦਾ ਪ੍ਰਾਪਤ ਕਰਨਾ ਹੈ। ਗ੍ਰਹਿ ਚੱਕਰਾਂ ਦਾ ਭੌਣਾ ਹੈ। ਹਿੰਦੂਆਂ ਦੇ 'ਸਉਣ ਸ਼ਾਸਤਰ' ਵਿਚ ਹੀ ਮਾੜੇ ਚੰਗੇ ਦਿਨਾਂ ਦੀ ਵਿਚਾਰ ਹੈ, ਜਿਵੇਂ

ਕਿ ਮੰਗਲ, ਸ਼ਨਿੱਚਰ ਆਦਿ ਮਾੜੇ ਦਿਨ ਮੰਨ ਕੇ ਹਿੰਦੂ ਲੋਕ ਇਨ੍ਹਾਂ ਦਿਨਾਂ ਵਿਚ ਉਹ ਸਰ੍ਹੋਂ ਦਾ ਤੇਲ, ਤਾਂਬਾ ਆਦਿ ਪਾਂਡਿਆਂ ਨੂੰ ਦਾਨ ਕਰਦੇ ਹਨ ਪਰ ਗੁਰਮਤਿ ਵਿਚ ਮਾੜੇ ਦਿਨ ਵਿਚਾਰ ਕਰਨਾ ਵਹਿਮ ਭਾਵ ਅਗਿਆਨਤਾ ਹੈ। ਦਿਨ ਸਾਰੇ ਹੀ ਕਰਤਾਰ ਦੇ ਹਨ, ਨੇਕ ਕੰਮ ਕਰਨ ਵਾਲੇ ਦਿਨ ਸਾਰੇ ਚੰਗੇ ਹਨ, ਮਾੜਾ ਕੰਮ ਕਰਨੇ ਵਾਲੇ ਨੂੰ ਮਾੜੇ ਹਨ। ਆਪਣੇ ਆਪ ਕੋਈ ਦਿਨ ਵੀ ਮਾੜਾ ਚੰਗਾ ਨਹੀਂ ਹੁੰਦਾ।

*ਸ਼ਨਿਚਰਵਾਰ ਸਾਉਣ ਸ਼ਾਸਤ੍ਰ ਬੀਚਾਰ॥*
*ਹਉਮੈ ਮੇਰਾ ਭਰਮੈ ਸੰਸਾਰ॥*
*ਮਨਮੁਖ ਅੰਧਾ ਦੂਜੈ ਭਾਈ॥*
*ਜਮਦਰ ਬਾਧਾ ਚੋਟਾ ਖਾਇ॥*

(ਵਾਰ ੭, ਮ: ੩, ਬਿਲਾਵਲ)

ਗੁਰਮਤਿ ਦਾ ਆਸ਼ਾ ਇਹੋ ਹੈ।

*ਨਾਮ ਹਮਾਰੇ ਸਉਣ ਸੰਜੋਗ॥*
*ਨਾਮ ਹਮਾਰੇ ਤ੍ਰਿਪਤ ਸਭੋਗ॥*

(ਭੈਰਉ, ਮ: ੫)

ਪ੍ਰਭੂ ਦਾ ਨਾਂਅ ਸਾਰੇ ਵਿਘਨਾਂ ਦਾ ਨਾਸ ਕਰਦਾ ਹੈ, ਸਉਣ ਸ਼ਾਸਤਰ ਭਰਮੀ ਲੋਕਾਂ ਵਾਸਤੇ ਹੈ। ਅਕਾਲ ਪੁਰਖ ਦੇ ਸੇਵਕ ਲਗਨਾਂ ਸਗਨਾਂ ਤੋਂ ਨਿਰਲੇਪ ਰਹਿੰਦੇ ਹਨ। ਜਿਵੇਂ ਕਿ ਗੁਰਵਾਕ ਹੈ :



*ਲਗਨ ਸਗਨ ਤੇ ਰਹਿਤ ਰਹਿਤ ਨਿਰਮਲ ਹੈ ਇਹ ਕਥਾ*
*ਜਗਤ ਮੇ ਮਾਲਮਾ ਯੰਤਰ ਮੰਤ੍ਰ ਤੰਤਰ ਨ ਰਿਝਾਯਾ॥*
*ਭੇਖ ਕਰਤੇ ਕਿਨਹੂੰ ਨਹਿ ਪਾਯਾ॥* (ਪਾ: ੧)

ਭਾਈ ਸਾਹਿਬ ਗੁਰਦਾਸ ਜੀ ਨੇ ਸਗਨਾਂ-ਅਪਸਗਨਾਂ ਬਾਰੇ ਆਪਣੀਆਂ ਵਾਰਾਂ ਵਿਚ ਲਿਖਿਆ ਹੈ :

*ਸਉਣ ਸਗੁਨ ਵੀਚਾਰਣੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ।*
*ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ।*
*ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿਦੜ ਛਾਰਾ।*
*ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।*
*ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੇਸਾਰਾ।*
*ਵਲ ਛਲ ਕਰਿ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।*
*ਗੁਰਮੁਖਿ ਸੁਖ ਫਲੁ ਪਾਰ ਉਤਾਰਾ॥੮॥*

(ਵਾਰ ੫, ਪਉੜੀ ੮)

ਉਕਤ ਪਉੜੀ 'ਚ ਸਗਨਾਂ-ਅਪਸਗਨਾਂ ਦਾ ਵੇਰਵਾ ਦੱਸ ਕੇ ਗੁਰਮਤਿ ਸਿਧਾਂਤ ਪ੍ਰਗਟ ਕੀਤਾ ਹੈ। ਹਿੰਦੂ ਧਰਮ ਵਿਚ, ਬਲਕਿ ਸੰਸਾਰ ਭਰ ਦੇ ਮਜ਼ਬਾਂ, ਆਪੋ ਆਪਣੀ ਦੇਸ਼ ਚਾਲ ਅਨੁਸਾਰ ਇਸ ਤਰ੍ਹਾਂ ਦੇ ਸਗਨਾਂ-ਅਪਸਗਨਾਂ ਦਾ ਵਿਚਾਰ ਕੀਤਾ ਜਾਂਦਾ ਹੈ। ਭਾਰਤ ਵਿਚ ਅਜਿਹੇ ਲੋਕ ਵੀ ਹਨ ਜੋ ਕਿ ਕਿਧਰੇ ਜਾਣ ਸਮੇਂ ਅੱਗੋਂ ਕੋਈ ਛਿਕ ਮਾਰ ਦੇਵੇ ਜਾਂ ਕੁੱਤਾ ਕੰਨ ਫੜਕੇ ਤਾਂ ਕਿਧਰੇ ਨਹੀਂ ਜਾਂਦੇ ਪਰ ਗੁਰਸਿਖ ਅਜਿਹਾ ਨਹੀਂ ਕਰਦੇ, ਉਹ ਅਕਾਲ

ਪੁਰਖ ਅੱਗੇ ਅਰਦਾਸਾ ਕਰ ਕੇ ਨਿਸ਼ੰਕ ਹੋ ਕੇ ਚਲਦੇ ਹਨ ਕਿਉਂਕਿ ਅਰਦਾਸਾ ਸਾਰੇ ਵਿਘਨਾਂ ਦਾ ਨਾਸ਼ ਕਰਦਾ ਹੈ। ਇਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

*ਸਜਾ ਖਬਾ ਸਉਣੁ ਨ ਮਨਿ ਵਸਾਇਆ।*
*ਨਾਰਿ ਪੁਰਖ ਨੋ ਵੇਖਿ ਨ ਪੈਰੁ ਹਟਾਇਆ।*
*ਭਾਖ ਸੁਭਾਖ ਵੀਚਾਰਿ ਨ ਛਿਕ ਮਨਾਇਆ।*
*ਦੇਵੀ ਦੇਵ ਨ ਸੇਵਿ ਨ ਪੂਜ ਕਰਾਇਆ।*
*ਭੰਭਲ ਭੂਸੇ ਖਾਇ ਨ ਮਨੁ ਭਰਮਾਇਆ।*
*ਗੁਰਸਿਖ ਸਚਾ ਖੇਤੁ ਬੀਜ ਫਲਾਇਆ॥੮॥*

(ਵਾਰ ੨੦ ਪਉੜੀ ੮)

ਪਾਠਕਾਂ ਦੀ ਗਿਆਤ ਵਾਸਤੇ ਭਾਈ ਸੰਤੋਖ ਸਿੰਘ ਕਰਤਾ 'ਗੁਰ-ਪ੍ਰਤਾਪ ਸੂਰਜ' ਨੇ ਸਗਨਾਂ-ਅਪਸਗਨਾਂ ਦਾ ਇੱਕ ਵੇਰਵਾ ਲਿਖਿਆ ਹੈ, ਅੱਗੇ ਉਸ ਦੀ ਨਕਲ ਦਿੱਤੀ ਜਾਂਦੀ ਹੈ।

*'ਯਥਾ ਸ਼ੁਭ ਸਗਨ*
*ਫੁਰਕਯੋ ਦਾਹਿਨ ਵਿਲੋਚਨ ਸੁੰਦਰ, ਭੁਜਾ ਦੰਡ ਦਹਿਨੇ ਬਲ ਮੰਦਰ।*
*ਨਿਰਮਲ ਦਿਵਸ ਵਾਯੂ ਸੁਖਕਾਰੀ, ਮਿਲੀ ਦੁਘਟਧਰ ਸੰਦਰ ਨਾਰੀ।*
*ਮ੍ਰਿਗਨਮਾਲ ਦਾਹਿਨ ਕੋਆਈ, ਮਧੁਰ ਬਿਹੰਗਨ ਸ਼ਬਦ ਸੁਨਾਈ।*
*ਮਿਲੀ ਜੋਸ਼ਿਤਾ (ਇਸਤਰੀ) ਬਾਲਕ ਗੋਦ,*
*ਹੁਤੀ ਸੁਹਾਗਣਿ ਸਹਿਤ ਪ੍ਰਮੋਦ।*
*ਸੁਰਭੀ (ਗਊ) ਵਤਸ (ਵੱਛਾ) ਚੁੰਘਾਵਤ ਠਾਡੀ,*
*ਚਾਟਤ ਰਿਦੇ ਪ੍ਰੀਤ ਬਹੁ ਬਾਢੀ।*
*ਕਾਗ ਦਹਿਨੀ ਦਿਸ਼ ਉਡ ਆਵਾ,*
*ਨਕੁਲ (ਨਿਉਲਾ) ਦਰਸ ਸਭਾਹਿਨ ਨੇ ਪਾਵਾ।*

ਇਸ ਦਾ ਭਾਵ ਹੈ, ਸੱਜੀ ਅੱਖ ਫੜਕੇ ਸੱਜਾ ਮੋਢਾ ਫੁਰੇ ਨਿੱਖਰਿਆ ਦਿਨ ਹਵਾ ਸੁੱਤੇ ਚਲਦੀ ਹੋਵੇ, ਕੋਈ ਸੁੰਦਰ ਇਸਤਰੀ ਪਾਣੀ ਦਾ ਘੜਾ ਅੱਗੋਂ ਲਈ ਆਵੇ, ਸੱਜੇ ਪਾਸਿਓਂ ਮਿਰਗਾਂ ਦੀ ਡਾਰ ਨਿਕਲੇ, ਪੰਛੀ ਮਿੱਠਾ ਗੀਤ ਗਾਵੇ, ਕੋਈ ਸੁਹਾਗਣ ਇਸਤਰੀ ਖ਼ੁਸ਼ੀ ਨਾਲ ਅੱਗੋਂ ਬਾਲਕ ਚੱਕੀ ਆਵੇ, ਗਊ ਬਛੜੂ ਨੂੰ ਚੁੰਘਾਉਂਦੀ ਹੋਵੇ ਤੇ ਖ਼ੁਸ਼ੀ ਨਾਲ ਚੱਟੇ, ਸੱਜੇ ਪਾਸਿਓਂ ਕਾਂ ਉੱਡ ਕੇ ਆਵੇ, ਨਿਉਲਾ ਜਾਂਦਾ ਦਿੱਸੇ ਆਦਿ।

*ਯਥਾ ਕੁਸਗਨ ਜਾਂ ਅਪਸਗਨ*
*ਫਰਕੇ ਭੁਜਾ ਵਿਲੋਚਨ ਵਾਮੂ, ਸਿਰ ਵਾਬਸ (ਕਉਂ) ਦੁਖਧਾਮੂ।*
*ਨਿਕਸਤ ਛੀਕ ਪਈ ਦਿਸ ਦਾਦੇ, ਧੁਨਿ ਖੋਟੀ ਤੇ ਬੱਜਤ ਨਗਾਰਾ।*
*ਦਲ ਪਰ ਗੀਧ ਭ੍ਰਮਤੀ ਚਲੇ, ਕਾਸਟ ਭਾਰ ਅਗਾਰੀ ਮਿਲੇ।*
*ਦੀਨ ਮਨੇ ਬਾਜੀ ਰਦਨਾਵੈ, ਚਲਤ ਅਕਾਰਨ ਗਿਰ ਗਿਰ ਪਰੈ।*
*ਕਿਤਕ ਭਟਨ ਪਗੀਆ ਪਰ ਤਰੈ, ਸਿਵਾ (ਗਿਦੜੀ) ਪੁਕਾਰਤ।*
*ਸਨਮੁਖ ਆਵਤਰ, ਮਿਰਗ ਕੀ ਮਾਲ ਕੁਫੇਰੇ ਧਾਵਤ।*
*ਦਾ ਰੁਨ ਕਾਕ ਬੋਲਤੇ ਉਡੇ।*

*ਸਮੁਖ ਵਾਯੂ ਮ੍ਰਿਗਮਾਲ ਕੁਫੇਰੀ ਖਰ ਬੋਲਯੋ ਮ੍ਰਿਤਯੂ ਚਤ ਭਾਰੀ ਜਾਤ*
*ਲਯੋ ਮਿਰਤਕ ਸਭ ਚੀਨਾ-ਇਮ ਅਪਸਗਨ ਵਿਲੋਕਤ ਬਡੇ।*

(ਸੂਰਜ ਪ੍ਰਕਾਸ਼)

ਇਹ ਅਪਸਗਨ ਮੰਨੇ ਹਨ। ਭਾਈ ਗੁਰਦਾਸ ਜੀ ਦੀ ਪਉੜੀਆਂ ਪਹਿਲੇ ਲਿਖੀਆਂ ਹਨ, ਉਨ੍ਹਾਂ ਨੂੰ ਸਗਨਾਂ-ਅਪਸਗਨਾਂ ਦੇ ਵਿਚਾਰਨ ਦਾ ਵਹਿਮ ਲੱਗ ਜਾਵੇ, ਉਹ ਬੰਦਾ ਹਮੇਸ਼ਾ ਖੁਆਰ ਹੁੰਦਾ ਰਹਿੰਦਾ ਹੈ। ਪੰਡਤਾਂ-ਪਾਂਡਿਆਂ ਦੇ ਆਖੇ ਲੱਗ ਕੇ ਕਈ ਰਾਜਿਆਂ ਨੇ ਆਪਣੇ ਰਾਜ ਭਾਗ ਗਵਾ ਲਏ, ਜੋਤਸ਼ੀਆਂ ਪੰਡਤਾਂ ਨਾਲ ਰਲ ਕੇ ਗਨੀਮਾਂ ਨੇ ਉਨ੍ਹਾਂ ਨੂੰ ਮਾਰ ਲਿਆ। ਸਗਨ-ਅਪਸਗਨ ਅਤੇ ਗ੍ਰਹਿ-ਲਗਨ ਮਾੜੇ ਦੱਸ ਕੇ ਉਹ ਜੰਗ ਨਾ ਕਰਨ ਕਰਕੇ ਦੁਸ਼ਮਣਾਂ ਕੋਲੋਂ ਹਾਰ ਗਏ, ਸੈਂਕੜੇ ਮਿਸਾਲਾਂ ਹਨ, ਹਿੰਦੂਆਂ ਦੇ ਸਉਣ-ਸ਼ਾਸਤਰ ਅਨੁਸਾਰ ਸਗਨ-ਅਪਸਗਨ ਵਿਚਾਰਨ ਵਾਲੇ ਦੁਸ਼ਮਣਾਂ ਦੇ ਗੁਲਾਮ ਬਣੇ। ਮੂਰਖ ਨੂੰ ਸਗਨ-ਅਪਸਗਨ ਸਦਾ ਹੀ ਖੁਆਰ ਕਰਦੇ ਹਨ :

*ਸਗਨ ਤਿਸ ਕਉ ਲਗਹਿ*
*ਲਗਹਿ ਜਿਸ ਚੀਤਿ ਨ ਆਵੈ॥*

(ਆਸਾ ਮ: ੫)





# ਸੂਰਜ ਚੰਦਰਮਾ ਦੀ ਪੂਜਾ

ਭਾਰਤ ਅਤੇ ਹੋਰ ਕਈ ਦੇਸ਼ਾਂ ਵਿਚ ਸੂਰਜ-ਚੰਦਰਮਾ ਦੀ ਪੂਜਾ ਹੁੰਦੀ ਆ ਰਹੀ ਹੈ। ਹਿੰਦੂਆਂ ਦਾ ਗਾਇਤਰੀ ਮੰਤਰ ਸੂਰਜ ਪੂਜਾ ਦਾ ਸੂਚਕ ਹੈ। ਗਾਇਤਰੀ ਦੇ ਅਰਥ ਹਨ 'ਜੋ ਗਾਉਣ ਵਾਲੇ ਦੀ ਰੱਖਿਆ ਕਰੇ'—ਸੰਧਿਆ ਤਰਪਣ ਕਰਹਿ ਗਾਇਤ੍ਰੀ। (ਸੋਰਠ ਮ: ੩) ਤਿੰਨਾਂ ਪੈਰਾਂ ਵਾਲੀ ਅਰਥਾਤ ਇਹ ਤਿਰਪਦਾ ਛੰਦ ਹੈ। ਇਹ ਹਿੰਦੂਆਂ ਦਾ ਮਹਾਮੰਤਰ ਹੈ ਇਸ ਦੇ ਅਰਥ ਹਨ "ਜੋ ਸੂਰਜ ਦੇਵਤਾ ਸਭ ਨੂੰ ਜੀਵਾਂਦਾ ਹੈ ਅਤੇ ਦੁੱਖਾਂ ਤੋਂ ਛੁਡਵਾਂਦਾ ਤੇ ਪ੍ਰਕਾਸ਼ ਰੂਪ ਹੈ, ਪ੍ਰਾਰਥਨਾ ਕਰਨ ਯੋਗ ਹੈ। ਪਾਪਾਂ ਦਾ ਨਾਸ਼ਕ ਹੈ। ਸਾਡੀਆਂ ਬੁੱਧੀਆਂ ਨੂੰ ਪ੍ਰੇਰਦਾ ਹੈ, ਉਸ ਦਾ ਅਸੀਂ ਧਿਆਨ (ਸਿਮਰਨ) ਕਰਦੇ ਹਾਂ।ਅੱਜਕੱਲ੍ਹ ਕਈ ਸੱਜਣ ਖਿੱਚਾਂ ਨਾਲ ਇਸ ਮੰਤਰ ਨੂੰ ਪਰਮਾਤਮਾ ਨਾਲ ਜੋੜਦੇ ਹਨ। ਅਸਲੋਂ ਇਹ ਸੂਰਜ ਪੂਜਾ ਬੰਧਾਨ ਹੈ। ਕਈਆਂ ਨੇ ਗਾਇਤਰੀ ਮੰਤਰ ਬ੍ਰਹਮਾਂ ਦਾ ਰਚਿਆ ਦੱਸਿਆ ਹੈ।

ਤਸਵੀਰਾਂ ਰਾਹੀਂ ਗਾਇਤਰੀ ਦਾ ਰੂਪ ਇਸ ਤਰ੍ਹਾਂ ਵੇਖੀਦਾ ਹੈ ਅਤੇ ਇਸ ਨੂੰ ਇਸਤਰੀ ਮੰਨਿਆ ਹੈ ਇਸ ਦੇ ਇੱਕ ਹੱਥ ਵਿਚ ਮਿਰਗ ਦਾ ਸਿੰਘ ਦੂਜੇ ਹੱਥ ਕਮਲ ਦਾ ਫੁੱਲ ਹੈ। ਸੂਹੇ ਬਸਤਰ ਅਤੇ ਗਲ ਵਿਚ ਮੋਤੀਆਂ ਦਾ ਹਾਰ ਹੈ। ਕੰਨਾਂ ਵਿਚ ਕੁੰਡਲ ਅਤੇ ਸਿਰ ਮੱਥੇ 'ਤੇ ਮੁਕਟ ਵਿਖਾਇਆ ਜਾਂਦਾ ਹੈ ਅਸਲੋਂ ਗਾਇਤਰੀ ਇੱਕ ਛੰਦ ਹੈ ਕਈ ਥਾਂ ਇਸ ਨੂੰ ਰਿਸ਼ੀ ਵਿਸ਼ਵਾਮਿੱਤਰ ਦੀ ਰਚਨਾ ਦੱਸਿਆ ਹੈ।

ਗਾਇਤਰੀ ਦੇ ਸਬੰਧ ਵਿਚ ਕਈ ਕਥਾਵਾਂ ਹਨ ਪਰ ਇੱਥੇ ਕੇਵਲ ਦੱਸਣਾ ਹੈ ਕਿ ਸੂਰਜ ਪੂਜਾ ਦੇਰ ਤੋਂ ਪ੍ਰਧਾਨ ਰਹੀ ਹੈ। ਜਿਸ ਵੇਲੇ ਸਤਿਗੁਰੂ ਨਾਨਕ ਜੀ ਪ੍ਰਚਾਰ ਵਾਸਤੇ ਤੀਰਥ ਪਿਹੋਏ ਪਹੁੰਚੇ ਸਨ, ਸੂਰਜ ਗ੍ਰਹਿਣ 'ਤੇ ਹਿੰਦੂ ਲੋਕ ਸੂਰਜ ਨੂੰ ਪਾਣੀ ਅਰਪਨ ਕਰਦੇ ਸਨ, ਜਿਸ ਦਾ ਗੁਰੂ ਜੀ ਨੇ ਖੰਡਨ ਕੀਤਾ ਸੀ। ਅੱਜਕੱਲ੍ਹ ਲੱਖਾਂ ਹਿੰਦੂ ਸੂਰਜ ਨੂੰ ਪਾਣੀ ਦੇ ਕੇ ਪੂਜਾ ਕਰਦੇ ਹਨ। ਗ੍ਰਹਿਣ ਸਮੇਂ ਮੇਲੇ ਭਰਦੇ ਹਨ। ਸੂਰਜ ਅਤੇ ਚੰਦਰਮਾ ਦੀ ਪੂਜਾ ਹੁੰਦੀ ਹੈ। ਗੁਰਬਾਣੀ ਵਿਚ ਪਾਠ ਹੈ :

*ਹਰਿ ਹਰਿ ਨਾਮ ਮਜਨ ਕਰ ਸੂਚੇ*
*ਕੋਟਿ ਗ੍ਰਹਿਣ ਪੁਨ ਫਲ ਮੂਚੇ॥* (ਗਉੜੀ ਮ: ੫)

ਗੁਰਬਾਣੀ ਵਿਚ ਸਭ ਵਾਸਤੇ ਕਰਤਾਰ ਦਾ ਸਿਮਰਨ ਪ੍ਰਧਾਨ ਮੰਨਿਆ ਹੈ। ਹਿੰਦੂਆਂ

ਵਿਚ ਇੱਕ ਸੂਰਜਮੁਖੀਆਂ ਦਾ ਫ਼ਿਰਕਾ ਹੈ ਜੋ ਕਿ ਸੂਰਜ ਦਾ ਦਰਸ਼ਨ ਕੀਤੇ ਬਿਨਾਂ ਅੰਨ ਪਾਣੀ ਗ੍ਰਹਿਣ ਨਹੀਂ ਕਰਦੇ ਇਨ੍ਹਾਂ ਦਾ ਸੂਰਜ ਪੂਜਣ ਦਾ ਬੰਧਾਨ ਮੰਤਰ ਹੈ।

*ਰਕਤ ਵਰਣੰ ਮਹਾਂ ਤੇਜੰ ਰਤਨ ਕੰਨ ਵਿਭੂਖਣੇ॥*
*ਸਰਬ ਪਾਪ ਪ੍ਰਲਾਪ ਜਾਤੇ ਪ੍ਰਭਾਤੇ ਰਵਿ ਦਰਸ਼ਨੰ॥*

ਭਾਵ ਸੂਰਜ ਦੇ ਦਰਸ਼ਨ ਅਤੇ ਪੂਜਾ ਤੋਂ ਪਾਪ ਨਾਸ਼ ਹੁੰਦੇ ਤੇ ਕੰਬਦੇ ਹਨ। ਸੂਰਜਵੰਸ਼ੀ ਚੰਦਰਵੰਸ਼ੀ ਰਾਜੇ ਜਾਂ ਘਰਾਣੇ ਇਹ ਸੂਰਜ ਚੰਦਰਮਾ ਦੀ ਪੂਜਾ ਤੋਂ ਹੀ ਚਲੇ ਜਾਪਦੇ ਹਨ। ਕਿਉਂਕਿ ਅਸਮਾਨੀ ਸੂਰਜ ਅਤੇ ਚੰਦਰਮਾ ਕੋਈ ਆਦਮੀ ਨਹੀਂ ਹਨ। ਚੰਦਰਮਾ ਦੀ ਮਨੌਤ ਮੁਸਲਮਾਨਾਂ ਵਿਚ ਵੀ ਪ੍ਰਤੱਖ ਹੈ। ਈਦ ਦਾ ਚੰਦਰਮਾ ਵੇਖ ਕੇ ਰੋਜ਼ੇ ਖੋਲ੍ਹਣੇ, ਇਹ ਰੀਤੀ ਹਿੰਦੂਆਂ ਦੀ ਰੀਸ ਹਨ। ਦੂਜ, ਤੀਜ ਦਾ ਚੰਦਰਮਾ ਵੇਖਦੇ ਹਨ ਪਰ ਚੌਥ ਦਾ ਮਾੜਾ ਮੰਨਦੇ, ਇਸ ਤਰ੍ਹਾਂ ਦੇ ਕਈ ਭਰਮ ਵੇਖੀਦੇ ਹਨ।

ਹਿੰਦੂ ਇਸਤਰੀਆਂ ਹਰ ਦੂਜ ਚਾਂਦਨੀ ਨੂੰ ਚੰਦਰਮਾ ਨੂੰ ਘਾਹ ਦੇ ਦੋ ਪੱਤਰ ਜਾਂ ਸੂਤਰ ਦੀ ਤਾਰ ਅਰਪਨ ਕਰਦੀਆਂ ਹਨ। ਪੂਰਨਮਾਸ਼ੀ ਨੂੰ ਮੰਨਣਾ ਇਹ ਵੀ ਚੰਦਰਮਾ ਦੀ ਪੂਜਾ ਹੈ।

ਹਿੰਦੂ ਗ੍ਰੰਥਾਂ ਵਿਚ ਚੰਦਰਮਾ ਅਤੇ ਸੂਰਜ ਦੇ ਸਬੰਧ ਵਿਚ ਕਿੰਨੇ ਹੀ ਪ੍ਰਸੰਗ ਹਨ। ਕੁੰਤੀ ਦੇ ਉਦਰ ਤੋਂ ਰਾਜ ਸੂਰਜ ਦਾ ਪੁੱਤਰ ਯਮਰਾਜ (ਧਰਮ ਰਾਜਾ) ਅਤੇ ਪੁਤਰੀ ਯਮਨਾ (ਜਮਨਾ ਦੱਸੀ ਹੈ। ਜੋ ਇੱਕ ਅੰਬਾਲੇ ਕੋਲ ਅਤੇ ਦੂਜੀ ਮਥਰਾ ਕੋਲ ਜਮਨਾ ਦੇ ਕਿਨਾਰੇ 'ਤੇ ਹੈ। ਇਸ ਤਰ੍ਹਾਂ ਸੂਰਜ ਪੂਜਾ ਹੁੰਦੀ ਹੈ। ਕਈ ਗ੍ਰੰਥਾਂ ਵਿਚ ਸੂਰਜ ਬਾਰਾਂ ਦੱਸੇ ਹਨ। ਸੂਰਜ ਦਾ ਰਥਵਾਹੀ ਅਰਣ ਪਿੰਗਲਾ ਲਿਖਿਆ ਹੈ। ਕਹਿੰਦੇ ਹਨ ਹਰ ਮਹੀਨੇ ਸੂਰਜ ਬਦਲਦਾ ਰਹਿੰਦਾ ਹੈ। ਇਸ ਤਰ੍ਹਾਂ ਦੇ ਕਈ ਲੇਖ ਮਿਲਦੇ ਹਨ। ਖ਼ੈਰ ਕੁਝ ਵੀ ਹੈ ਇਹ ਗੱਲ ਤਾਂ ਨਿਸਚੇ ਹੀ ਹੈ ਕਿ ਹਿੰਦੂਆਂ ਵਿਚ ਸੂਰਜ ਦੀ ਪੂਜਾ ਬਹੁਤ ਹੁੰਦੀ ਹੈ। ਚੰਦ ਸੂਰਜ ਦੇ ਗ੍ਰਹਿਣਾਂ 'ਤੇ ਕਰੋੜਾਂ ਹਿੰਦੂ ਪੂਜਨ ਕਰਦੇ ਹਨ। ਇਹ ਮੰਨਦੇ ਹਨ ਕਿ ਰਾਹੂ ਅਤੇ ਕੇਤੂ ਸੂਰਜ ਨੂੰ ਨਿਗਲਦੇ ਹਨ। ਪੁੰਨ ਦਾਨ ਕਰਨ ਕਰਕੇ ਇਨ੍ਹਾਂ ਦਾ ਛੁਟਕਾਰਾ ਹੁੰਦਾ ਹੈ ਪਰ ਅੱਜਕਲ੍ਹ ਦੇ ਵਿਦਵਾਨਾਂ ਨੇ ਪ੍ਰਿਥਵੀ ਦੇ ਚੱਕਰਾਂ ਦਾ ਨਾਂਅ ਗ੍ਰਹਿਣ ਆਖਿਆ ਹੈ। 'ਕਈ ਪਿਤਾ ਪੁਰਖੀ ਦੇ ਅਧੀਨ ਹਨ।'

ਸਿੱਖ ਧਰਮ ਕੇਵਲ ਕਰਤਾਰ ਦਾ ਪੁਜਾਰੀ ਹੈ। ਸੂਰਜ ਚੰਦਰਮਾ ਆਦਿ ਦੀ ਪੂਜਾ ਨੂੰ ਫੋਕਟ ਧਰਮ ਸਮਝਦਾ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ :

*ਕਲਿਜੁਗਿ ਬੋਧੁ ਅਉਤਾਰੁ ਹੈ ਬੋਧੁ ਅਬੋਧੁ ਨ ਦ੍ਰਿਸਟੀ ਆਵੈ।*
*ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ।*
*ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ।*
*ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ।*
*ਆਪੋ ਧਾਪੀ ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ।*
*ਕੋਈ ਪੂਜੈ ਚੰਦ੍ਰ ਸੂਰੁ ਕੋਈ ਧਰਤਿ ਅਕਾਸੁ ਮਨਾਵੈ।*
*ਪਉਣੁ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ।*
*ਫੋਕਟਿ ਧਰਮੀ ਭਰਮਿ ਭੁਲਾਵੈ॥੧੮॥*





# ਹਜ਼ਰਤ ਮੁਹੰਮਦ ਸਾਹਿਬ

ਹਜ਼ਰਤ ਮੁਹੰਮਦ ਸਾਹਿਬ ਅਰਬ ਦੇ ਕੁਰੈਸ਼-ਵੰਸ਼ੀ ਅਬਦੁੱਲਾ ਦੇ ਪੁੱਤਰ ਸਨ। ਮਾਤਾ ਦਾ ਨਾਂਅ ਆਮਿਨਾ ਸੀ। ਅਰਬ ਦੇਸ ਦੇ ਸ਼ਹਿਰ ਮੱਕੇ ਵਿਖੇ 20 ਅਪ੍ਰੈਲ, ਸੰਨ 571 ਈਸਵੀ ਨੂੰ ਜਨਮ ਹੋਇਆ। ਇਹ ਕਾਅਬਾ ਨਾਮਕ ਮੰਦਰ ਦੇ ਪੁਜਾਰੀ ਸਨ ਜਿਸ ਵਿਚ ਸੈਂਕੜੇ ਬੁੱਤਾਂ ਦੀ ਪੂਜਾ ਹੁੰਦੀ ਸੀ। ਇਸ ਦਾ ਪ੍ਰਬੰਧ ਅਬਦੁੱਲਾ ਦੇ ਪਿਤਾ ਅਬਦੁੱਲ ਮੁਤਲਿਬ ਦੇ ਸਪੁਰਦ ਸੀ। ਵੀਹਾਂ ਕੁ ਸਾਲਾਂ ਦੀ ਉਮਰ ਵਿਚ ਮੁਹੰਮਦ ਸਾਹਿਬ ਨੇ ਉਥੇ ਦੇ ਧਨਾਢ ਵਿਧਵਾ ਇਸਤਰੀ ਖਦੀਜਾਂ ਨਾਲ ਸ਼ਾਦੀ ਕਰਵਾਈ ਜੋ ਵਪਾਰ ਕਰਦੀ ਸੀ। ਉਸ ਕੋਲ ਪਹਿਲਾਂ ਮੁਹੰਮਦ ਸਾਹਿਬ ਜੀ ਬਤੌਰ ਨੌਕਰ ਰਹੇ ਅਤੇ ਛੋਟੀ ਉਮਰ ਵਿਚ ਭੇਡਾਂ ਚਾਰਦੇ ਰਹੇ। ਖਦੀਜਾ ਨੇ ਈਮਾਨਦਾਰ ਸਮਝ ਕੇ ਮੁਹੰਮਦ ਸਾਹਿਬ ਨਾਲ ਸ਼ਾਦੀ ਕੀਤੀ, ਉਸ ਦੀ ਉਮਰ ਉਸ ਸਮੇਂ ਚਾਲੀ ਕੁ ਸਾਲਾਂ ਤੋਂ ਵੱਧ ਸੀ। ਖਦੀਜਾਂ ਤੋਂ ਦੋ ਲੜਕੇ ਅਤੇ ਚਾਰ ਲੜਕੀਆਂ ਪੈਦਾ ਹੋਈਆਂ। ਭਾਵੇਂ ਮੁਹੰਮਦ ਸਾਹਿਬ ਪਹਿਲਾਂ ਬੁੱਤਾਂ ਦੀ ਪੂਜਾ ਕਰਦੇ ਰਹੇ ਅਤੇ 'ਹਬਲ' ਨਾਮੀਂ ਬੁੱਤ ਖ਼ਾਸ ਸੀ। ਆਪ ਨੇ ਹੀ ਦੁਬਾਰਾ ਕਾਅਬੇ ਦੀ ਨੀਂਹ ਰੱਖਣ ਸਮੇਂ ਸੰਗ ਅਸਵਦ (ਕਾਲਾ ਪੱਥਰ) ਰੱਖਿਆ ਸੀ, ਪਿੱਛੋਂ ਆ ਕੇ ਆਪ ਬੁੱਤਾਂ ਦੀ ਪੂਜਾ ਤੇ ਸਖ਼ਤ ਵਿਰੋਧੀ ਹੋ ਗਏ ਤੇ ਸਾਰੇ ਬੁੱਤ ਤੁੜਵਾ ਸੁੱਟੇ। ਪੰਜਾਹ ਕੁ ਸਾਲਾਂ ਦੀ ਉਮਰ ਵਿਚ ਖਦੀਜਾਂ ਚਲਾਣਾ ਕਰ ਗਈ ਸੀ। ਚਾਲੀ ਕੁ ਸਾਲਾਂ ਦੀ ਉਮਰ ਵਿਚ ਮੁਹੰਮਦ ਸਾਹਿਬ ਨੇ ਇਸਲਾਮ ਮਤਿ ਦਾ ਪ੍ਰਚਾਰ ਅਰੰਭਿਆ। ਆਪ ਦੀ ਪਹਿਲੀ ਸ਼ਿਸ਼ ਆਪ ਦੀ ਵਹੁਟੀ ਖਦੀਜਾਂ ਹੀ ਬਣੀ। ਉਪਰੰਤ ਜੈਦ ਤੇ ਅਬੂਬਕਰ ਹੋਏ। ਲਿਖਿਆ ਹੈ ਕਿ ਮੁਹੰਮਦ ਸਾਹਿਬ ਨੂੰ ਜਬਰਾਈਲ ਆਦਿ ਫਰਿਸ਼ਤਿਆਂ ਦੀ ਰਾਹੀਂ ਖ਼ੁਦਾ ਵਲੋਂ ਪੈਗ਼ਾਮ ਆਉਂਦੇ ਸਨ ਜਿਨ੍ਹਾਂ ਨੂੰ 'ਆਇਤਾਂ' ਕਿਹਾ ਜਾਂਦਾ ਹੈ। ਇਹ ਕੁਰਾਨ ਮਜੀਦ ਵਿਚ ਦਰਜ ਹਨ। ਕੁਰਾਨ ਮਜੀਦ ਵਿਚ 114 ਸੂਰਤਾਂ ਵਿਚ 666 ਆਇਤਾਂ ਹਨ ਅਤੇ ਸੱਤ ਮੰਜ਼ਲਾਂ ਥਾਪੀਆਂ ਹਨ ਅਤੇ ਕੁਰਾਨ 23 ਸਾਲਾਂ ਵਿਚ ਅਰਸ਼ੋਂ ਉਤਰਿਆ ਦੱਸਿਆ ਹੈ।

ਹਜ਼ਰਤ ਖਦੀਜਾਂ ਦੇ ਚਲਾਣੇ ਪਿੱਛੋਂ ਹਜ਼ਰਤ ਮੁਹੰਮਦ ਸਾਹਿਬ ਨੇ ਪੰਜਾਹ ਸਾਲ ਦੀ ਉਮਰ ਵਿਚ ਸੌਦਾਹ ਨਾਮਕ ਵਿਧਵਾ ਨਾਲ ਸ਼ਾਦੀ ਕਰਵਾਈ ਅਤੇ ਪਿੱਛੋਂ ਅਬੂਬਕਰ ਦੀ ਪੁੱਤਰੀ ਹਜ਼ਰਤ ਆਇਸਾਂ ਨਾਲ, ਜੋ ਸੱਤਾਂ ਕੁ ਸਾਲਾਂ ਦੀ ਸੀ, ਨਾਲ ਮੰਗਣੀ ਕਰਵਾਈ ਅਤੇ ਦੋ ਸਾਲਾਂ ਪਿੱਛੋਂ ਭਾਵ ਆਇਸ਼ਾਂ ਨਾਲ ਸ਼ਾਦੀ ਹੋਈ। ਉਹ ਮੁਹੰਮਦ ਸਾਹਿਬ ਨੂੰ ਅਤਿ ਪਿਆਰੀ ਸੀ। ਇਹ ਹਿਜਰੀ ਅਠਵੰਜਾ ਵਿਚ ਸਤਾਹਠ ਸਾਲਾਂ ਦੀ ਉਮਰ ਵਿਚ ਚਲਾਣਾ

ਕਰ ਗਈ ਸੀ। ਮੁਸਲਮਾਨਾਂ ਵਿਚ ਇਸ ਨੂੰ ਅਮੁਲ ਮੋਮਨੀਨ ਅਰਥਾਤ ਵਿਸ਼ਵਾਸੀਅਤ ਦੀ ਮਾਤਾ ਆਖ ਕੇ ਸਤਿਕਾਰਿਆ ਜਾਂਦਾ ਹੈ। ਮੱਕੇ ਵਾਸੀਆਂ ਤੋਂ ਤੰਗ ਆ ਕੇ ਮੁਹੰਮਦ ਸਾਹਿਬ ਮਦੀਨੇ ਨੂੰ ਹਿਜਰਤ ਕਰ ਗਏ ਸੀ। ਉਸ ਦਿਨ ਤੋਂ ਸੰਨ ਹਿਜਰੀ ਪ੍ਰਚੱਲਿਤ ਹੈ।

ਮਦੀਨੇ ਆ ਕੇ ਮੁੜ ਜੰਗ ਕਰਕੇ ਮੁਹੰਮਦ ਸਾਹਿਬ ਸੰਨ 630 ਈਸਵੀ ਨੂੰ ਮੱਕੇ 'ਤੇ ਦੁਬਾਰਾ ਕਾਬਜ਼ ਹੋਏ। ਮਦੀਨੇ ਵਿਚ ਮੁਹੰਮਦ ਸਾਹਿਬ ਦੀ ਬਣਵਾਈ ਇੱਕ 'ਮਸਜਿਦ ਨਬੀ' ਨਾਂਅ ਦੀ ਮਸੀਤ ਹੈ। ਮੱਕੇ ਪਹੁੰਚ ਕੇ ਮੁਹੰਮਦ ਸਾਹਿਬ ਨੇ ਸੰਗ ਅਸਵਦ ਨੂੰ ਚੁੰਮ ਕੇ ਉੱਥੇ ਦੇ ਪ੍ਰਸਿੱਧ ਬੁੱਤ 'ਰਬਤ ਹਬਲ' ਅਰਥਾਤ ਵੱਡੇ ਦੇਵਤੇ ਨੂੰ ਆਪਣੀ ਹੱਥ ਦੀ ਗੁਰਜ ਨਾਲ ਤੋੜ ਕੇ ਚੂਰ-ਚੂਰ ਕਰ ਦਿੱਤਾ। ਇਸ ਤਰ੍ਹਾਂ 360 ਬੁੱਤ ਤੋੜੇ ਗਏ। ਉਪਰੰਤ ਉਸ ਮੰਦਰ ਨੂੰ ਕਿਬਲਾ ਥਾਪਿਆ ਗਿਆ। ਉਸ ਸਮੇਂ ਤੋਂ ਮੁਸਲਮਾਨ ਕਿਬਲੇ ਵੱਲ ਮੂੰਹ ਕਰਕੇ ਨਮਾਜ਼ਾਂ ਪੜ੍ਹਦੇ ਹਨ। ਮੁਹੰਮਦ ਸਾਹਿਬ ਦੀਆਂ ਸਾਰੀਆਂ ਗਿਆਰਾਂ ਸ਼ਾਦੀਆਂ ਸਨ। ਇਨ੍ਹਾਂ ਵਿਚੋਂ ਨੌਂ ਪਹਿਲਾਂ ਵਿਧਵਾ ਸਨ। ਜੈਦ ਮੁਹੰਮਦ ਸਾਹਿਬ ਦਾ ਮੁਤਬੰਨਾ ਸੀ। ਜੈਦ ਦੀ ਤਲਾਕੀ ਇਸਤਰੀ ਜੈਨਬ ਨਾਲ ਵੀ ਸ਼ਾਦੀ ਹੋਈ ਸੀ। ਇਸ ਬਾਰੇ ਕੁਰਾਨ ਦੀ ਸੂਰਤ 33 ਆਇਤ 36 ਵਿਚ ਜ਼ਿਕਰ ਹੈ। ਮੁਹੰਮਦ ਸਾਹਿਬ ਦੇ ਦੋ ਲੜਕੇ ਅਤੇ ਚਾਰ ਲੜਕੀਆਂ ਖਦੀਜਾਂ ਤੋਂ ਸਨ। ਕੁੱਲ ਸੱਤ ਬੱਚੇ ਸਨ। ਦੱਸਿਆ ਜਾਂਦਾ ਹੈ ਕਿ ਮੁਹੰਮਦ ਸਾਹਿਬ ਪੜ੍ਹੇ-ਲਿਖੇ ਨਹੀਂ ਸਨ। ਮੁਹੰਮਦ ਸਾਹਿਬ ਨੇ 8 ਜੂਨ 632 ਈਸਵੀ ਵਿਚ ਚਲਾਣਾ ਕੀਤਾ। ਮਦੀਨੇ ਵਿਚ ਆਪ ਦੀ ਕਬਰ ਦੀ ਪੂਜਾ ਹੁੰਦੀ ਹੈ, ਉਸ ਨੂੰ 'ਹੁਜਰਾ' ਕਹਿੰਦੇ ਹਨ। ਲਾਗੇ ਅਬੂਬਕਰ ਅਤੇ ਉਮਰ ਦੀ ਵੀ ਕਬਰ ਹੈ।







# ਸਰਬ ਲੋਹ ਗ੍ਰੰਥ ਦੀ ਪੜਚੋਲ

ਸਰਬ ਲੋਹ ਗ੍ਰੰਥ ਨਾਂਅ ਦੀ ਇੱਕ ਪੁਰਾਤਨ ਪੁਸਤਕ ਹੈ ਜੋ ਹੁਣ ਆ ਕੇ ਕਿਤੇ ਛਪੀ ਹੈ। ਇਸ ਦੇ ਕਲਮੀ ਉਤਾਰੇ ਕਈ ਵੇਖੇ ਗਏ ਸਨ। ਇਸ ਦਾ ਆਕਾਰ ਦਸਮ ਗ੍ਰੰਥ ਦੀ ਬੀੜ ਦੇ ਤੁੱਲ ਹੈ। ਅਕਸਰ ਇਸ ਨੂੰ ਨਿਹੰਗ ਸਿੰਘ ਕਈ ਥਾਂ ਪੜ੍ਹਦੇ ਵੇਖੇ ਹਨ ਪਰ ਇਸ ਦਾ ਸ਼ੁੱਧ ਪਾਠ ਸ਼ਾਇਦ ਕੋਈ ਵਿਰਲਾ ਹੀ ਕਰ ਸਕੇਗਾ। ਇਸ ਵਿਚ ਹਿੰਦੀ, ਸੰਸਕ੍ਰਿਤ, ਫ਼ਾਰਸੀ ਆਦਿ ਭਾਸ਼ਾਵਾਂ ਦੇ ਵੱਧ ਸ਼ਬਦ ਹਨ, ਜਿਸ ਕਰਕੇ ਅਰਥ ਕਰਨੇ ਵੀ ਬੜੇ ਕਠਿਨ ਹਨ।

ਸਰਬ ਲੋਹ ਦਾ ਦੂਜਾ ਨਾਂਅ 'ਮੰਗਲਾਚਰਨ' ਵੀ ਹੈ। ਇਸ ਉੱਪਰ ਸ੍ਰੀ ਮੁੱਖ ਪਾਤਸ਼ਾਹੀ ੧੦ ਲਿਖੇ ਜਾਣ ਕਰਕੇ ਕਈ ਇਸ ਨੂੰ ਦਸਮੇਸ਼ ਜੀ ਦੀ ਰਚਨਾ ਆਖਦੇ ਹਨ। ਇਹ ਸ਼ਬਦ ਭੁਲੇਖਾ ਪਾਉਣ ਵਾਸਤੇ ਲਿਖੇ ਹਨ ਤਾਂ ਕਿ ਇਸ ਦੀ ਪ੍ਰਵਿਰਤੀ ਹੋ ਜਾਵੇ ਅਤੇ ਗੁਰੂ ਕ੍ਰਿਤ ਮੰਨਿਆ ਜਾਵੇ।

ਇਸ ਦੇ ਪਹਿਲੇ ਅਧਿਆਇ ਵਿਚ ਦੇਵੀ ਯੁੱਧ ਅਤੇ ਅਕਾਲ ਦੀ ਮਹਿਮਾ ਹੈ। ਅਕਾਲ ਜਾਂ ਮਹਾਂਕਾਲ (ਮੌਤ) ਭਾਵ ਇੱਕ ਮਹਾਂ ਸੂਰਬੀਰ ਦੇਵਤੇ ਦਾ ਨਾਂਅ ਕਲਪਿਆ ਗਿਆ ਹੈ। ਇਸ ਵਿਚ ਦੈਂਤਾਂ ਤੋਂ ਹਾਰ ਖਾ ਕੇ ਦੇਵੀ ਦੀ ਸ਼ਰਨ ਆਉਣ ਦੇ ਪ੍ਰਸੰਗ ਵੀ ਹਨ। ਦੇਵੀ ਦੇ ਹੋਰ ਦੇਵਤਿਆਂ ਨੂੰ ਨਾਲ ਲੈ ਕੇ ਭੀਮ ਨਾਦ ਦੈਂਤ ਨਾਲ ਜੰਗ ਕਰਕੇ ਉਸ ਨੂੰ ਮਾਰਨ ਦਾ ਪ੍ਰਸੰਗ ਹੈ। ਦੂਜੇ ਅਧਿਆਇ ਵਿਚ ਭੀਮ ਨਾਦ ਦੀ ਇਸਤਰੀ ਦਾ ਸਤੀ ਹੋਣਾ ਅਤੇ ਭੀਮ ਨਾਦ ਦੇ ਭਾਈ ਬ੍ਰਿਜ ਨਾਦ ਦਾ ਦੇਵਤਿਆਂ ਨਾਲ ਜੰਗ ਕਰਨਾ ਅਤੇ ਇੰਦਰ ਨੇ ਸਾਰੇ ਦੇਵਤਿਆਂ ਨੂੰ ਮਦਦ ਵਾਸਤੇ ਪੱਤਰ ਲਿਖਣੇ। ਸੋ ਇਨ੍ਹਾਂ ਗੱਲਾਂ ਦਾ ਗੁਰਮਤਿ ਨਾਲ ਕੋਈ ਸਬੰਧ ਨਹੀਂ ਹੈ।

ਤੀਜੇ ਅਧਿਆਇ ਵਿਚ ਵਿਸ਼ਨੂੰ ਭਗਵਾਨ ਵਲੋਂ ਬ੍ਰਿਜ ਨਾਦ ਕੋਲ ਨਰਦ ਦਾ ਦੂਤ ਹੋ ਕੇ ਜਾਣਾ ਬ੍ਰਿਜ ਨਾਦ ਵਲੋਂ ਸੁਲਾਹ ਨਾ ਕਰਕੇ ਗਿਆਰ੍ਹਾਂ ਸੈਨਾਪਤੀਆਂ ਨੂੰ ਮਾਰਨ ਦਾ ਜ਼ਿਕਰ ਹੈ। ਸੋ ਇਸ ਵਿਚ ਦੈਂਤਾਂ ਅਤੇ ਦੇਵਤਿਆਂ ਦੇ ਯੁੱਧ ਹਨ। ਚੰਡੀ ਚਰਿੱਤਰ ਦੀ ਤਰ੍ਹਾਂ ਇਹ ਇੱਕ ਨਾਟਕ ਹੀ ਹੈ। ਚੌਥੇ ਅਧਿਆਇ ਦਾ ਸੰਖੇਪ ਇਉਂ ਹੈ ਕਿ ਬ੍ਰਿਜ ਨਾਦ ਦੀ ਫ਼ਤਹਿ ਹੋਣੀ, ਬੇਅੰਤ ਦੇਵਤੇ ਮਾਰੇ ਜਾਣੇ ਫੇਰ ਵਿਸ਼ਨੂੰ ਨੇ ਅੰਮ੍ਰਿਤ ਉਨ੍ਹਾਂ ਉੱਤੇ ਛਿੜਕ ਕੇ ਸੁਰਜੀਤ ਕਰਨਾ, ਇੰਦਰ ਸੁਰਗਾਂ ਦੇ ਹਾਜੇ ਨੂੰ ਬ੍ਰਿਜ ਨਾਦ ਨੇ ਕੈਦ ਕਰਕੇ ਇੰਦਰਪੁਰੀ ਵਿਚ ਰਾਜ

ਕਰਨਾ, ਅੰਤ ਵਿਸ਼ਨੂੰ ਦੁਆਰਾ ਇੰਦਰ ਦੇ ਬੰਧਨ ਕੱਟ ਕੇ ਉਸ ਨੂੰ ਆਜ਼ਾਦ ਕਰਵਾਉਣਾ, ਇਸ ਤਰ੍ਹਾਂ ਦੇ ਲੰਬੇ ਪ੍ਰਸੰਗ ਹਨ। ਗੁਰਮਤਿ ਨਾਲ ਇਨ੍ਹਾਂ ਦਾ ਕੋਈ ਸਬੰਧ ਨਹੀਂ ਹੈ। ਪੰਜਵੇਂ ਅਧਿਆਇ ਵਿਚ ਦੇਵਤਿਆਂ ਨੇ ਅਤਿ ਦੁਖੀ ਹੋ ਕੇ ਈਸ਼ਵਰ ਅੱਗੇ ਪੁਕਾਰ ਕਰਨੀ, ਫੇਰ ਈਸ਼ਵਰ ਨੇ ਸਰਬ ਲੋਹ ਅਵਤਾਰ ਧਾਰਨਾ, ਇਸੇ ਨਾਂਅ 'ਤੇ ਇਸ ਗ੍ਰੰਥ ਦਾ ਨਾਂਅ 'ਸਰਬ ਲੋਹ' ਕਿਹਾ ਹੈ। ਪਹਿਠਵੇਂ ਛੰਦ ਤੋਂ ਸਿੱਧ ਹੈ ਕਿ ਸਰਬਲੋਹ ਵਲੋਂ ਬ੍ਰਿਜ ਨਾਦ ਕੋਲ ਗਣੇਸ਼ ਦਾ ਦੂਤ ਹੋ ਕੇ ਜਾਣਾ ਦੱਸਿਆ ਹੈ। ਅਖ਼ੀਰ ਭਿਆਨਕ ਜੰਗ ਦੇ ਪ੍ਰਸੰਗ ਹਨ ਅਤੇ ਸਰਬ ਲੋਹ ਨੇ ਬ੍ਰਿਜ ਨਾਦ ਦਾ ਸਿਰ ਕੱਟਿਆ। ਸ਼ਿਵ ਨੇ ਉਸ ਸਿਰ ਨੂੰ ਮੂੰਡ ਮਾਲ ਵਿਚ ਪਰੋਇਆ। ਇਸ ਤਰ੍ਹਾਂ ਦੇਵਤਿਆਂ ਦੀ ਫ਼ਤਹਿ ਲਿਖੀ ਹੈ। ਇਉਂ ਜਾਪਦਾ ਹੈ ਕਿ ਸ਼ਿਵਜੀ ਨੂੰ ਹੀ ਸਰਬ ਲੋਹ ਅਵਤਾਰ ਜਾਂ ਈਸ਼ਵਰ ਅਵਤਾਰ ਮੰਨਿਆ ਹੈ। ਚੰਡੀ ਚਰਿੱਤਰ ਦੀ ਤਰ੍ਹਾਂ ਇਹ ਜੰਗਾਂ ਯੁੱਧਾਂ ਦੇ ਨਾਟਕ ਹੀ ਹਨ। ਇਸ ਗ੍ਰੰਥ ਵਿਚ ਸਾਫ਼ ਲਿਖਿਆ ਹੈ ਕਿ ਇਹ ਗ੍ਰੰਥ ਸ਼ੁਕ੍ਰ ਭਾਸ਼ਯ ਦਾ ਸਾਰ ਹੈ, ਜਿਵੇਂ ਕਿ :

*ਤੇ ਸਭ ਕਥੇ ਕ੍ਰਿਥਕ ਕਰ ਨਿਰਣਯ ਸ਼ੁਕ੍ਰ ਭਾਸ਼ਯ ਛੰਦ।*
*ਸਵਾ ਲਾਕ ਹੈ ਸੰਖਿਆ ਯਾਂਕੀ ਵਦਤ ਮੁਨੀ ਜਨ ਛੰਦ।*
*ਤਾਂਕੋ ਸਾਰ ਕਾਢ ਕੈ ਬਰਣਾ 'ਮੰਗਲ ਚਰਣ' ਸੁਛੰਦ।*

ਸਪੱਸ਼ਟ ਹੈ ਕਿ ਅਸਲੀ ਨਾਂਅ ਇਸ ਗ੍ਰੰਥ ਦਾ ਮੰਗਲਾਚਰਣ ਹੀ ਸੀ। 'ਸਰਬ ਲੋਹ' ਪਿੱਛੋਂ ਪ੍ਰਸਿੱਧ ਹੋਇਆ ਹੈ। ਇਸ ਗ੍ਰੰਥ ਤੋਂ ਇਹ ਵੀ ਸਾਬਤ ਹੈ ਕਿ ਇਹ ਸਰਬ ਲੋਹ ਅਤੇ ਬ੍ਰਿਜ ਨਾਦ ਦਾ ਜੰਗ ਨਹੀਂ, ਬਲਕਿ ਵਿਵੇਕ ਅਤੇ ਮੋਹ ਦਾ ਜੰਗ ਹੈ। ਇਸ ਦਾ ਸਬੂਤ ਇਸ ਤਰ੍ਹਾਂ ਹੈ : 'ਨਿਰਪ ਬਿਬੇਕ ਅਬਿਬੇਕ ਸੈਨਾਨੀ ਭਟ ਪਰਧਾਨ ਮੰਤਰੀ ਧੁਜਨੀ।'

ਇਸ ਗ੍ਰੰਥ ਦਾ ਲਿਖਾਰੀ ਜਾਂ ਅਨੁਵਾਦ ਕਰਤਾ ਭਾਈ ਸੁੱਖਾ ਸਿੰਘ ਗ੍ਰੰਥੀ ਪਟਨੇ ਸਾਹਿਬ ਵਾਲਾ ਹੈ। ਉਸ ਨੇ ਕਈ ਛੰਦ ਕਿਧਰੋਂ ਖ਼ਾਲਸਾ ਜੀ ਦੇ ਸਬੰਧ ਵਿਚ ਦਸਮ ਗੁਰੂ ਜੀ ਵਲੋਂ ਪਾਏ ਹਨ ਜਿਸ ਕਰਕੇ ਇਹ ਗ੍ਰੰਥ ਸ੍ਰੀ ਮੁਖ ਪਾਤਸ਼ਾਹੀ ੧੦ ਕਿਹਾ ਗਿਆ। ਅਸਲੋਂ ਇਹ ਗ੍ਰੰਥ ਦਸਮੇਸ਼ ਜੀ ਦੇ ਸਾਹਮਣੇ ਹੀ ਨਹੀਂ ਆਇਆ। ਇਸ ਵਿਚ ਗ੍ਰੰਥ ਰੂਪ ਦੀਪ ਪਿੰਗਲ ਦਾ ਵੀ ਜ਼ਿਕਰ ਹੈ 'ਤੇ ਇਹ ਗ੍ਰੰਥ ਸੰਮਤ 1776 ਬਿਕਰਮੀ ਨੂੰ ਰਚਿਆ ਗਿਆ ਹੈ। ਸ੍ਰੀ ਗੁਰੂ ਦਸਮੇਸ਼ ਜੀ ਸੰਮਤ 1765 ਬਿਕਰਮੀ ਨੂੰ ਸੱਚਖੰਡ ਨੂੰ ਪਹੁੰਚੇ ਸਨ। ਇਸ ਵਿਚ ਖ਼ਾਲਸੇ ਦੀ ਸਾਜਨਾ ਅਤੇ ਅੰਮ੍ਰਿਤ ਦਾ ਜ਼ਿਕਰ ਵੀ ਹੈ। ਸਾਬਤ ਹੈ ਕਿ ਇਹ ਗ੍ਰੰਥ ਸੰਮਤ 1756 ਦੇ ਸਮੇਂ ਨਹੀਂ ਸੀ। ਇਸ ਵਿਚ ਦਸਮ ਗੋਬਿੰਦ ਸ਼ਾਹ ਗੋਬਿੰਦ ਸ਼ਬਦ ਆਉਣੇ ਸਾਬਤ ਕਰਦੇ ਹਨ ਕਿ ਦਸਮ ਗੁਰੂ ਕ੍ਰਿਤ ਨਹੀਂ ਹੈ 'ਸ਼ਾਹ ਗੋਬਿੰਦ' ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕਦੀ ਨਹੀਂ ਲਿਖਿਆ। ਇਸ ਗ੍ਰੰਥ ਵਿਚ ਹੇਠਾਂ ਲਿਖੇ ਪ੍ਰਸੰਗ ਨੂੰ ਧਿਆਨ ਨਾਲ ਪੜ੍ਹ ਕੇ ਵਿਚਾਰ ਕਰੋ :

ਭਯੋ ਨਿਸਤਾਰ ਤ੍ਰਾਸ ਅਸੁਰਨ ਤੇ। ਤਾਰ ਲਿਖੇ ਗੁਰੁ ਜਗਤ ਸਬੈ। ਸ਼ਾਹ ਗੋਬਿੰਦ ਫ਼ਤਹਿ ਸਤਿਗੁਰੂ ਕੀ 'ਵਾਹਿਗੁਰੂ ਸੁੱਚ ਮੰਤਰ ਆਖੈ।'

ਪੰਥ ਖ਼ਾਲਸਾ ਭਯੋ ਪਨੀਤਾ, ਪ੍ਰਭੁ ਆ ਗਿਆ ਕਰ ਉਦਿਤ ਭਯੋ। ਮਿਇਓ ਦ੍ਵੈਤ ਉਪਾਧੀ ਜਗ ਕੀ।' ਅਸੁਰ ਮਲੇਛਨ ਮੂਲ ਗਏ।

ਧਰਮੀ ਖ਼ਾਲਸਾ ਪ੍ਰਚੁਰਯੋ।' ਸਤਯਰੂਪ ਪੁਨਿ ਰੂਪ ਜਯੋ। ਕਛ ਕੇਸ ਕਿਰਪਾਨ ਤ੍ਰਿਮੁਦ੍ਰ ਗੁਰਭਗਤਾ ਰਾਮ ਦਾਸ ਭਯੋ।

ਇਸ ਛੰਦ ਵਿਚ ਕੱਛਾ, ਕਿਰਪਾਨ ਅਤੇ ਕੇਸ ਤਿੰਨੇ 'ਕਕਾਰ' ਲਿਖੇ ਹਨ। ਕੜੇ ਅਤੇ ਕੰਘੇ ਦਾ ਜ਼ਿਕਰ ਨਹੀਂ ਹੈ। ਕਰਤਾ 'ਸੂਰਜ ਪ੍ਰਕਾਸ਼' ਨੇ ਇਸੇ ਦੀ ਨਕਲ ਕੀਤੀ ਹੈ।

ਅੱਗੇ ਲਿਖਿਆ ਹੈ :

ਅਕਾਲ ਉਪਾਸ਼ਕ ਛੱਤ੍ਰੀ ਧਰਮ। ਰਣ ਕਸ ਕਟਿ ਪਰਧਾਨ ਅਏ।

ਤਾਮਹਿ ਪੰਚ ਚਾਲੀਸ ਪ੍ਰਧਾਨਾ 'ਪੰਚ ਪ੍ਰਧਾਨ ਖ਼ਾਲਸਾ ਠਏ।' ਸਿੰਘ ਅਜੀਤ ਜੁਝਾਰ ਫ਼ਤਹਿ ਸਿੰਘ ਜੋਰਾਵਰ ਸਿੰਘ ਪਰਮ ਪ੍ਰਿਏ।

ਪੰਚਿਮ ਖਾਲਿਸ ਸਤਿਗੁਰ ਪੂਰਾ, ਜਿਨ ਇਹ ਪੰਥ ਸੁਪਥ ਪ੍ਰਗਟਏ। ਗੁਰੂ ਅਪਨਪੌ ਖ਼ਾਲਸੇ ਦੀਨਾ ਦੁਤਿਯ ਰੂਪ ਸਤਿਗੁਰੂ ਗੁਰੂ ਗ੍ਰੰਥਾ। ਬੋਲਨ ਸ਼ਬਦ ਸੰਭਾਖਨਾ ਨਾਂਅ ਗੋਬਿੰਦ ਕੀਰਤਨ ਸੰਥਾ। ਦੁਆਦਸ ਰੂਪ ਸਤਿਗੁਰ ਇਹ ਕਹੀਅਤ, ਦ੍ਵਾਦਸ ਪ੍ਰਗਟਯੋ ਹਰਿਸੰਤਾ। ਦਾਸ ਗੋਬਿੰਦ ਫ਼ਤਹਿ ਸਤਿਗੁਰੂ ਕੀ, ਗ੍ਰੰਥ ਖ਼ਾਲਸਾ ਗੁਰੂ ਬਦੰਥਾ। ਇਸ ਲੇਖ ਤੋਂ ਸਾਬਤ ਹੈ ਕਿ ਇਹ ਰਚਨਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਪ੍ਰਾਪਤੀ ਦੇ ਪ੍ਰਸੰਗ ਤੋਂ ਪਿੱਛੋਂ ਦੀ ਹੈ। ਦਸਮ ਗੁਰੂ ਜੀ ਦੇ ਸਾਹਮਣੇ ਇਹ ਗ੍ਰੰਥ ਨਹੀਂ ਆਇਆ।





# ਪੁਰਾਣੀ ਤੇ ਨਵੀਂ ਦੁਨੀਆ

ਪੁਰਾਣੇ ਲੋਕ ਵੱਧ ਨਕਸ਼ੇਬੰਦੀ ਜੋਤਿਸ਼ ਵਿੱਦਿਆ ਦੇ ਬਲ ਨਾਲ ਕਰਦੇ ਅਤੇ ਕਈ ਸੈਰ ਨਾਲ ਵੀ ਕਰਦੇ ਸਨ। ਸਾਇੰਸ ਵਿੱਦਿਆ ਵੀ ਬਹੁਤ ਤਰੱਕੀ 'ਤੇ ਜਾ ਕੇ ਗੁੰਮ ਹੋ ਗਈ ਸੀ। ਅਜੇ ਤੱਕ ਅੱਜਕਲ੍ਹ ਦੀ ਸਾਇੰਸ ਉਸ ਟੀਚੇ ਤੱਕ ਨਹੀਂ ਪਹੁੰਚ ਸਕੀ। ਅੱਜਕਲ੍ਹ ਦੇ ਜੁਗਰਾਫ਼ੀਏ ਦੇ ਨਕਸ਼ੇ ਅਨੁਸਾਰ ਧਰਤੀ ਗੋਲ ਮੰਨੀ ਗਈ ਹੈ, ਪੁਰਾਣੇ ਸਮੇਂ ਦੇ ਲੋਕ ਧਰਤੀ ਨੂੰ ਚਪਟੀ ਮੰਨਦੇ ਸਨ। ਇਸ ਦਾ ਗੋਲਾਕਾਰ ਪੱਚੀ ਹਜ਼ਾਰ ਮੀਲ ਦਾ ਅਤੇ ਧੁਰਾ ਅੱਠ ਹਜ਼ਾਰ ਮੀਲ ਹੈ। ਧਰਤੀ ਸੂਰਜ ਦੇ ਗਿਰਦ 365 ਦਿਨ ਛੀ ਘੰਟੇ ਅਤੇ 45 ਮਿੰਟਾਂ ਵਿਚ ਚੱਕਰ ਲਾਉਂਦੀ ਹੈ। ਇਉਂ ਸਾਲ ਹੋਣਾ ਮੰਨਿਆ ਹੈ। ਆਪਣੇ ਧੁਰੇ ਗਿਰਦ ਇੱਕ ਚੱਕਰ 24 ਘੰਟੇ ਦਾ ਕੱਟਦੀ ਹੈ। ਧਰਤੀ ਸੂਰਜ ਨਾਲੋਂ ਅਤਿ ਛੋਟੀ ਹੈ। ਧਰਤੀ ਦੇ ਉੱਤਰੀ ਅਤੇ ਦੱਖਣੀ ਸਿਰਿਆਂ ਨੂੰ ਉੱਤਰੀ-ਧਰੁਵ ਅਤੇ ਦੱਖਣੀ-ਧਰੁਵ ਕਹਿੰਦੇ ਹਨ। ਵਿਚਕਾਰ ਦੀ ਇੱਕ ਮੱਧ ਰੇਖਾ ਮਿਥੀ ਜਾਂਦੀ ਹੈ। ਸੂਰਜ ਧਰਤੀ ਤੋਂ ਨੌਂ ਕਰੋੜ ਤੀਹ ਲੱਖ ਮੀਲ ਦੀ ਵਿੱਥ ਨਾਲ ਮੰਨਿਆ ਹੈ। ਗਰਮੀ ਸਰਦੀ ਸੂਰਜ ਦੀਆਂ ਸਿੱਧੀਆਂ ਅਤੇ ਤਿਰਛੀਆਂ ਕਿਰਨਾਂ ਦੇ ਹਿਸਾਬ ਨਾਲ ਹੈ।

ਰੁੱਤਾਂ ਸੂਰਜ ਹੀ ਪੈਦਾ ਕਰਦਾ ਹੈ। 21 ਜੂਨ ਨੂੰ ਸੂਰਜ ਸਿੱਧਾ ਉੱਪਰ ਨੂੰ ਹੁੰਦਾ ਹੈ। ਇਸ ਵੇਲੇ ਸੂਰਜ ਉਤ੍ਰਾਇਣ ਦਿਸ਼ਾ ਨੂੰ ਹੋਣ ਕਰਕੇ ਇਸ ਨੂੰ ਕਰਕ ਰੇਖਾ ਬੋਲਦੇ ਹਨ। ਜਦੋਂ ਸੂਰਜ ਦੀਆਂ ਕਿਰਨਾਂ ਮੱਧ ਰੇਖਾ 'ਤੇ ਸਿੱਧੀਆਂ ਪੈਂਦੀਆਂ ਹਨ ਤਾਂ ਮਕਰ ਅਤੇ ਕਰਕ ਰੇਖਾ ਦੇ ਵਿਚਕਾਰ ਬਹੁਤ ਗਰਮੀ ਹੁੰਦੀ ਹੈ। ਉੱਤਰੀ ਅਤੇ ਦੱਖਣੀ ਧਰੁਵੀ ਭਾਗਾਂ ਵਿਚ ਸਰਦੀ ਹੁੰਦੀ ਹੈ।

ਸਮੁੰਦਰ ਦੇ ਪਾਣੀ ਦਾ 25 ਘੰਟਿਆਂ ਵਿਚ ਉਤਰਾਅ-ਚੜ੍ਹਾਅ ਹੁੰਦਾ ਹੈ। ਇਸ ਨੂੰ ਜੁਆਰਭਾਟਾ ਬੋਲਦੇ ਹਨ। ਇਹ ਚੰਦਰਮਾ ਦੀ ਖਿੱਚ-ਸ਼ਕਤੀ ਦੇ ਕਾਰਣ ਹੁੰਦਾ ਹੈ। ਧਰਤੀ ਉੱਪਰ ਤਿੰਨਾਂ ਹਿੱਸਿਆਂ ਤੋਂ ਕੁਝ ਕੁ ਘੱਟ ਪਾਣੀ ਅਤੇ ਚੌਥੇ ਹਿੱਸੇ ਵਿਚ ਖ਼ੁਸ਼ਕੀ ਹੈ। ਸੋ ਸਾਰੀ ਧਰਤੀ ਪਾਣੀ ਵਿਚ ਸ਼ਰਬਤ ਦੀ ਤਰ੍ਹਾਂ ਘੁਲ ਸਕਦੀ ਹੈ। ਖ਼ੁਸ਼ਕੀ (ਜ਼ਮੀਨ) ਦਾ ਖੇਤਰਫਲ ਉੱਨੀਂ ਕਰੋੜ ਸੱਤਰ ਲੱਖ ਮੁਰੱਬਾ ਮੀਲ ਹੈ। ਸਮੁੰਦਰ ਅਤੇ ਖ਼ੁਸ਼ਕੀ ਦੀ ਡੂੰਘਾਈ ਕਈ ਥਾਈਂ ਪੰਜ ਮੀਲ ਤੱਕ ਹੈ। ਸਾਰੀ ਧਰਤੀ ਦੇ ਨਕਸ਼ਾ ਨਵੀਸਾਂ ਨੇ ਛੇ ਮਹਾਭਾਗ ਕੱਟੇ ਹਨ। ਜਿਵੇਂ ਕਿ ਏਸ਼ੀਆ, ਯੂਰਪ, ਅਫ਼ਰੀਕਾ, ਆਸਟ੍ਰੇਲੀਆ ਮਿਲਾ ਕੇ ਪੁਰਾਣੀ ਦੁਨੀਆ ਕਹਾਉਂਦੀ ਹੈ।

ਉੱਤਰੀ ਅਤੇ ਦੱਖਣੀ ਅਮਰੀਕਾ ਮਿਲਾ ਕੇ ਨਵੀਂ ਦੁਨੀਆ ਕਹਾਉਂਦੀ ਹੈ। ਥਿਰ ਮਹਾਸਾਗਰ (ਪੈਸਫਿਕ ਓਸ਼ਨ) ਏਸ਼ੀਆ ਅਤੇ ਅਮਰੀਕਾ, ਓਕਿਆਨੂਸ, ਅਮਰੀਕਾ, ਯੂਰਪ ਤੇ ਅਫ਼ਰੀਕਾ ਅਤੇ ਹਿੰਦ ਮਹਾਸਾਗਰ ਅਫ਼ਰੀਕਾ, ਮਲਾਇਆ ਅਤੇ ਆਸਟ੍ਰੇਲੀਆ ਦੇ ਵਿਚਕਾਰ ਘਿਰਿਆ ਹੋਇਆ ਹੈ। ਇੱਕ ਉੱਤਰੀ ਹਿਮ ਸਾਗਰ ਉੱਤਰ ਨੂੰ ਅਤੇ ਦੱਖਣੀ ਹਿਮ ਸਾਗਰ ਦੱਖਣ ਨੂੰ ਫੈਲਿਆ ਹੈ। ਉੱਤਰੀ ਤੇ ਪੂਰਬੀ ਅਰਧਾਕਾਰ ਵਿਚ ਦੱਖਣੀ ਤੇ ਪੱਛਮੀ ਅਰਧਾਕਾਰ ਨਾਲੋਂ ਖ਼ੁਸ਼ਕੀ (ਜ਼ਮੀਨ) ਵੱਧ ਹੈ।

ਸਮੁੰਦਰ ਅੱਜਕਲ੍ਹ ਦੇ ਨਕਸ਼ੇ ਅਨੁਸਾਰ ਐਟਲਾਂਟਿਕ, ਪੈਸਿਫ਼ਿਕ, ਇੰਡੀਅਨ ਓਸ਼ਨ, ਆਰਕਟਿਕ, ਐਟਾਰਟਿਕ ਇਨ੍ਹਾਂ ਨਾਵਾਂ ਦੇ ਇਹ ਪੰਜ ਵੱਡੇ ਮਹਾਸਾਗਰ ਹਨ। ਪਹਿਲਾ ਯੂਰਪ ਅਤੇ ਅਫ਼ਰੀਕਾ ਦੇ ਮੱਧ ਵਿਚ, ਦੂਜਾ ਅਮਰੀਕਾ ਅਤੇ ਏਸ਼ੀਆ ਦੇ ਮੱਧ ਦਾ, ਤੀਜਾ ਅਫ਼ਰੀਕਾ ਤੋਂ ਭਾਰਤ ਅਤੇ ਆਸਟ੍ਰੇਲੀਆ ਤੱਕ ਦਾ, ਚੌਥਾ ਯੂਰਪ, ਏਸ਼ੀਆ, ਅਮਰੀਕਾ ਦੇ ਉੱਤਰ ਅਤੇ ਉੱਤਰੀ ਧਰੁਵਾਂ ਦੇ ਚਾਰੇ ਪਾਸੀਂ ਹੈ। ਪੰਜਵਾਂ ਦੱਖਣੀ ਧਰੁਵ ਦੇ ਚਾਰੇ ਪਾਸੀਂ ਹੈ। ਆਮ ਤੌਰ 'ਤੇ ਸਮੁੰਦਰ ਵੱਧ ਤੋਂ ਵੱਧ ਤੀਹ ਕੁ ਹਜ਼ਾਰ ਫੁੱਟ ਤੀਕਰ ਡੂੰਘਾ ਮੰਨਿਆ ਹੈ। ਧਰੁਵਾਂ ਦੇ ਲਾਗੇ (ਆਸੇ ਪਾਸੇ) ਸਮੁੰਦਰ ਠੰਡੇ ਹੁੰਦੇ ਹਨ। ਦੱਸਿਆ ਹੈ ਕਿ ਸੂਰਜ ਦੀਆਂ ਕਿਰਨਾਂ ਦਾ ਪ੍ਰਭਾਵ ਪਾਣੀ ਵਿਚ 230 ਫੁੱਟ ਤੱਕ ਪੈਂਦਾ ਹੈ, ਅੱਗੇ ਅੰਨ੍ਹੇਰਾ ਹੁੰਦਾ ਹੈ ਅਰਥਾਤ ਪੰਜ ਹਜ਼ਾਰ ਪੰਜ ਸੌ ਅੱਸੀ ਫੁੱਟ ਤੋਂ ਅੱਗੇ ਬਿਲਕੁਲ ਅਨ੍ਹੇਰਾ ਹੈ। ਹਿੰਦੂ ਪੁਰਾਣਾਂ ਅਨੁਸਾਰ ਸੱਤ ਸਾਗਰ ਲਿਖੇ ਮਿਲਦੇ ਹਨ। ਜਿਵੇਂ ਕਿ ਦੁੱਧ ਦਾ, ਦਹੀਂ ਦਾ, ਘਿਉ ਦਾ, ਇਖਰ ਦਾ, ਸ਼ਹਿਦ ਦਾ, ਮਿੱਠੇ ਪਾਣੀ ਦਾ, ਵੈਸੇ ਸਮੁੰਦਰ ਖਾਰੇ ਪਾਣੀ ਦੇ ਹੀ ਹਨ। ਦੱਸਿਆ ਹੈ ਕਿ ਉਕਤ ਸੱਤ ਸਾਗਰ ਇੱਕ ਦੀਪ ਨੂੰ ਘੇਰੇ ਹੋਏ ਹਨ।



ਸਪਤ ਦੀਪ ਇਹ ਹਨ : ਪਲਾਖ, ਜੰਬੂ, ਸਾਲਿਮਲਿ, ਕੌਂਚ ਅਤੇ ਕੁਸ਼, ਸਾਕਯ ਅਤੇ ਪੁਸ਼ਕਰ। ਪੁਰਾਣ ਕਹਿੰਦੇ ਹਨ ਕਿ ਪ੍ਰਿਯਵਰਤ ਜਾਂ ਸਾਗਰ ਇੱਕ ਪਹੀਏ 'ਤੇ ਚੜ੍ਹ ਕੇ ਪ੍ਰਿਥਵੀ 'ਤੇ ਸੱਤ ਵਾਰੀ ਫਿਰਿਆ ਸੀ। ਪਹੀਏ ਦੀਆਂ ਲਕੀਰਾਂ 'ਤੇ ਸੱਤ ਸਮੁੰਦਰ ਬਣ ਗਏ ਸਨ।

ਪ੍ਰਾਚੀਨ ਨਕਸ਼ੇ ਅਨੁਸਾਰ ਪ੍ਰਿਥਵੀ ਨੂੰ ਨੌਂ ਖੰਡਾਂ ਵਿਚ ਵੰਡਿਆ ਹੈ, ਜਿਨ੍ਹਾਂ ਦੇ ਇਹ ਨਾਂਅ ਹਨ : ਕੁਰ, ਹਿਰੰਨਯਮਯ, ਇਲਾਵ੍ਰਤ, ਕੇਤਮਾਲ, ਹਰਿਵਰਸ਼, ਰੰਮਰਕ, ਕਿੰਪੁਰਸ਼, ਭੱਦਰ ਅਤੇ ਭਾਰਤ : ਬਸੰਤ ਸਵਰਗ ਲੋਕਹਿ ਜਿਤਤੇ ਪ੍ਰਿਥਵੀ ਨਵ ਖੰਡਨਹ। ਜੈਤਸਰੀ ਮ: ੫॥ ਜਿਤੀ ਨੌਂ ਖੰਡ ਪ੍ਰਿਥਵੀ ਜਿੱਥੇ ਤੱਕ ਆਹੀ (ਭਾ: ਗੁ:) ਆਕਾਸ਼ ਸੱਤ ਮੰਨੇ ਹਨ : ਭੂ, ਭੁਵ, ਸਵ, ਨਹ, ਜਨ ਤਪ ਅਤੇ ਸਤਯ, ਮੁਸਲਮਾਨ ਤੇ ਇਸਾਈ ਵੀ ਸੱਤ ਆਕਾਸ਼ ਮੰਨਦੇ ਹਨ। ਸਤਵੇਂ ਅਸਮਾਨ ਉੱਪਰ ਖ਼ੁਦਾ ਵੱਸਦਾ ਮੰਨਦੇ ਹਨ।

ਹਿੰਦੂ ਮੱਤ ਅਨੁਸਾਰ ਨਰਕਾਂ ਦੀ ਗਿਣਤੀ ਕਈ ਤਰ੍ਹਾਂ ਦੀ ਹੈ। ਮੰਨੂ -ਸਮ੍ਰਿਤੀ ਨੇ ਇਕਹਿ ਨਰਕ ਦੱਸੇ ਹਨ। ਤਾਮਿਸਰ, ਅੰਧਤਾ ਮਿਸਰ, ਰੌਰਵ ਅਤੇ ਮਹਾ ਰੌਰਵ ਨਰਕ ਅਤੇ ਮਹਾ ਨਰਕ ਕਾਲ ਸੂਤ੍ਰ ਸੰਜੀਵਨ, ਸਹਾਤ ਤਪਨ, ਮਹਾਵੀਚਿ, ਸੰਪ੍ਰਤਾਪਨ, ਲੋਕ ਸ਼ੰਕੂ, ਪ੍ਰਤਿਮੂਰਤਿਕ ਸੰਕਾਕੋਲ, ਵੈਤਰਣੀ ਅਤੇ ਸਾਲਮਲੀ, ਕੁਡਮਲ ਰਿਜੀਸਬ ਲੋਹਦਾਰਕ। ਮੰਨੂ ਅ: ੪ ਸ਼ਲੋਕ ਅਠਾਸੀ ਤੋਂ ਨਵੇਂ ਤੀਕਰ ਇਵੇਂ ਹੀ ਮੁਸਲਮਾਨਾਂ ਦੇ ਦੋਜ਼ਖ-ਜਹੰਨਮ ਆਦਿ ਹਨ, ਨਾਂਅ ਹੀ ਬਦਲੇ ਹਨ। ਕਈ ਥਾਂ ਛਿਆਸੀ ਨਰਕ ਕੁੰਡ ਦੱਸੇ ਹਨ। ਗਰੁੜ ਪੁਰਾਣ ਵਿਚ ਮਿਣਤੀ ਗਿਣਤੀ ਦਾ ਕਾਫ਼ੀ ਵੇਰਵਾ ਹੈ।

ਸੱਤਾਂ ਸਮੁੰਦਰਾਂ ਦੀ ਤਰ੍ਹਾਂ ਮਹਾਭਾਰਤ ਅਨੁਸਾਰ ਸਪਤ ਸਿੰਧ (ਨਦੀਆਂ) ਵਿਸੋਵਕ ਸਾਰਾ,

ਨਲਿਨੀ, ਪਾਵਨੀ, ਗੰਗਾ, ਸੀਤਾ, ਜੰਬੂਨਦ, ਅਤੇ ਸਿੰਧ (ਅਟਕ) ਅੱਜਕੱਲ੍ਹ ਦੇ ਜੁਗਰਾਫ਼ੀਏ ਨਾਲ ਪੁਰਾਣਕ ਮਿਣਤੀ-ਗਿਣਤੀ ਨਹੀਂ ਮਿਲਦੀ। ਇਨ੍ਹਾਂ ਤੋਂ ਬਿਨਾਂ ਪੁਰਾਣਾਂ ਨੇ ਗੰਗਾ, ਜਮਨਾ, ਸਰਸਵਤੀ, ਸਤਦਰੁਵ ਐਰਾਵਤੀ, ਮਰਡ ਵਿਰਥਾ, ਵਿਪਾਸਾ। ਅੱਜਕੱਲ੍ਹ ਇਨ੍ਹਾਂ ਦੇ ਨਾਂਅ ਸਤਲੁਜ, ਬਿਆਸ, ਰਾਵੀ, ਚਨਾਬ, ਸਿੰਧ ਆਦਿ ਹਨ। ਪਹਾੜ ਵੀ ਸੱਤ ਗਿਣੇ ਹਨ। ਜੈਸਾ ਕਿ ਹਿਮਵਾਨ, ਹੇਮਕੁੰਟ, ਨਿਸਦ, ਮੇਰ, ਚੇਤ੍ਰ ਕਣੀ ਅਤੇ ਸਿਰੰਗੀ। ਸੱਤ ਪਾਤਾਲ ਲਿਖੇ ਹਨ : ਅਤਲ, ਵਿਤਲ, ਸੁਤਲ, ਰਸਾਤਲ, ਤਲਾਤਲ, ਮਹਾਂਤਾਲ ਅਤੇ ਪਾਤਾਲ। ਗੁਰਬਾਣੀ ਦੀ ਨਿਗਾਹ ਵਿਚ : "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥" ਹਨ। ਜੋਤਿਸ਼ ਵਿੱਦਿਆ ਵਾਲੇ ਚੌਦਾਂ ਭਵਨ ਧਰਤੀ ਉੱਤੇ ਹੀ ਮੰਨਦੇ ਹਨ।

ਗੁਰਬਾਣੀ ਦੀ ਸਾਇੰਸ ਨੂੰ ਕੋਈ ਨਹੀਂ ਪਹੁੰਚ ਸਕਿਆ ਜਿਵੇਂ ਕਿ :

*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ਼॥*
*ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥*
*ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ਼॥*
*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥*
*ਕੇਤੇ ਸਿਧ ਬੁੱਧ ਨਾਥ ਕੇਤੇ ਦੇਵੀ ਵੇਸ॥*
*ਕੇਤੇ ਦੇਵ ਦਾਨਵ ਮੁਨਿ ਕੇਤੇ ਰਤਨ ਸਮੁੰਦ॥*
*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥*
*ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤ॥* (ਜਪੁ ਜਪ)



ਅੱਜਕੱਲ੍ਹ ਦੀ ਸਾਇੰਸ ਇਕੋ ਸੂਰਜ-ਚੰਦਰਮਾ ਅਤੇ ਚਾਰ ਖਾਣੀਆਂ ਤੋਂ ਅੱਗੇ ਖੋਜ ਨਹੀਂ ਕਰ ਸਕੀ।





# ਬਾਬਾ ਵਿਸ਼ਵਕਰਮਾ

ਬਾਬਾ ਵਿਸ਼ਵਕਰਮਾ ਨੂੰ ਸੰਸਾਰ ਦੀ ਪਹਿਲੀ ਹਸਤੀ ਮੰਨਿਆ ਗਿਆ ਹੈ। ਕਈਆਂ ਦਾ ਖ਼ਿਆਲ ਹੈ ਕਿ ਬ੍ਰਹਮਾ ਦਾ ਅਸਲ ਨਾਂਅ ਵਿਸ਼ਵਕਰਮਾ ਸੀ। ਇਸ ਦੇ ਅਰਥ ਹਨ ਸੰਸਾਰ ਦੀ ਰਚਨਾ ਕਰਨ ਵਾਲਾ ਭਾਵ ਮਹਾਨ ਕਾਰੀਗਰ। ਬ੍ਰਹਮਾ ਸ਼ਬਦ ਬ੍ਰਾਹਮਣਾਂ ਨੇ ਪਕਾਇਆ ਹੈ ਕਿ ਬ੍ਰਾਹਮਣ ਬ੍ਰਹਮਾ ਦੇ ਮੁੱਖ ਤੋਂ ਜਨਮੇ ਹਨ। ਰਿਗਵੇਦ ਵਿਚ ਵਿਸ਼ਵਕਰਮਾ ਦਾ ਜ਼ਿਕਰ ਆਉਂਦਾ ਹੈ ਕਿ ਉਹ ਮਹਾਨ ਦੇਵਤਾ ਹੈ ਜਿਸ ਦੇ ਹਰ ਪਾਸੇ ਨੂੰ ਮੂੰਹ, ਬਾਹਾਂ ਅਤੇ ਪੈਰ ਹਨ। ਤਸਵੀਰਾਂ ਵੀ ਅਜਿਹੀਆਂ ਵੇਖੀਦੀਆਂ ਹਨ। ਦੱਸਿਆ ਗਿਆ ਹੈ ਕਿ ਮਹਾਨ ਦੇਵਤੇ ਵਿਸ਼ਵਕਰਮਾ ਨੂੰ ਸਾਰੇ ਲੋਕਾਂ ਦਾ ਗਿਆਨ ਹੈ। ਮਹਾਭਾਰਤ ਵਿਚ ਅਤੇ ਪੁਰਾਣਾਂ ਵਿਚ ਵੀ ਵਿਸ਼ਵਕਰਮਾ ਦਾ ਜ਼ਿਕਰ ਹੈ ਕਿ ਇਹ ਦੇਵਤਿਆਂ ਦਾ ਮੁਖੀ ਕਾਰੀਗਰ (ਚੀਫ ਇੰਜੀਨੀਅਰ) ਹੈ। ਇਸ ਦੀ ਰਚਨਾ ਦੇਵਤਿਆਂ ਦੇ ਮਕਾਨ ਅਤੇ ਸ਼ਸਤਰ-ਅਸਤਰ ਹਨ। ਸਥਾਪਤਯ ਉਪਵੇਦ, ਜਿਸ ਵਿਚ ਦਸਤਕਾਰੀ ਦੇ ਸਾਰੇ ਹੁਨਰ ਦੱਸੇ ਹਨ, ਇਸੇ ਦੀ ਰਚਨਾ ਹੈ। ਜਿਸ ਤੋਂ ਪਤਾ ਲਗਦਾ ਹੈ ਕਿ ਇਸ ਤੋਂ ਵੱਡਾ ਕੋਈ ਕਾਰੀਗਰ ਨਹੀਂ ਹੋਇਆ। ਮਹਾਭਾਰਤ ਦਾ ਇੱਕ ਲੇਖ ਹੈ ਕਿ ਵਿਸ਼ਵਕਰਮਾ ਦੇਵਤਿਆਂ ਦੇ ਗਹਿਣੇ ਘੜਨ ਵਾਲਾ ਮਹਾਨ ਉੱਚਾ ਕਾਰੀਗਰ ਹੈ ਜਿਸ ਨੇ ਦੇਵਤਿਆਂ ਦੇ ਰੱਥ ਆਦਿਕ ਬਣਾਏ ਹਨ। ਜਿਸ ਦੇ ਹੁਨਰਾਂ ਤੋਂ ਪ੍ਰਿਥਵੀ ਘੜੀ ਗਈ ਹੈ। ਇਸ ਦੀ ਹਮੇਸ਼ਾ ਪੂਜਾ ਕੀਤੀ ਜਾਂਦੀ ਹੈ। ਗ੍ਰੰਥ ਮਹਾਭਾਰਤ ਵਿਚ ਵਿਸ਼ਵਕਰਮਾ ਦੀ ਵੱਡੀ ਉਪਮਾ ਲਿਖੀ ਹੈ। ਰਾਮਾਇਣ ਦਾ ਲੇਖ ਹੈ ਕਿ ਵਿਸ਼ਵਕਰਮਾ ਅੱਠਵੇਂ ਵਸੁ ਪ੍ਰਭਾਸ ਦਾ ਪੁੱਤਰ ਲਾਵਨਯਮਤੀ (ਯੋਗਸਿਧਾ) ਦੇ ਉਦਰ ਤੋਂ ਜਨਮਿਆ ਸੀ। ਇਸ ਦੀ ਪੁਤਰੀ ਸੰਜਨਾ ਦਾ ਵਿਆਹ ਸੂਰਜ ਨਾਲ ਹੋਇਆ ਸੀ ਪਰ ਜਿਸ ਵੇਲੇ ਸੰਜਨਾ ਸੂਰਜ ਦਾ ਤੇਜ (ਤਪਸ਼) ਸਹਾਰ ਨਾ ਸਕੀ ਤਾਂ ਵਿਸ਼ਵਕਰਮਾ ਨੇ ਸੂਰਜ ਨੂੰ ਆਪਣੇ ਖਰਾਦ 'ਤੇ ਚਾੜ੍ਹ ਕੇ ਉਸ ਦਾ ਅੱਠਵਾਂ ਹਿੱਸਾ ਛਿਲ ਦਿੱਤਾ ਭਾਵ ਸੂਰਜ ਨੂੰ ਛੋਟਾ ਕਰ ਦਿੱਤਾ ਸੀ ਜਿਸ ਨਾਲ ਸੂਰਜ ਦੀ ਤਪਸ਼ ਘਟ ਗਈ। ਸੂਰਜ ਦੇ ਖਰਾਦੇ ਗਏ ਛਿੱਲੜਾਂ ਤੋਂ ਵਿਸ਼ਵਕਰਮਾ ਨੇ ਸ੍ਰੀ ਵਿਸ਼ਨੂੰ ਜੀ ਦਾ ਚੱਕਰ (ਸੁਦਰਸ਼ਨ ਚੱਕਰ), ਸ਼ਿਵ ਜੀ ਦਾ ਤ੍ਰਿਸ਼ੂਲ, ਦੇਵਤੇ ਕਾਰਤਿਕੇਯ ਦੀ ਬਰਛੀ ਅਤੇ ਹੋਰ ਖ਼ਾਸ-ਖ਼ਾਸ ਦੇਵਤਿਆਂ ਨੂੰ ਸ਼ਸਤਰ-ਅਸਤਰ ਬਣਾ ਕੇ ਦਿੱਤੇ ਸਨ। ਵਿਸ਼ਵਕਰਮਾ ਦੀ ਪੂਜਾ ਦਾ ਦਿਨ ਭਾਦਰੋਂ ਦੀ ਸੰਕਰਾਂਤੀ ਨੂੰ ਮਨਾਇਆ ਜਾਂਦਾ ਹੈ।







# ਬਾਬਾ ਆਦਮ

ਬਾਈਬਲ ਵਿਚ ਲੇਖ ਹੈ ਕਿ ਖ਼ੁਦਾ ਨੇ ਆਦਮ ਦੀ ਖੱਬੀ ਪਸਲੀ ਤੋਂ ਔਰਤ ਰਚੀ ਜਿਸ ਨੂੰ ਹੱਵਾ ਕਹੀਦਾ ਹੈ। ਰੱਬ ਨੇ ਇਹ ਜੋੜਾ ਅਦਨ ਵਿਚ ਰੱਖਿਆ। ਇਨ੍ਹਾਂ ਨੂੰ ਹਦਾਇਤ ਸੀ ਕਿ ਅਦਨ ਦੇ ਬਾਗ 'ਚੋਂ ਮੌਜੂਦ ਸਾਰੇ ਪਦਾਰਥ ਖਾਵੋ ਪਰ ਇੱਕ ਖ਼ਾਸ ਬੂਟੇ ਦਾ ਫ਼ਲ ਨਾ ਖਾਣ। ਇਹ ਸੀ ਕਣਕ ਜਾਂ ਅਨਾਜ ਦਾ ਦਾਣਾ ਪਰ ਸ਼ੈਤਾਨ ਜੋ ਖ਼ੁਦਾ ਦਾ ਵੈਰੀ ਮੰਨਿਆ ਹੈ, ਉਸ ਨੇ ਵਰਗਲਾ ਕੇ ਦੋਨਾਂ ਨੂੰ ਖਵਾ ਦਿੱਤਾ। ਇਸ ਅਪਰਾਧ ਦੇ ਪਿੱਛੋਂ ਉਹ ਬਾਗ ਵੱਢ ਦਿੱਤੇ ਗਏ। ਸਰਾਪ ਹੋਇਆ ਕਿ ਆਦਮ ਦੀ ਔਲਾਦ ਮਿਹਨਤ ਕਰਕੇ ਖਾਵੇ ਅਤੇ ਮੌਤ ਦਾ ਸ਼ਿਕਾਰ ਬਣੇ। ਆਦਮ ਦੇ ਪੁੱਤਰਾਂ ਦਾ ਨਾਂਅ ਕਾਬੀਲ, ਸੇਤ ਅਤੇ ਹਾਬੀਲ ਦੱਸਿਆ ਹੈ।



ਬਾਬਾ ਆਦਮ ਦੀ ਉਮਰ 930 ਸਾਲ ਦੀ ਲਿਖੀ ਹੈ। ਸਵਰਗਾਂ ਤੋਂ ਡਿੱਗ ਕੇ ਆਦਮ ਲੰਕਾ ਵਿਚ ਅਤੇ ਹੱਵਾ ਅਰਬ ਵਿਚ ਸ਼ਹਿਰ ਜੱਦਾ ਦੇ ਲਾਗੇ ਡਿੱਗੇ ਸਨ। ਦੋ ਸੌ ਸਾਲ ਦੋਵੇਂ ਜੁਦਾ ਰਹੇ। ਉਪਰੰਤ ਜੈਬਰਾਈਲ ਫਰਿਸ਼ਤੇ ਨੇ ਮੱਕੇ ਦੇ ਕੋਲ "ਅਰਫਾਹ" ਨਾਂਅ ਦੀ ਪਹਾੜੀ 'ਤੇ ਲੈ ਆਂਦਾ ਸੀ। ਫਿਰ ਆਦਮ ਅਤੇ ਹੱਵਾ ਲੰਕਾ ਵਿਚ ਜਾ ਰਹੇ। ਲੰਕਾ ਵਿਚ ਆਦਮ ਦੀ ਪਹਾੜੀ ਦੱਸੀ ਹੈ। ਇਸ ਤਰ੍ਹਾਂ ਹਿੰਦੂਆਂ ਦੇ ਖ਼ਿਆਲ ਹਨ ਕਿ ਪਾਰਬਤੀ ਸ਼ਿਵ ਪਹਿਲੇ ਆਦਮੀ ਹਨ। ਕੋਈ ਸੀਤਾ-ਰਾਮ ਦੱਸ ਦਿੰਦਾ ਹੈ। ਕੋਈ ਵਿਸ਼ਨੂੰ ਲੱਛਮੀ ਮੰਨਦਾ ਹੈ 'ਅਸਲੀਅਤ ਨੂੰ ਤਾਂ ਅਕਾਲ ਪੁਰਖ ਹੀ ਜਾਣਦਾ ਹੈ।'





# ਮੱਕਾ ਸ਼ਰੀਫ਼

"ਮਹਾ ਦੀਨ ਤਬ ਪ੍ਰਭ ਉਪਰਾਜਾ। ਅਰਬ ਦੇਸ਼ ਕੋ ਕੀਨੋ ਰਾਜਾ॥ (ਬਚਿੱਤਰ ਨਾਟਕ) ਅਰਬ ਦੇਸ ਪੰਜਾਂ ਭਾਗਾਂ ਵਿਚ ਵੰਡਿਆ ਹੋਇਆ ਹੈ ਜਿਵੇਂ ਕਿ ਨਜ਼ਦ, ਤਿਹਾਮਹ, ਹਿਜਾਜ਼, ਯਮਨ ਔਰ ਅਰੂਜ਼ ਹਨ।"

ਅਰਬ ਦੇ ਪ੍ਰਚਾਰ ਸਮੇਂ ਗੁਰੂ ਜੀ ਯੂਰਪ ਅਤੇ ਰੂਸ ਆਦਿ ਦੇ ਭਾਗਾਂ ਵਿਚ ਵੀ ਪਹੁੰਚੇ ਸਨ। ਇਸਾਈ, ਮੁਸਾਈ, ਮੁਸਲਮਾਨ ਆਦਿ ਕੌਮਾਂ ਜਾਂ ਮਜ਼ਹਬਾਂ ਦਾ ਬਾਨੀ ਅਸਲ ਵਿਚ ਹਜ਼ਰਤ ਇਬਰਾਹੀਮ ਹੈ। ਸੁੰਨਤ ਦੀ ਰਸਮ ਇਸੇ ਤੋਂ ਜਾਰੀ ਹੋਈ। ਹਜ਼ਰਤ ਨੂਹ ਦੀ ਇਹ ਗਿਆਰਵੀਂ ਪੀੜ੍ਹੀ ਵਿਚ ਮੰਨਿਆ ਜਾਂਦਾ ਹੈ। ਇਸ ਦੀ ਕਬਰ ਹਰੂੰ ਫਿਰਸਤੀਨ ਵਿਖੇ ਪੂਜੀਦੀ ਹੈ, ਇਸ ਦਾ ਖਿਤਾਬ ਖਲੀਲੁਲਾ ਅਰਥਾਤ ਖ਼ੁਦਾ ਦਾ ਮਿੱਤਰ ਹੈ। ਹਜ਼ਰਤ ਇਬਰਾਹੀਮ ਦਾ ਜ਼ਿਕਰ ਚਾਰੇ ਕਿਤੇਬਾਂ ਅਰਥਾਤ ਤੌਰੇਤ, ਜ਼ਬੂਰਾ, ਅੰਜੀਲ ਅਤੇ ਕੁਰਾਨ ਵਿਚ ਹੈ, ਚਾਰੇ ਕਤੇਬਾਂ ਦੀਆਂ ਬੋਲੀਆਂ ਵੱਖੋ-ਵੱਖ ਹਨ। ਕੁਰਾਨ ਅਰਬੀ ਬੋਲੀ ਵਿਚ ਹੈ।

ਮੱਕਾ ਦੇਸ ਅਰਬ ਦਾ ਪ੍ਰਸਿੱਧ ਨਗਰ ਹੈ। ਇਹ ਹੀ ਹਜ਼ਰਤ ਮੁਹੰਮਦ ਸਾਹਿਬ ਦੀ ਜਨਮ ਭੂਮੀ ਹੈ। ਉਸ ਦੀ ਵੱਡੀ ਮਸੀਤ ਦਾ ਨਾਂਅ ਕਾਅਬਾ ਹੈ। ਸ਼ਹਿਰ ਮੱਕਾ ਜੱਦਹ ਦੀ ਬੰਦਰਗਾਹ ਤੋਂ ਸੱਤਰ ਕੁ ਮੀਲ ਹੈ। ਇਸ ਸ਼ਹਿਰ ਦਾ ਪਹਿਲਾ ਨਾਂਅ ਬੱਕਾ ਸੀ। ਨਜ਼ਦੀਕ ਖ਼ੁਸ਼ਕ ਪਹਾੜੀਆਂ ਹਨ। ਪਾਣੀ ਖਾਰਾ ਹੈ। 6-7 ਮੀਲਾਂ ਤੋਂ ਮਿੱਠਾ ਪਾਣੀ ਆਉਂਦਾ ਹੈ। ਮੱਕੇ ਨੂੰ ਉਮਲਾਕਰਾ ਅਰਥਾਤ ਨਗਰਾਂ ਦੀ ਮਾਤਾ ਮੰਨਿਆ ਹੈ। ਮੁਸਲਮਾਨ ਬੇਅੰਤ ਧਨ ਖ਼ਰਚ ਕੇ ਦੂਰ ਦੂਰ ਤੋਂ ਆ ਕੇ ਹੱਜ ਕਰਦੇ ਹਨ।

ਹਜ਼ਰਤ ਮੁਹੰਮਦ ਸਾਹਿਬ ਤੋਂ ਪਹਿਲਾਂ ਕਾਅਬਾ ਇੱਕ ਭਾਰੀ ਬੁੱਤਖ਼ਾਨਾ ਸੀ। ਬੁੱਤਾਂ ਨੂੰ ਮੁਹੰਮਦ ਸਾਹਿਬ ਨੇ ਤੋੜ ਕੇ ਸਾਫ਼ ਕਰ ਦਿੱਤਾ। ਇਸ ਨੂੰ ਖ਼ੁਦਾ ਦਾ ਘਰ ਠਹਿਰਾਇਆ। ਸਾਰੇ ਦੇਸ਼ਾਂ ਦੇ ਮੁਸਲਮਾਨ ਮੱਕੇ (ਕਾਅਬੇ) ਵੱਲ ਮੁੱਖ ਕਰ ਕੇ ਨਮਾਜ਼ ਗੁਜ਼ਾਰਦੇ ਹਨ। ਹਰ ਇੱਕ ਮਸੀਤ ਦਾ ਰੁਖ਼ ਜਾਂ ਸਿਜਦਾ ਸਥਾਨ ਮੱਕੇ ਵੱਲ ਹੁੰਦਾ ਹੈ।

ਕਾਅਬੇ ਵਿਚ ਮੁਹੰਮਦ ਸਾਹਿਬ ਜੀ ਦੇ ਹੱਥੀਂ ਰੱਖਿਆ ਕਾਲਾ ਪੱਥਰ ਦੱਸਿਆ ਹੈ। ਜਿਸ ਨੂੰ ਕਿ ਸਾਰੇ ਹਾਜੀ ਜਾ ਕੇ ਚੁੰਮਦੇ ਹਨ। ਕਿਹਾ ਜਾਂਦਾ ਹੈ ਕਿ ਕਾਅਬੇ ਦੀ ਨੀਂਹ ਬਾਬਾ ਆਦਮ ਨੇ ਰੱਖੀ ਸੀ। ਹਜ਼ਰਤ ਨੂਹ ਦੇ ਤੂਫ਼ਾਨ ਵੇਲੇ ਡਿੱਗਣ ਪਿੱਛੋਂ ਹਜ਼ਰਤ ਇਬਰਾਹੀਮ

ਨੇ ਬਣਵਾਇਆ। ਉਪਰੰਤ ਮੁਹੰਮਦ ਸਾਹਿਬ ਨੇ ਕਾਅਬੇ ਦਾ ਕਈ ਵੇਰੀ ਡਿੱਗਣਾ ਦੱਸਿਆ ਹੈ। ਸੰਨ 1040 ਵਿਚ ਰੋਮ ਦੇ ਬਾਦਸ਼ਾਹ ਸੁਲਤਾਨ ਮੁਰਾਦ ਚੌਥੇ ਨੇ ਬਣਵਾਇਆ ਸੀ। ਭੂਰੇ ਪੱਥਰ ਦੀ ਚਿਣਵਾਈ ਹੈ। ਕਾਲੇ ਪੱਥਰ ਨੂੰ ਸੰਗੇ ਅਸਬਦ ਬੋਲਦੇ ਹਨ। ਦੂਜੇ ਪੂਜਾ ਜੋਗ ਪੱਥਰ ਨੂੰ 'ਰੁਕਨੁਲਯਮਾਨ' ਕਹਿੰਦੇ ਹਨ। ਕਾਅਬੇ ਦਾ ਮੰਦਰ ਕਾਲੇ ਰੇਸ਼ਮ ਦੇ ਗਿਲਾਫ਼ ਨਾਲ ਢੱਕ ਕੇ ਰੱਖਦੇ ਹਨ। ਖ਼ਾਸ ਸਮੇਂ ਹੀ ਦਰਵਾਜ਼ਾ ਖੁਲ੍ਹਦਾ ਹੈ ਗਿਲਾਫ਼ 'ਤੇ ਕੁਰਾਨ ਦੀਆਂ ਆਇਤਾਂ ਲਿਖੀਆਂ ਹਨ।

ਮਿਹਰਾਬ ਕਮਾਨ ਦੀ ਸ਼ਕਲ ਦੀ ਡਾਟ ਦਾ ਨਾਂਅ ਹੈ, ਜਿੱਥੇ ਸਨਮੁਖ ਖੜ੍ਹੋ ਕੇ ਨਮਾਜ਼ ਪੜ੍ਹੀ ਜਾਂਦੀ ਹੈ। ਇਹ ਹਰ ਮਸੀਤ ਵਿਚ ਹੁੰਦੀ ਹੈ।

ਮਦੀਨਾ ਇੱਕ ਕਿਸਮ ਦਾ ਕਿਲ੍ਹਾ ਸੀ। ਦੁਸ਼ਮਨਾਂ ਤੋਂ ਤੰਗ ਆ ਕੇ ਹਜ਼ਰਤ ਸਾਹਿਬ ਇੱਥੇ ਹਿਜਰ ਕਰ ਆਏ ਸੀ ਜਿਸ ਤੋਂ ਹਿਜਰੀ ਸੰਨ ਪ੍ਰਚੱਲਤ ਹੈ। ਆਪ ਦੇ ਸਰੀਰ ਦਾ ਅੰਤ ਮਦੀਨੇ ਹੋਇਆ, ਕਬਰ ਦੀ ਪੂਜਾ ਅਤੇ ਜ਼ਿਆਰਤ ਹੁੰਦੀ ਹੈ। ਮਦੀਨੇ ਦਾ ਪਹਿਲਾ ਨਾਂਅ ਯਿਸ਼ਰਿਬ ਸੀ। ਗੁਰੂ ਜੀ ਇੱਥੇ ਵੀ ਪਧਾਰੇ ਸਨ। ਮੱਕੇ ਮਦੀਨੇ ਦੀ ਗੋਸਟ ਬਣੀ ਵੇਖੀਦੀ ਹੈ। ਮਦੀਨਾਂ ਮੁਸਲਮਾਨਾਂ ਲਈ ਮਹਾਨ ਤੀਰਥ ਅਤੇ ਪਵਿੱਤਰ ਸਥਾਨ ਹੈ।

ਭਾਈ ਮਰਦਾਨਾ ਗੁਰੂ ਜੀ ਦੇ ਨਾਲ ਹੀ ਅਰਬ ਦੇ ਦੌਰੇ ਸਮੇਂ ਗਿਆ ਸੀ। ਬਗਦਾਦ ਹਿੰਦੂਆਂ ਦੀ ਕਾਂਸ਼ੀ ਦੀ ਮਾਨਿੰਦ ਆਲਮਾਂ-ਫ਼ਾਜ਼ਲਾਂ, ਪੀਰਾਂ, ਫ਼ਕੀਰਾਂ ਦਾ ਸ਼ਹਿਰ ਹੈ। ਪੀਰ ਦਸਤਗੀਰ ਬਹਿਲੋਲ ਆਦਿ ਆਗੂਆਂ ਦੇ ਪੈਰੋਕਾਰ ਗੁਰੂ ਜੀ ਦੇ ਸ਼ਰਧਾਲੂ ਬਣੇ। ਉੱਥੇ ਗੁਰੂ ਜੀ ਦੀ ਯਾਦ ਵਿਚ ਅਰਬੀ ਬੋਲੀ ਵਿਚ ਕਤਬਾ ਲਗਾਇਆ ਹੋਇਆ ਹੈ। ਜਿਸ ਦਾ ਤਰਜਮਾ ਇਸ ਤਰ੍ਹਾਂ ਹੈ "ਵੇਖੋ! ਹਜ਼ਰਤ ਪਰਵਰਦਗਾਰ ਬਜ਼ੁਰਗ ਕੇਹੀ ਮੁਰਾਦ ਪੂਰੀ ਕੀਤੀ ਕਿ ਬਾਬੇ ਨਾਨਕ ਦੀ ਤਅਸੀਰ ਨਵੇਂ ਸਿਰੇ ਬਣ ਗਈ। ਸੱਤ ਵੱਡੇ ਵਲੀਆਂ ਨੇ, ਇਸ ਵਿਚ ਸਹਾਇਤਾ ਕੀਤੀ ਅਤੇ ਉਸ ਦੀ ਤਾਰੀਖ ਇਹ ਨਿਕਲੀ ਕਿ ਨੇਕਬਖ਼ਤ ਮੁਰੀਦ ਨੇ ਪਾਣੀ ਲਈ ਜ਼ਮੀਨ ਵਿਚ ਫ਼ੈਜ਼ ਦਾ ਚਸ਼ਮਾ ਜਾਰੀ ਕਰ ਦਿੱਤਾ। ਇਸ ਤੋਂ ਸਾਬਤ ਹੈ ਕਿ ਗੁਰੂ ਜੀ ਦੀ ਬਗਦਾਦ ਵਿਚ ਮਹਾਨ ਇੱਜ਼ਤ ਕੀਤੀ ਗਈ ਸੀ।

ਸਤਿਗੁਰਾਂ ਦੀ ਕਿਰਪਾ ਨਾਲ ਖਾਰੇ ਖੂਹ ਦਾ ਪਾਣੀ ਮਿੱਠਾ ਹੋ ਗਿਆ ਸੀ। ਇਹ ਕਤਬੇ ਦੇ ਲਾਗੇ ਹੈ। ਬਾਕੀ ਦੇ ਖੂਹ ਖਾਰੇ ਪਾਣੀ ਦੇ ਹਨ।





# ਖ਼ਵਾਜਾ ਖਿਜ਼ਰ

ਇਤਿਹਾਸ ਵਿਚ ਦੱਸਿਆ ਗਿਆ ਹੈ ਕਿ ਭਾਰਤ ਵਿਚ ਬਹੁਤੇ ਹਿੰਦੂ ਲੋਕ, ਮੁਸਲਮਾਨੀ ਹਕੂਮਤ ਦੀ ਤਲਵਾਰ ਭਾਵ ਜ਼ੋਰ ਜਬਰ ਨਾਲ ਬਣਦੇ ਸਨ। ਕਿਸੇ ਹੱਦ ਤੱਕ ਇਹ ਗੱਲ ਠੀਕ ਹੋਵੇਗੀ ਪਰ ਖੋਜ ਤੋਂ ਇਹ ਵੀ ਸਾਬਤ ਹੁੰਦਾ ਹੈ ਕਿ ਇਸ ਨਾਲੋਂ ਵੱਧ ਮੁਸਲਮਾਨ, ਸ਼ੇਖ਼ਾਂ ਪੀਰਾਂ, ਫ਼ਕੀਰਾਂ, ਮੌਲਵੀਆਂ ਕਾਜ਼ੀਆਂ ਆਦਿ ਦੇ ਉਪਦੇਸ਼ ਨਾਲ ਬਣੇ ਸਨ। ਇਸਲਾਮੀ ਦੇਸ਼ਾਂ ਵਿਚ ਇਹ ਲੋਕ ਏਸੇ ਕਰਕੇ ਆਉਂਦੇ ਸਨ। ਦੂਰ ਨਾ ਜਾਓ ਲੱਖਾਂ ਹਿੰਦੂ ਅਜੇ ਵੀ ਸੁਲਤਾਨ ਪੀਰ ਦੀ ਉਪਾਸਨਾ ਕਰਨ ਦਾ ਸਬੂਤ ਹਨ। ਭਾਰਤ ਵਿਚ ਹਜ਼ਾਰਾਂ ਪੀਰਖ਼ਾਨੇ ਹਨ ਅਤੇ ਲੱਖਾਂ ਸੁਲਤਾਨੀਏ ਹਨ। ਮਨੌਤ ਕਰਨ ਵਾਲੇ ਵੱਧ ਹਿੰਦੂ ਹੀ ਹਨ। ਮਾਲੇਰਕੋਟਲੇ ਵਾਲੇ ਪੀਰ ਦੇ ਲੱਖਾਂ ਉਪਾਸ਼ਕ ਹਨ, ਜੋ ਜ਼ਿਆਰਤਾਂ ਕਰਦੇ ਹਨ। ਬੱਕਰੇ, ਮੁਰਗੇ ਆਦਿ ਦੀ ਕੁਰਬਾਨੀ ਦਿੰਦੇ ਹਨ, ਗੁੱਗਾ ਪੀਰ ਵੀ ਮੁਸਲਮਾਨ ਸੀ, ਜਿਸ ਦੀਆਂ ਦੇਸ਼ ਵਿਚ ਹਜ਼ਾਰਾਂ ਮਾੜੀਆਂ ਹਨ। ਗੁੱਗੇ ਦੇ ਭਗਤ ਅਤੇ ਸਿੱਖ ਵਧੇਰੇ ਹਿੰਦੂ ਹੀ ਹਨ ਪਰ ਮੁਸਲਮਾਨ ਇਨ੍ਹਾਂ ਪੀਰਾਂ ਨੂੰ ਘੱਟ ਹੀ ਮੰਨਦੇ ਹਨ। ਇਸੇ ਤਰ੍ਹਾਂ ਸੈਂਕੜੇ ਸ਼ੇਖ਼ਾਂ ਦੀਆਂ ਕਬਰਾਂ ਪੂਜੀਆਂ ਜਾਂਦੀਆਂ ਹਨ। "ਖ਼ਵਾਜਾ ਖਿਜ਼ਰ" ਜਿਸ ਦਾ ਇਸ ਲੇਖ ਵਿਚ ਖ਼ਾਸ ਜ਼ਿਕਰ ਕਰਨਾ ਹੈ। ਇਸ ਦਾ ਅਸਲ ਨਾਂਅ ਸ਼ੇਖ਼ ਤਾਹਿਰ ਸੀ। ਇਸਲਾਮ ਰਾਜ ਸਮੇਂ ਇਹ ਭਾਰਤ ਵਿਚ ਆਇਆ, ਇਸ ਨੇ ਲੱਖਾਂ ਹਿੰਦੂਆਂ ਨੂੰ ਮੁਸਲਮਾਨ ਬਣਾਇਆ। ਇਸ ਦੀ ਗੱਦੀ ਅਜਮੇਰ ਵਿਚ ਹੈ। ਇਹ ਗੱਦੀ ਖ਼ਵਾਜਾ ਮੱਹੀਉੱਦੀਨ ਚਿਸ਼ਤੀ ਦੀ ਕਹਾਉਂਦੀ ਹੈ। ਰਾਜਪੂਤਾਨੇ ਵਿਚ ਲੱਖਾਂ ਰਾਜਪੂਤ ਇਸ ਗੱਦੀ ਦੀ ਮਨੌਤ ਕਰਕੇ 'ਮੁਸਲਮਾਨ' ਬਣੇ ਸਨ। ਇਹ ਸ਼ੇਖ਼ ਸੰਨ 1116 ਈ. ਵਿਚ ਅਜਮੇਰ ਆਇਆ ਅਤੇ ਬਰਾਬਰ ਸੱਤਰ ਸਾਲ ਇਸ ਨੇ ਇਸਲਾਮ ਮੱਤ ਦਾ ਪ੍ਰਚਾਰ ਕੀਤਾ। ਇਸ ਨੇ ਅਜਮੇਰ ਦੇ ਹਿੰਦੂ ਮਹੰਤਾਂ ਨੂੰ ਮੁਸਲਮਾਨ ਬਣਾਇਆ, 'ਜੋ ਵੱਡੇ ਪ੍ਰਸਿੱਧ ਹਿੰਦੂ ਮਹੰਤ ਸਨ। ਜਿਸ ਕਾਰਨ ਉਨ੍ਹਾਂ ਦੇ ਸਿੱਖ ਵੀ ਮੁਸਲਮਾਨ ਬਣੇ। ਇਸ ਸ਼ੇਖ਼ ਦੀ ਪੁੱਤਰੀ ਹਾਫ਼ਜ਼ਾਂ ਨੇ ਸਾਰੀ ਉਮਰ ਪ੍ਰਚਾਰ ਕਰਕੇ ਲੱਖਾਂ ਹਿੰਦੂ ਔਰਤਾਂ ਨੂੰ ਇਸਲਾਮ ਵਿਚ ਲਿਆਂਦਾ। ਅੱਜਕੱਲ੍ਹ 'ਉਸ ਸ਼ੇਖ਼ ਤਾਹਿਰ ਦੇ ਮਕਬਰੇ ਜਾਂ ਕਬਰ ਨੂੰ 'ਖ਼ਵਾਜਾ ਖਿਜ਼ਰ ਦੀ ਦਰਗਾਹ' ਕਿਹਾ ਜਾਂਦਾ ਹੈ। ਉਸ ਦੀ ਗੱਦੀ 'ਤੇ ਬੜੇ ਹੀ ਪੀਰ ਪ੍ਰਚਾਰਕ ਪੈਦਾ ਹੋਏ। ਅੱਜਕੱਲ੍ਹ ਵੀ ਲੱਖਾਂ ਹਿੰਦੂ ਅਤੇ ਮੁਸਲਮਾਨ ਇਕੱਠੇ ਪੂਜਾ ਕਰਦੇ ਹਨ। ਖ਼ਵਾਜਾ ਖਿਜ਼ਰ ਦਾ ਮੁਰਸ਼ਦ ਅਬਦੁਲ ਕਾਦਰ ਸੀਲਾਨੀ ਪ੍ਰਸਿੱਧ ਪੀਰ ਸੀ। ਸ਼ੇਖ਼ ਤਾਹਿਰ (ਖ਼ਵਾਜਾ ਖਿਜ਼ਰ) ਨੇ ਸੰਨ 1235 ਵਿਚ ਚਲਾਣਾ ਕੀਤਾ

ਸੀ। ਪਿੱਛੋਂ ਵੀ ਪ੍ਰਚਾਰ ਹੁੰਦਾ ਰਿਹਾ ਸੀ। ਇਸ ਗੱਦੀ ਨੂੰ ਇਸਲਾਮ ਮੱਤ ਦੇ ਬਾਦਸ਼ਾਹ ਅਤੇ ਹਾਕਮ ਮੰਨਦੇ ਆਏ ਹਨ ਅਤੇ ਬੇਸ਼ੁਮਾਰ ਰੁਪਿਆ ਦਿੰਦੇ ਸਨ। ਖ਼ਵਾਜਾ ਖਿਜ਼ਰ ਦੀ ਦਰਗਾਹ ਦੀ ਜ਼ਿਆਰਤ ਨੂੰ ਹੁਣ ਵੀ ਵਧੇਰੇ ਮੁਸਲਮਾਨ ਦੇਸ਼ ਪ੍ਰਦੇਸ਼ ਦੇ ਜਾਂਦੇ ਹਨ। ਕਿੰਨੇ ਹਿੰਦੂ ਵੀ ਜ਼ਿਆਰਤ ਕਰਦੇ ਹਨ। ਇਸ ਲਿਖਤ ਦਾ ਮੁੱਦਾ ਇਹ ਹੈ ਕਿ ਬੇਸ਼ੱਕ ਤਲਵਾਰ ਤੇ ਹਕੂਮਤ ਦੇ ਜ਼ੋਰ ਨਾਲ ਲੱਖਾਂ ਮੁਸਲਮਾਨ ਬਣੇ ਪਰ ਇਨ੍ਹਾਂ ਸ਼ੇਖਾਂ ਨੇ ਵੀ ਲੱਖਾਂ ਬਣਾਏ ਸਨ। ਖ਼ਵਾਜਾ ਖਿਜ਼ਰ ਦੇ ਪੁਜਾਰੀ, ਸੁਲਤਾਨੀਏ ਮਾਲੇਰਕੋਟਲੇ ਦੇ ਪੀਰ ਦੇ ਉਪਾਸ਼ਕ, ਵਰਣ ਦੇਵਤੇ ਦੇ (ਖ਼ਵਾਜਾ ਖਿਜ਼ਰ) ਮੰਨਣ ਵਾਲੇ ਇਸ ਤਰ੍ਹਾਂ ਪੰਜ ਪੀਰੀਏ ਹਿੰਦੂ ਲੋਕ ਕੁੱਠਾ ਮਾਸ 'ਮੁਸਲਮਾਨਾਂ' ਤੋਂ ਲੈ ਕੇ ਆਉਂਦੇ ਹਨ।' ਕਾਇਦੇ ਮੂਜਬ ਐਸੇ ਹਿੰਦੂ ਨੀਮ-ਮੁਸਲਮਾਨ ਹੀ ਕਹੇ ਜਾ ਸਕਦੇ ਹਨ। ਅਜਮੇਰ ਵਾਲੇ ਖ਼ਵਾਜਾ ਖਿਜ਼ਰ ਦੀ ਏਨੀ ਮਨੌਤ ਸੀ ਕਿ ਮੁਸਲਮਾਨ ਬਾਦਸ਼ਾਹ ਆਪਣੀਆਂ ਕਮਾਣਾਂ ਚੜ੍ਹਾ ਕੇ ਇੱਥੇ ਗੱਦੀ ਦੀ ਰਸਮ ਅਦਾ ਕਰਦੇ ਸਨ। ਮਜਾਵਰ ਰੁਪਏ ਲੈ ਕੇ ਇੱਕ ਸੁਰੰਗ ਰਾਹੀਂ ਕਮਾਣਾ ਚੜ੍ਹਾ ਦਿੰਦੇ ਸਨ। ਬਾਦਸ਼ਾਹ ਔਰੰਗਜ਼ੇਬ ਨੇ ਇਨ੍ਹਾਂ ਦੀ ਠੱਗੀ ਨੂੰ ਨੰਗੇ ਕਰ ਦਿੱਤਾ ਸੀ ਜਦੋਂ ਕਿ ਸ਼ਾਹਜ਼ਾਦਾ ਦਾਰਾ ਦੀ ਕਮਾਨ ਚੜ੍ਹਾਈ ਸੀ।'





# ਇਸਲਾਮੀ ਫ਼ਿਰਕੇ

ਮੁਸਲਮਾਨਾਂ ਵਿਖੇ ਆਮ ਤੌਰ 'ਤੇ ਦੋ ਹੀ ਪ੍ਰਸਿੱਧ ਫ਼ਿਰਕੇ ਮੰਨੇ ਗਏ ਹਨ ਜਿਨ੍ਹਾਂ ਦੇ ਨਾਂਅ ਸੁੰਨੀ ਅਤੇ ਸ਼ੀਆ ਹਨ। ਸੁੰਨੀ ਤੋਂ ਭਾਵ ਜੋ ਹਜ਼ਰਤ ਮੁਹੰਮਦ ਸਾਹਿਬ ਦੀ ਸੁੰਨਤ ਨੂੰ ਮੰਨਦਾ ਹੈ। ਸੁੰਨੀ ਲੋਕ ਚਾਰ ਯਾਰਾਂ ਨੂੰ ਕ੍ਰਮਵਾਰ ਖ਼ਲੀਫ਼ੇ ਮੰਨਦੇ ਹਨ। ਇਹ ਹਜ਼ਰਤ ਅਲੀ ਵਿਚ ਕੋਈ ਵਾਧਾ ਨਹੀਂ ਸਮਝਦੇ। ਸੁੰਨੀਆਂ ਦੇ ਚਾਰ ਇਮਾਮ ਪ੍ਰਸਿੱਧ ਹਨ—ਅਬੂਹਨੀਫ਼ਾ, ਸਾਫ਼ੀ, ਮਾਲਿਕ, ਅਹਮਦ ਇਬਨਹੰਬਲ। ਭਾਈ ਗੁਰਦਾਸ ਜੀ ਨੇ ਇਨ੍ਹਾਂ ਨੂੰ ਹੀ ਚਾਰ ਮਜ਼ਹਬਾਂ ਵਿਚ ਮੰਨਿਆ ਹੈ। ਚਾਰ ਵਰਣ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ। ਗਿਣਤੀ ਅਨੁਸਾਰ ਸ਼ੀਆ ਨਾਲੋਂ ਸੁੰਨੀ ਵੱਧ ਹਨ। ਸ਼ੀਆ ਮੁਸਲਮਾਨ ਹਜ਼ਰਤ ਮੁਹੰਮਦ ਸਾਹਿਬ ਦੇ ਦਾਮਾਦ ਅਲੀ ਦੇ ਪੈਰੋਕਾਰ ਹਨ। ਇਹ ਅਸਲੀ ਖ਼ਲੀਫ਼ਾ ਅਲੀ ਨੂੰ ਮੰਨਦੇ ਹਨ ਤੇ ਆਖਦੇ ਹਨ ਕਿ ਪਹਿਲੇ ਤਿੰਨੇ ਖ਼ਲੀਫ਼ੇ ਹਜ਼ਰਤ ਸਾਹਿਬ ਦੇ ਜਾਨਸ਼ੀਨ ਨਹੀਂ ਸਨ। ਸੁੰਨੀ ਲੋਕ ਸ਼ੀਆ ਫ਼ਿਰਕੇ ਨੂੰ ਰਾਫ਼ਜੀ ਕਹਿੰਦੇ ਹਨ, ਜਿਸ ਦਾ ਭਾਵ ਹੈ ਤਿਆਗੀ ਭਾਵ ਸਤ ਦੇ ਤਿਆਗਣ ਵਾਲੇ। ਸੋ ਇਹ ਭਾਗੀ ਇਖ਼ਤਲਾਫ ਹੈ। ਸ਼ੀਆ ਲੋਕ ਹੀ ਹਜ਼ਰਤ ਹੁਸੈਨ ਦੀ ਯਾਦਗਾਰ ਵਿਚ ਤਾਜੀਏ, ਮਹੱਰਮਾਂ ਵਿਚ ਮਨਾਉਂਦੇ ਹਨ ਅਤੇ ਭਾਰੀ ਸੋਗ ਮਨਾਉਂਦੇ ਹਨ। ਵੈਸੇ ਮੁਸਲਮਾਨਾਂ ਵਿਚ ਬਹੱਤਰ ਪ੍ਰਸਿੱਧ ਫ਼ਿਰਕੇ ਬਣ ਗਏ ਹਨ ਜਿਨ੍ਹਾਂ ਦਾ ਸੰਖੇਪ ਹਾਲ ਅੱਗੇ ਦਿੱਤਾ ਜਾਂਦਾ ਹੈ :

ਇਸਲਾਮ ਮਤਿ ਦੇ ਬਹੱਤਰ ਪ੍ਰਸਿੱਧ ਫ਼ਿਰਕੇ ਹਨ। ਇਹ ਮੁਹੰਮਦ ਸਾਹਿਬ ਦੇ ਸਾਹਮਣੇ ਹੀ ਬਣਨੇ ਸ਼ੁਰੂ ਹੋ ਗਏ ਸਨ। ਹਦੀਸ ਤਿਮਰਜੀ ਅਨੁਸਾਰ ਮੁਹੰਮਦ ਸਾਹਿਬ ਨੇ ਕਿਹਾ ਸੀ,"ਬਨੀ ਇਸਰਾਈਲ ਦੇ ਤਿਹੱਤਰ ਫ਼ਿਰਕੇ ਹੋਵਣਗੇ ਅਤੇ ਇੱਕ ਤੋਂ ਛੁਟ ਬਾਕੀ ਸਾਰੇ ਨਰਕਾਂ ਵਿਚ ਜਾਣਗੇ। ਬਹਿਸ਼ਤਾਂ ਵਿਚ ਕੇਵਲ ਇਕੋ ਜਾਵੇਗਾ ਜੋ ਮੇਰੀ ਅਤੇ ਮੇਰੇ ਸਹਾਬਾਂ ਦੀ ਮਰਿਆਦਾ ਵਿਚ ਚੱਲੂਗਾ।" ਇਸ ਕਥਨ ਮੁਜਬ ਸੁੰਨੀ ਲੋਕ ਸਮਝਦੇ ਹਨ ਕਿ ਬਹਿਸ਼ਤਾਂ ਵਿਚ ਲੈ ਜਾਣ ਵਾਲੇ ਸੁੰਨੀ ਫ਼ਿਰਕੇ ਦੇ ਨਿਯਮ ਹਨ। ਬਹੱਤਰ ਫਿਰਕਿਆਂ ਦੀਆਂ ਮੁੱਖ ਅੱਠ ਸ਼੍ਰੇਣੀਆਂ ਹਨ। ਅੱਠਾਂ ਦੀਆਂ ਸ਼ਾਖਾਵਾਂ ਅੱਗੇ ਤੋਂ ਅੱਗੇ ਹਨ ਜਿਵੇਂ ਕਿ ਮੁਅਤਜਿਲਹ ਸ਼ੀਆ, ਖਵਾਰਿਜ, ਮੁਰਜੀਯਹ, ਨਜ਼ਾਰੀਯਹ, ਜ਼ਬਰੀਯਹ, ਕੁਦਰੀਯਹ, ਮੁਸ਼ਬੀਹ ਇਹ ਅੱਠੇ ਸ਼੍ਰੇਣੀਆਂ ਅੱਗੇ ਫੈਲੀਆਂ ਹਨ ਜਿਵੇਂ ਕਿ (1) ਫ਼ਿਰਕਾ ਮੁਅਤਜਿਲਹ, ਭਾਵ ਕਿਨਾਰਾ ਕਰਨ ਵਾਲੇ ਇਹ ਦੂਜੀ ਹਿਜ਼ਰੀ ਵਿਚ ਵਾਸਿਲ ਬਿਨਅਤਾ ਨੇ ਚਲਾਇਆ ਸੀ। ਇਸ ਦੀਆਂ ਇੱਕੀ

ਸ਼ਾਖਾਵਾਂ ਅੱਗੇ ਚੱਲੀਆਂ ਅਤੇ ਸ਼ੀਆ ਦੀਆਂ ਚੌਵੀ ਸ਼ਾਖਾਂ (ਫ਼ਿਰਕੇ) ਚੱਲੀਆਂ ਹਨ। ਸ਼ੀਆ ਲੋਕ ਇਮਾਮ ਅਲੀ ਦੇ ਪੈਰੋਕਾਰ ਹਨ। ਇਸ ਮਤਿ ਦਾ ਬਾਨੀ ਅਬਦੁਲ ਬਿਨਾ ਸਬਾ ਹੈ। ਇਹ ਮੰਨਦੇ ਹਨ ਕਿ ਹਜ਼ਰਤ ਅਲੀ ਮਰੇ ਨਹੀਂ ਅਤੇ ਹਜ਼ਰਤ ਮੁਹੰਮਦ ਸਾਹਿਬ ਫਿਰ ਸੰਸਾਰ ਵਿਚ ਆਉਣਗੇ। ਇਨ੍ਹਾਂ ਦੇ 24 ਭੇਦ ਹਨ। ਅੱਗੇ ਖਵਾਰਜ ਮੁਖੀ ਫ਼ਿਰਕਾ ਹੈ। ਇਨ੍ਹਾਂ ਦੇ ਅੱਗੇ ਸੱਤ ਫ਼ਿਰਕੇ ਬੱਝ ਗਏ ਹਨ।

ਜਿਸ ਸਮੇਂ ਹਜ਼ਰਤ ਅਲੀ ਜੰਗ ਕਰਦਾ ਸੀ ਉਸ ਵੇਲੇ ਕੁਝ ਲੋਕ ਇਨ੍ਹਾਂ ਤੋਂ ਅੱਡ ਹੋ ਗਏ ਜਿਨ੍ਹਾਂ ਦਾ ਫ਼ਿਰਕਾ ਵੱਖ ਹੋ ਗਿਆ ਸੀ। ਜੰਗ ਅਮੀਰ ਮੁਆਵੀਯਹ ਨਾਲ ਸੀ। ਇਸ ਤੋਂ ਵੱਖਰਾ ਚੌਥਾ ਮੁਖੀ ਫ਼ਿਰਕਾ ਮੁਰਾਜੀਯਹ ਹੈ ਭਾਵ ਹਸਾਨ ਬਿਨ ਬਲਾਲ ਮੁਰਜੀ ਦਾ ਫਿਰਕ ਇਹ ਕੇਵਲ ਖ਼ੁਦਾ ਅਤੇ ਰਸੂਲ 'ਤੇ ਨਿਸਚਾ ਰੱਖਦਾ ਹੈ। ਜਾਨਸ਼ੀਨ ਨੂੰ ਨਹੀਂ ਮੰਨਦਾ। ਇਸ ਫ਼ਿਰਕੇ ਦੇ ਅੱਗੇ ਦਸ ਭੇਦ ਹਨ। ਇਸ ਥਾਂ ਅੱਗੇ ਪੰਜਵਾਂ ਸੁਖੀ ਨਜ਼ਾਰੀਯਹ ਫ਼ਿਰਕਾ ਹੈ, ਇਹ ਹੁਸੈਨ ਬਿਨ ਮੁਹੰਮਦ ਬਿਨ ਅਬਦੁੱਲਾ ਨਜ਼ਾਰ ਦਾ ਚਲਾਇਆ ਫ਼ਿਰਕਾ ਹੈ। ਇਨ੍ਹਾਂ ਦੇ ਨਿਜ਼ਾਮ ਖਲੀਫ਼ਿਆਂ ਬਾਰੇ ਨੇਮ ਸੁੰਨੀਆਂ ਨਾਲ ਰਲਦੇ ਹਨ।

ਇਸ ਦੇ ਅੱਗੇ ਚਾਰ ਫ਼ਿਰਕੇ ਬਣੇ ਹਨ।ਅੱਗੇ ਪੰਜਵੇਂ ਮੁਖੀ ਫ਼ਿਰਕੇ ਦਾ ਨਾਂਅ 'ਜ਼ਬਰੀਯਹ' ਹੈ। ਇਨ੍ਹਾਂ ਦਾ ਮੁਖ ਉਦੇਸ਼ ਹੈ ਕਿ ਸ਼ੁੱਭ-ਅਸ਼ੁੱਭ ਕਰਮ ਕਰਨ ਵਿਚ ਮਨੁੱਖ ਬੇਵੱਸ ਹੈ ਸਭ ਪ੍ਰੇਰਨਾ ਖ਼ੁਦਾ ਵਲੋਂ ਹੁੰਦੀ ਹੈ। ਇਸ ਦੇ ਅੱਗੇ ਚਾਰ ਭੇਦ ਹਨ। ਛੇਵਾਂ ਮੁਖੀ ਫ਼ਿਰਕਾ ਜਰਾਰੀਯਹ ਹੈ, ਭਾਵ ਜ਼ਰਾਰ ਬਿਨ ਉਮਰ ਅਨਗਾਮੀ ਦਾ। ਇਹ ਸਮਝਦੇ ਹਨ ਕਿ ਕਿਆਮਤ ਦੇ ਦਿਨੀਂ ਖ਼ੁਦਾ ਦਾ ਦੀਦਾਰ ਹੋਵੇਗਾ। ਉਹ ਨੇਤ੍ਰ ਹੋਰ ਹੋਣਗੇ ਜੋ ਦਰਸ਼ਨ ਕਰਨਗੇ। ਇਸ ਦੀਆਂ ਸ਼ਾਖ਼ਾਂ ਨਹੀਂ ਹਨ। ਅਗਲਾ ਹੈ ਕਦਰੀਯਹ, ਇਹ ਫ਼ਿਰਕਾ ਮਸ਼ਬਿਕ ਬਿਨ ਖ਼ਲਾਲ ਜਹਨੀ ਨੇ ਚਲਾਇਆ ਸੀ। ਇਹ ਨਿਸਚਾ ਰੱਖਦੇ ਹਨ ਕਿ ਸ਼ੁੱਭ ਅਸ਼ੁਭ ਕਰਮ ਜੀਵ ਆਪ ਹੀ ਕਰਦਾ ਹੈ, ਖ਼ੁਦਾ ਦਾ ਕੋਈ ਦਖ਼ਲ ਨਹੀਂ ਹੈ। ਇਹ ਸੰਨ 80 ਵਿਚ ਹੋਇਆ ਸੀ।

ਅੱਗੇ ਹੈ ਮੁਖੀ ਫ਼ਿਰਕਾ ਮੁਸਬੀਹ ਇਹ ਫ਼ਿਰਕਾ ਖ਼ੁਦਾ ਨੂੰ ਆਦਮੀ ਦੀ ਤਰ੍ਹਾਂ ਬੋਲਣ-ਚਾਲਣ ਵਾਲਾ ਮੰਨਦਾ ਹੈ। ਉਸ ਦੀ ਸ਼ਕਲ ਆਦਮੀ ਵਰਗੀ ਹੈ ਤਦੇ ਮੁਸ਼ਬੀਹ ਤੋਂ ਭਾਵ ਸਾਮਾਨ ਯਾਂ ਬਰਾਬਰੀ ਹੈ। ਇਸ ਤਰ੍ਹਾਂ 72 ਫ਼ਿਰਕੇ ਹਨ। ਅੱਜਕੱਲ੍ਹ ਸੈਂਕੜੇ ਹੋਣਗੇ। ਜੋ ਵੀ ਸਿਆਣਾ ਪੁਰਸ਼ ਹੋਇਆ ਹੈ, ਉਸੇ ਨੇ ਆਪਣਾ ਫ਼ਿਰਕਾ ਚਲਾ ਲਿਆ। ਫ਼ਿਰਕੇ ਅਸਲੀਅਤ ਨੂੰ ਛੱਡ ਕੇ ਮਨਮਤਾਂ ਨਾਲ ਬਣਦੇ ਹਨ।

ਇਸਲਾਮ ਮਤਿ ਦੇ ਮੁੱਖ ਨਿਯਮ ਇਸ ਤਰ੍ਹਾਂ ਦੇ ਹਨ, ਸਿਰ ਝੁਕੌਣਾ, (ਸਿਜਦਾ) ਖ਼ੁਦਾ ਦਾ ਹੁਕਮ ਮੰਨਣਾ। ਇਸਲਾਮ ਮਤਿ ਦੇ ਧਾਰਨੇ ਵਾਲੇ ਨੂੰ ਮੁਸਲਿਮ ਜਾਂ ਮੁਸਲਮਾਨ ਕਹਿੰਦਾ ਹੈ। ਇਸਲਾਮ ਪੰਜ ਵੇਲੇ ਨਮਾਜ਼ ਗੁਜ਼ਾਰਨੀ, ਜ਼ਕਾਤ (ਖ਼ੈਰਾਤ) ਦੇਣੀ, ਮਹੀਨਾ ਰਮਜ਼ਾਨ ਦਾ ਰੋਜ਼ਿਆਂ ਮੰਨਣਾ, ਮੱਕੇ ਅਰਥਾਤ ਕਾਅਬੇ ਦਾ ਹੱਜ ਕਰਨਾ। ਇਨ੍ਹਾਂ ਪੰਜਾਂ ਨਿਯਮਾਂ ਤੋਂ ਬਿਨਾਂ ਜੋ ਪੁਰਸ਼ ਰਸੂਲ ਮੁਹੰਮਦ ਅਤੇ ਖ਼ੁਦਾ ਦੇ ਫਰਿਸ਼ਤੇ ਅਤੇ ਕੁਰਾਨ ਦੇ ਅੰਤਿਮ ਫ਼ੈਸਲੇ ਮੰਨਦਾ ਹੈ ਅਤੇ ਖ਼ੁਦਾ ਦਾ ਪੱਕਾ ਵਿਸ਼ਵਾਸੀ ਹੈ, ਉਸ ਨੂੰ ਮੋਮਿਨ ਅਰਥਾਤ ਸ਼ਰਧਾਵਾਨ ਮੁਸਲਮਾਨ ਆਖੀਦਾ ਹੈ। ਮੁਸਲਮਾਨ ਮਜ਼ਬ ਸ਼ਰਾ (ਸ਼ਰੀਅਤ) ਦੇ ਕਾਰਨ ਬਹੁਤ ਪੱਕਾ ਮਜ਼ਬ ਹੈ।

ਵਹਾਬੀ ਮੁਸਲਮਾਨ ਦਾ ਫ਼ਿਰਕਾ ਅਬਦੁਲ ਵਹਾਬ ਦੇ ਬੇਟੇ ਮੁਹੰਮਦ ਨੇ ਚਲਾਇਆ ਜੋ ਮੁਸਲਮਾਨਾਂ ਦਾ ਇੱਕ ਪ੍ਰਸਿੱਧ ਫ਼ਿਰਕਾ ਹੈ। ਇਹ ਵਿਦਵਾਨ ਅਰਬ ਦੇਸ਼ ਦੇ ਨਜਦ ਭਾਗ

ਦੇ ਆਯਨ ਨਾਮੀ ਸਥਾਨ ਵਿਚ 1691 ਈ. ਵਿਚ ਜਨਮਿਆ ਸੀ। ਇਸ ਨੇ ਹੰਬਲਾ ਫ਼ਿਰਕੇ ਦੇ ਨਿਯਮਾਂ ਅਨੁਸਾਰ ਇਸਲਾਮ ਦੀ ਸੰਥਿਆ ਲਈ ਸੀ। ਮਦੀਨੇ ਆਦਿ ਨਗਰਾਂ ਵਿਚ ਇਸ ਫ਼ਿਰਕੇ ਦਾ ਕਾਫ਼ੀ ਪ੍ਰਚਾਰ ਕੀਤਾ। ਇਸ ਦਾ ਮੁੱਦਾ ਸੀ ਕਿ ਖ਼ੁਦਾ ਨਾਲ ਪੀਰਾਂ ਪੈਗੰਬਰਾਂ ਨੂੰ ਸਮਾਨ ਨਾ ਕਰੋ। ਖ਼ੁਦਾ ਇਕੋ ਹੈ ਅਤੇ ਉਹ ਵਾਹੁਦਲਾਸ਼ਰੀਕ ਹੈ। ਮੁਹੰਮਦ ਸਾਹਿਬ ਦੀ ਕਬਰ ਦੀ ਪੂਜਾ ਨਾ ਕਰੋ, ਤਸਬੀ ਨਾਲ ਖ਼ੁਦਾ ਦਾ ਨਾਂਅ ਗਿਣ ਕੇ ਨਾ ਜਪੋ। ਮੁਹੰਮਦ ਸਾਹਿਬ ਦੇ ਜਨਮ ਦਿਨ ਨਾ ਮਨਾਓ। ਬੇਸ਼ੁਮਾਰ ਮੁਸਲਮਾਨ ਇਸ ਦੇ ਸਿਧਾਂਤ ਦੇ ਮੰਨਣ ਹਿਤ ਕਾਇਲ ਹੋ ਗਏ ਸਨ। ਵਾਬੀ ਫ਼ਿਰਕਾ ਸਾਰੇ ਪਾਸੀਂ ਵਧ ਗਿਆ ਸੀ। ਇਹ ਲੋਕ ਹਜ਼ਾਮਤਾਂ ਨਹੀਂ ਕਰਵਾਉਂਦੇ, ਸਾਬਤ ਕੇਸ ਰੱਖਦੇ ਹਨ। ਇਸ ਮੁਹੰਮਦ ਸਾਹਿਬ ਦਾ ਅੰਤ ਸੰਨ 1765 ਵਿਚ ਹੋਇਆ। ਇਸ ਦੇ ਸਪੁੱਤਰ ਅਬਦੁਲ ਅਜ਼ੀਜ਼ ਨੇ ਵਾਹਬੀ ਮਤਿ ਦਾ ਬਹੁਤ ਪ੍ਰਚਾਰ ਕੀਤਾ। ਇਸ ਦੇ ਪੋਤਰੇ ਸ਼ਾਅਦ ਨੇ ਮੱਕਾ ਮਦੀਨਾ ਆਦਿ ਫ਼ਤਹਿ ਕਰਕੇ ਕਈ ਸਾਲ ਹਕੂਮਤ ਕੀਤੀ। ਵਹਾਬੀ ਲੋਕ ਮੁਵਹਿਦ ਅਰਥਾਤ ਇੱਕ ਖ਼ੁਦਾ ਦੇ ਪੁਜਾਰੀ ਕਹਾਉਂਦੇ ਹਨ। ਦੂਜਿਆਂ ਨੂੰ ਵਿੱਲੜ ਮੰਨਦੇ ਹਨ।





# ਇਸਲਾਮ ਮਤਿ ਦੇ ਬਜ਼ੁਰਗ

ਮੁਸਲਮਾਨਾਂ ਵਿਚ ਦਿਕਪਾਲਾਂ ਦੇ ਮੁਕਾਬਲੇ ਅਬਦਾਲ ਮੰਨੇ ਹਨ। ਦਿਕਪਾਲ ਚਾਰੇ ਪਾਸੀਂ ਹਨ ਪਰ ਮੁਸਲਮਾਨ ਸੱਤਰ (70) ਅਬਦਾਲ ਮੰਨਦੇ ਹਨ ਜਿਨ੍ਹਾਂ ਵਿਚੋਂ ਚਾਲੀ ਸਾਮ (ਸੇਰੀਆ) ਵਿਚ ਅਤੇ ਤੀਹ ਹੋਰ ਥਾਈਂ ਰਹਿੰਦੇ ਹਨ। ਅਬਦਾਲਾਂ ਦੇ ਪ੍ਰਧਾਨਾਂ ਨੂੰ ਗੌਸ ਕਹਿੰਦੇ ਹਨ। ਦੱਸਿਆ ਹੈ ਕਿ ਇਨ੍ਹਾਂ ਦੀ ਬੰਦਗੀ ਅਤੇ ਸ਼ਕਤੀ ਕਰਕੇ ਸੰਸਾਰ ਕਾਇਮ ਹੈ। ਅਬਦਾਲ ਦੇ ਸ਼ਬਦ ਅਰਥ ਬਦਲਣ ਵਾਲਾ ਹੈ। ਜਦੋਂ ਕੋਈ ਅਬਦਾਲੀ ਮਰ ਜਾਂਦਾ ਹੈ ਤਾਂ ਉਸ ਦੀ ਜਗ੍ਹਾ ਹੋਰ ਵਲੀ ਨੀਅਤ ਹੁੰਦਾ ਹੈ। ਗੁਰਬਾਣੀ ਵਿਚ ਅਬਦਾਲਾਂ ਬਾਰੇ ਪ੍ਰਮਾਣ ਹੈ 'ਮਾਰਫਤਿ ਮਨੁ ਮਾਰਹੁ ਅਬਦਾਲਾ।' ਮਾਰੂ ਸੋਲਹੇ ਮ: ੫॥ ਭਾਵ ਮਨ ਨੂੰ ਵੱਸ ਕਰਨਾ ਅਸਲੀ ਅਬਦਾਲ ਡਿਗਰੀ ਹੈ। ਪੰਜ ਦਰਜਿਆਂ ਵਿਚੋਂ ਅਬਦਾਲ ਇੱਕ ਦਰਜਾ ਹੈ। ਵੈਸੇ ਪੰਜ ਡਿਗਰੀਆਂ ਇਹ ਹਨ 'ਗੌਸ, ਕਲੰਦਰ, ਅਬਦਾਲ, ਕੁਤਬ ਅਤੇ ਵਲੀ' ਕਈਆਂ ਨੇ ਕੇਵਲ ਚਾਲੀ ਅਬਦਾਲ ਲਿਖੇ ਹਨ। 'ਕਰ ਅਬਦਾਲੀ ਭੇਸਵਾ' (ਭੈਰਉ ਨਾਮ ਦੇਵ)।

ਨਾਮਦੇਵ ਜੀ ਨੇ ਸ੍ਰੀਕ੍ਰਿਸ਼ਨ ਜੀ ਨੂੰ ਅਬਦਾਲ ਭੇਸ ਵਿਚ ਪਰੀਖਿਆ ਸੀ।

ਸੁਲੇਮਾਨ ਪੈਗੰਬਰ ਮੁਸਲਮਾਨਾਂ ਵਿਚ ਪ੍ਰਸਿੱਧ ਤੇ ਸਮੇਂ ਦਾ ਬਾਦਸ਼ਾਹ ਸੀ। ਇਸ ਦਾ ਅੰਤ 1030 ਸਾਲ ਈਸਵੀ ਤੋਂ ਪਹਿਲਾਂ ਹੋਇਆ ਅਤੇ ਜਨਮ 975 ਈਸਵੀ ਤੋਂ ਪਹਿਲੇ ਦਾ ਦੱਸਿਆ ਜਾਂਦਾ ਹੈ। ਇੱਕ ਕਥਾ ਅਨੁਸਾਰ ਇਸ ਨੇ ਚਾਲੀ ਸਾਲ ਯੋਰੋਸ਼ਲਮ ਵਿਚ ਰਾਜ ਕੀਤਾ ਸੀ। ਸੰਸਾਰ ਪ੍ਰਸਿੱਧ ਯਹੂਦੀ ਅਤੇ ਇਸਾਈਆਂ ਦਾ ਮੰਦਰ ਏਸੇ ਨੇ ਬਣਵਾਇਆ ਸੀ। ਸੁਲੇਮਾਨ ਦੀ ਕਬਰ ਯੋਰੋਸ਼ਲਮ ਵਿਚ ਹੈ। ਇਹ ਹਜ਼ਰਤ ਦਾਊਦ ਬਾਦਸ਼ਾਹ ਦਾ ਬੇਟਾ ਸੀ। ਮਾਤਾ ਦਾ ਨਾਂਅ ਬਤਸਬਾ ਸੀ। ਇਹ ਇਸਰਾਈਲੀ ਕੌਮ ਦਾ ਮੁਖੀਆ ਸੀ। ਕੁਰਾਨ ਅਤੇ ਅੰਜੀਲ ਵਿਚ ਇਸ ਦਾ ਜ਼ਿਕਰ ਹੈ। ਇਹ ਹਰ ਇੱਕ ਜਾਨਵਰ ਦੀ ਬੋਲੀ ਸਮਝਦਾ ਸੀ। ਇਸ ਦੀਆਂ 700 ਇਸਤਰੀਆਂ ਅਤੇ 300 ਗੋਲੀਆਂ ਲਿਖੀਆਂ ਹਨ। ਸੁਲੇਮਾਨ ਦੇ ਪੁੱਤਰ ਰਹਬਯਾਮ ਨੇ ਇਸ ਤੋਂ ਪਿੱਛੋਂ ਯੋਰੋਸ਼ਲਮ ਵਿਚ ਰਾਜ ਕੀਤਾ। ਬਾਈਬਲ ਵਿਚ ਸੁਲੇਮਾਨ ਦੀਆਂ ਕਈ ਕਥਾਵਾਂ ਹਨ। ਦੱਸਿਆ ਹੈ ਕਿ ਇਹ ਪੰਛੀਆਂ ਪਸ਼ੂਆਂ ਤੋਂ ਬਿਨਾਂ ਕੀੜੀਆਂ ਦੀ ਬੋਲੀ ਵੀ ਸਮਝਦਾ ਸੀ।

ਚਾਰ ਇਮਾਮ ਜਿਨ੍ਹਾਂ ਨੇ ਇਸਲਾਮ ਮਹਿਕਾ ਬਹੁਤ ਪ੍ਰਚਾਰ ਕੀਤਾ ਤਾਂ ਕੂਫਾ ਨਿਵਾਸੀ

ਸਾਬਿਤ ਦਾ ਬੇਟਾ ਅਬੂਹ ਨੀਫਾ ਇਹ ਸੰਨ 80 (ਅੱਸੀ) ਹਿਜ਼ਰੀ ਵਿਚ ਹੋਇਆ ਅਤੇ 150 ਹਿਜ਼ਰੀ ਵਿਚ ਮੋਇਆ। ਮਹਾਨ ਮੰਤਕੀ ਅਤੇ ਪ੍ਰਸਿੱਧ ਪ੍ਰਚਾਰਕ ਸੀ। ਦੂਜਾ ਇਮਾਮ ਸਾਫ਼ੀ ਜਿਸ ਦਾ ਪੂਰਾ ਨਾਂਅ "ਮੁਹੰਮਦ ਇਬਨ ਇਦਰੀਸ ਸ਼ਾਫਈ ਸੀ। ਇਹ ਅਕਲਾਨ ਨਗਰ ਵਿਚ ਇੱਕ ਸੌ ਪੰਜਾਹ ਹਿਜ਼ਰੀ ਵਿਚ ਜਨਮਿਆ ਅਤੇ 205 ਹਿਜ਼ਰੀ ਵਿਚ ਉਸ ਸਮੇਂ ਦੀ ਮਿਸਰ ਦੀ ਰਾਜਧਾਨੀ ਕਾਹਿਰਾ ਵਿਚ ਕਾਲਵਸ ਹੋਇਆ। ਤੀਜਾ ਸੀ ਮਾਲਿਕ, ਇਸ ਦਾ ਪੂਰਾ ਨਾਂਅ ਇਮਾਮ ਅਬੂ ਅਬਦੁੱਲਾ ਮਾਲਿਕ ਸੀ। ਇਹ ਵਿਦਵਾਨ ਮਦੀਨੇ ਵਿਖੇ 94 ਹਿਜ਼ਰੀ ਵਿਚ ਜਨਮਿਆ ਅਤੇ ਮਦੀਨੇ ਵਿਖੇ 188 ਹਿਜ਼ਰੀ ਵਿਚ ਮਰਿਆ। ਇਹ ਮਹਾਨ ਵਿਦਵਾਨ ਅਤੇ ਕਠਿਨ ਤਪੀਆ ਸੀ। ਚੌਥਾ ਇਮਾਮ ਸੀ ਇਬਨਹੰਬਲ। ਇਹ ਵਿਦਵਾਨ ਬਗਦਾਦ ਵਿਚ 164 ਹਿਜ਼ਰੀ ਵਿਚ ਜਨਮਿਆ ਅਤੇ 241 ਹਿਜ਼ਰੀ ਵਿਚ ਮੋਇਆ। ਇਹ ਮਹਾਨ ਆਲਮ ਅਤੇ ਮਹਾਨ ਪ੍ਰਸਿੱਧ ਪ੍ਰਚਾਰਕ ਸੀ। ਇਨ੍ਹਾਂ ਚਾਰੇ ਇਮਾਮਾਂ ਦੇ ਚਾਰੇ ਫ਼ਿਰਕੇ ਹਨ ਜਿਵੇਂ ਕਿ ਹਨਫ਼ੀ, ਸ਼ਾਫ਼ਈ, ਮਾਲਿਕੀ ਅਤੇ ਹੰਬਲੀ। ਇਨ੍ਹਾਂ ਨੂੰ ਹਨਫ਼ੀਯਹ, ਸਾਂਫਯਹ, ਮਾਲਿਕੀਯਹ, ਹੰਬਲੀਅਹ ਬੋਲਦੇ ਹਨ। ਤੁਰਕ ਕੋਈ ਰਾਫਜ਼ੀ ਇਮਾਮ ਸਾਫੀ, ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ, ਰਾਫਜ਼ੀ ਸ਼ੀਆ ਹਨ ਅਤੇ ਇਮਾਮ ਸਾਫ਼ੀ ਸੁੰਨੀ ਵੀ ਕਹੇ ਗਏ ਹਨ।

ਇਮਾਮ ਹੁਸੈਨ ਦੇ ਨਾਂਅ 'ਤੇ ਜੋ ਤਾਜੀਏ ਬਣ ਕੇ ਦਫ਼ਨਾਏ ਜਾਂਦੇ ਹਨ, ਉਨ੍ਹਾਂ ਦੇ ਦਫ਼ਨ ਕਰਨ ਦੇ ਅਹਾਤੇ ਨੂੰ ਇਮਾਮਵਾੜਾ ਕਹਿੰਦੇ ਹਨ। ਸਾਰਤ ਵਿਚ ਲਖਨਊ ਦਾ ਇਮਾਮਵਾੜਾ ਸਭ ਨਾਲੋਂ ਵੱਡਾ ਅਤੇ ਸੁੰਦਰ ਹੈ। ਇਮਾਮ ਵੱਡੇ ਅਚਾਰਯ 'ਧਰਮ ਪ੍ਰਚਾਰਕ' ਨੂੰ ਕਹਿੰਦੇ ਹਨ ਪੇਸਵਾਂ ਵੀ ਇਹੋ ਹਨ। ਮੁਸਲਮਾਨਾਂ ਵਿਚ ਇਨ੍ਹਾਂ ਦਾ ਅਤਿ ਸਤਿਕਾਰ ਹੈ।

ਸਿੱਖਾਂ ਵਿਚ ਭਾਈ ਗੁਰਦਾਸ, ਭਾਈ ਮਨੀ ਸਿੰਘ ਅਤੇ ਚਾਰੇ ਸਾਹਿਬਜ਼ਾਦਿਆਂ, ਪੰਜ ਪਿਆਰੇ ਆਦਿ ਇਮਾਮ ਦਾ ਦਰਜਾ ਰੱਖਦੇ ਹਨ। ਸ਼ਮਸ ਤਬਰੇਜ ਨਾਂਅ ਦਾ ਸੂਫ਼ੀ ਫ਼ਕੀਰ ਬੜਾ ਪ੍ਰਸਿੱਧ ਸੀ। ਇਸ ਦਾ ਅਸਲ ਨਾਂਅ ਮਖਦੂਮ ਸ਼ਾਹ ਸਮਸ਼ਦੀਨ ਸੀ। ਇਸ ਦਾ ਜਨਮ 560 ਹਿਜ਼ਰੀ ਵਿਖੇ ਰਾਜਨੀ ਦੇ ਇਲਾਕੇ ਸਬਜ਼ੁਵਾਰ ਵਿਚ ਹੋਇਆ। ਇਹ ਭਾਰਤ ਦੀ ਯਾਤਰਾ ਕਰਦਾ ਸ਼ਹਿਰ ਮੁਲਤਾਨ ਆਇਆ। ਕਾਜ਼ੀਆਂ-ਮੁਲਾਣਿਆਂ ਨੇ ਅਨਲਹਕ ਦਾ ਨਾਅਰਾ ਸੁਣ ਕੇ ਫ਼ਤਵਾ ਘੜ ਕੇ ਉੱਥੇ ਦੇ ਮੁਸਲਮਾਨ ਹਾਕਮ ਕੋਲੋਂ ਖੱਲ੍ਹ ਉਤਰਵਾਈ। ਇਸ ਦਾ ਮਕਬਰਾ ਮੁਲਤਾਨ ਹੈ। ਇਸ ਦੇ ਪੈਰੋਕਾਰਾਂ ਨੂੰ ਸ਼ਮਸੀ ਮੁਸਲਮਾਨ ਕਹਿੰਦੇ ਹਨ।

ਇਸੇ ਨਾਂਅ ਦਾ ਸਾਈਂ ਜੋ ਆਪ ਨੂੰ ਸਮਸ਼ਦੀਨ ਮੁਹੰਮਦ ਕਹਾਉਂਦਾ ਸੀ ਅਤੇ ਤਬਰੇਜ਼ ਸ਼ਹਿਰ ਦਾ ਸੀ। ਇਸ ਦਾ ਜਨਮ 603 ਹਿਜ਼ਰੀ ਦਾ ਦੱਸਿਆ ਹੈ। ਇਸ ਨੇ ਇੱਕ ਵਾਰੀ ਮੁਰਦਾ ਜ਼ਿੰਦਾ ਕਰ ਦਿੱਤਾ ਸੀ। ਇਸ ਅਪਰਾਧ ਪਿੱਛੇ ਮੌਲਾਣਿਆਂ ਨੇ ਇਸ ਨੂੰ 645 ਹਿਜ਼ਰੀ ਵਿਚ ਅਲਾਉਦੀਨ ਮਹਿਮੂਦ ਪਾਸੋਂ ਫਤਵਾ ਮੰਨਵਾ ਕੇ, ਖੱਲੜੀ ਉਤਰਵਾ ਕੇ ਖੂਹ ਵਿਚ ਸੁਟਵਾ ਦਿੱਤਾ ਸੀ। ਮੁਲਤਾਨ ਵਿਚ ਇਹ ਪ੍ਰਸਿੱਧ ਕਥਾ ਹੈ ਕਿ ਇਸ ਦੀ ਮੱਛੀ ਭੁੰਨਣ ਵਾਸਤੇ ਸੂਰਜ ਨੀਚੇ ਉਤਰ ਆਇਆ ਸੀ। ਮੌਲਾਨਾ ਰੂਮੀ ਇਸ ਮਹਾਤਮਾ ਦਾ ਪ੍ਰਸਿੱਧ ਚੇਲਾ ਸੀ। ਇਨ੍ਹਾਂ ਦੀ ਸੰਪਰਦਾਇ ਪ੍ਰਚੱਲਤ ਹੈ। ਸ਼ਕਤੀ ਵਾਲੇ ਸਾਈਂ ਲੋਕ ਸਨ।

ਉਕਤ ਸਾਧੂ ਖ਼ਿਆਲੀਆ ਹੀ ਮਨਸੂਰ ਸੀ। ਇਹ ਵੀ ਵੇਦਾਂਤੀ ਸੂਫ਼ੀ ਫ਼ਕੀਰ ਸੀ। ਇਹ ਸ਼ੇਖ਼ ਹੁਸੈਨ ਬਿਨ ਦਾ ਪੁੱਤਰ ਸੀ। ਇਸ ਸੱਜਣ ਦਾ ਜਨਮ ਦੇਸ਼ ਈਰਾਜ਼ ਦੇ ਬਿਜੈ ਨਗਰ ਵਿਚ ਹੋਇਆ। ਇਹ ਅਬਲ ਹੁਸੈਨ ਸਰੀ ਅਤੇ ਜਦੈਨ ਬਰਾਦਰੀ ਆਦਿ ਸੂਫ਼ੀ ਫ਼ਕੀਰਾਂ ਦੀ

ਸੰਗਤ ਕਰਕੇ ਵੇਦਾਂਤੀ ਹੋ ਗਿਆ। ਅਨਲਹਕ ਦਾ ਨਾਅਰਾ ਲਾਉਂਦਾ ਸੀ। ਬਸਰਾ ਨਿਵਾਸੀ, ਉਮਰ ਅਦੈਤ ਬਾਦੀ ਦਾ ਚੇਲਾ ਹੋ ਗਿਆ। ਮੌਲਾਣਿਆਂ ਨੇ ਇਸ 'ਤੇ ਮੌਤ ਦਾ ਫ਼ਤਵਾ ਲਗਵਾ ਕੇ ਸੰਨ 922 ਈਸਵੀ ਵਿਚ ਬਾਦਸ਼ਾਹ ਪਾਸੋਂ ਸੂਲੀ ਟੰਗਵਾ ਦਿੱਤਾ ਸੀ। ਇਸ ਦਾ ਪ੍ਰਸਿੱਧ ਮਿੱਤਰ ਸ਼ਿਬਲੀ ਦੱਸਿਆ ਹੈ। ਅੰਤਿਮ ਸਵਾਸਾਂ ਤੱਕ ਮਨਸੂਰ ਆਪਣੇ ਸਾਰੇ ਨਿਸ਼ਚੇ ਤੋਂ ਡੋਲਿਆ ਨਹੀਂ ਸੀ। ਮਨਸੂਰ ਰੱਬ ਨੂੰ ਪਹੁੰਚੀ ਹੋਈ ਸੰਸਾਰ ਪ੍ਰਸਿੱਧ ਹਸਤੀ ਸੀ।

ਮੁਸਲਮਾਨਾਂ ਵਿਚ ਸੂਫ਼ੀ ਇੱਕ ਫ਼ਿਰਕਾ ਹੈ ਜੋ ਕਿ ਵੇਦਾਂ 'ਤੇ ਅਤੇ ਇਸਲਾਮ ਦੀ ਸਾਂਝ ਹੋ ਚੱਲਿਆ ਹੈ। ਇਸ ਦਾ ਆਰੰਭਕ ਬਹਾਉਦੀਨ ਸ਼ਾਮ ਹੈ। ਇਹ ਤੇਰ੍ਹਵੀਂ ਈਸਵੀ ਸੰਨ ਦੇ ਸ਼ੁਰੂ ਵਿਚ ਹੋਇਆ ਹੈ। ਅਸਲ ਵਿਚ ਜੋ ਵੇਦਾਂਤੀ ਮੁਸਲਮਾਨ ਬਣਾਏ ਗਏ, ਉਨ੍ਹਾਂ ਨੇ ਵੇਦਾਂਤ ਮਤਿ ਨੂੰ ਚਿਤੋਂ ਨਹੀਂ ਤਿਆਗਿਆ ਸੀ। ਸੂਫ਼ੀ ਕਹਿੰਦੇ ਹਨ ਕਿ ਖ਼ੁਦਾ ਇੱਕ ਹੈ ਅਤੇ ਸਭ ਵਿਚ ਹੈ। ਮਜ਼ਬ ਮੁਕਤੀਦਾਤਾ ਨਹੀਂ ਹੈ। ਸਿਰਫ਼ ਜੀਵਨ ਯਾਤਰਾ ਹੈ। ਸਾਰੀ ਦੁਨੀਆ ਖ਼ੁਦਾ ਦੀ ਰਜ਼ਾ ਅਤੇ ਪ੍ਰੇਰਣਾ ਵਿਚ ਹੈ। ਜੀਵ ਆਤਮਾ ਦੇਹੀ ਤਾਂ ਪਹਿਲਾਂ ਵੀ ਸੀ। ਅੰਤ ਨੇਕੀ ਦੇ ਪ੍ਰਭਾਵ ਨਾਲ ਖ਼ੁਦਾ ਵਿਚ ਲੀਨ ਹੋਣੀ ਹੈ। ਪੂਰਨ ਮੁਰਸ਼ਦ ਮਿਲੇ ਬਿਨਾਂ ਮੁਕਤੀ ਨਹੀਂ ਮਿਲਦੀ। ਸੂਫ਼ੀ ਵੇਦਾਂਤੀਆਂ ਦੀ ਤਰ੍ਹਾਂ ਸੱਤ ਭੂਮਿਕਾਂ ਗਿਣਦੇ ਹਨ। ਜਗਿਆਸੂ ਨੂੰ ਸਾਲਿਕ ਕਹਿੰਦੇ ਹਨ। ਪਹਿਲੀ ਮੰਜ਼ਿਲ 'ਨਾਸੂਤ' ਹੈ ਜਿਸ ਵਿਚ ਸ਼ਰੀਅਤ ਮੰਨੀ ਹੈ, ਦੂਜੀ ਮਲਕੂਲ ਅਰਥਾਤ ਮੁਰਸ਼ਿਦ ਦੇ ਤਰੀਕੇ (ਤਰੀਕਤ) ਪਰ ਧਾਰਨਾ। ਤੀਜੀ ਮੰਜ਼ਿਲ ਹੈ ਜਬਰਤ (ਸ਼ਕਤਿ) ਜਿਸ ਵਿਚ ਮਾਰਫਡ (ਗਿਆਨ ਸ਼ਕਤੀ) ਦੀ ਪ੍ਰਾਪਤੀ ਹੈ। ਚੌਥੀ ਹੈ—ਫਨਾ (ਅਭਾਵ) ਇਸ ਵਿਚ ਹਕੀਕਤ (ਸਤਯ ਸਰੂਪ) ਦੀ ਪ੍ਰਾਪਤੀ ਹੈ। ਚੌਥੀ ਇੱਕ ਅਵਸਥਾ ਨੂੰ ਵਸਲ ਅਰਥਾਤ ਖ਼ੁਦਾ ਦੇ ਮਿਲਾਪ ਨੂੰ ਮੰਨਦੇ ਹਨ। ਉਸ ਵਿਚ ਸੂਫ਼ੀ ਸਹਾਹ ਦੇ ਬੰਧਨਾਂ ਤੋਂ ਰਹਿਤ ਹੁੰਦੇ ਹਨ। ਸਾਈਂ ਮੀਆਂ ਮੀਰ, ਬੁੱਲ੍ਹੇ ਸ਼ਾਹ, ਸ਼ੇਖ਼ ਫ਼ਰੀਦ ਆਦਿ ਸਾਈਂ ਸੂਫ਼ੀ ਫ਼ਕੀਰ ਕਹਾਉਂਦੇ ਹਨ।







# ਧਰੂਅ-ਭਗਤ

ਧਰੂਅ ਰਾਜਾ ਉਤਪਾਦ ਦਾ ਪੁੱਤਰ ਸੀ। ਇਸ ਦਾ ਮਤਰੇਆ ਭਾਈ ਉੱਤਮ ਸੀ। ਧਰੂਅ ਦੀ ਮਾਤਾ ਦਾ ਨਾਂਅ ਸੁਨੀਤਿ ਅਤੇ ਉੱਤਮ ਦੀ ਮਾਤਾ ਸੁਚਿਤ ਸੀ। ਰਾਜੇ ਨੂੰ ਸੱਜ ਵਿਆਹੀ ਛੋਟੀ ਰਾਣੀ ਨਾਲ ਵੱਧ ਪ੍ਰੇਮ ਸੀ। ਧਰੂਅ ਇੱਕ ਦਿਨ ਪ੍ਰੇਮ ਪਿਆਰ ਕਰਕੇ 'ਆਪਣੇ ਪਿਤਾ ਰਾਜਾ ਉਤਪਾਦ ਦੀ ਗੋਦ ਵਿਚ ਜਾ ਬੈਠਿਆ। ਉੱਤਮ ਦੀ ਮਾਤਾ ਸੁਚਿਤ ਨੂੰ ਕ੍ਰੋਧ ਅਤੇ ਈਰਖਾ ਨੇ ਅਸ਼ਾਂਤ ਕਰ ਦਿੱਤਾ। ਉਸ ਨੇ ਆ ਕੇ ਧਰੂਅ ਨੂੰ ਬਾਹਾਂ ਤੋਂ ਫੜ ਕੇ ਗੋਦੀ ਵਿਚੋਂ ਉਠਾ ਕੇ ਝਿੜਕ ਦਿੱਤਾ ਤੇ ਆਖਿਆ, ਗੋਦੀ ਵਿਚ ਬੈਠਣ ਦਾ ਤੇਰਾ ਕੋਈ ਹੱਕ ਨਹੀਂ ਹੈ। ਮੇਰਾ ਪੁੱਤਰ ਉੱਤਮ ਹੀ ਰਾਜ ਦਾ ਮਾਲਿਕ ਹੋਵੇਗਾ। ਇਹ ਮਤਰੇਈ ਵਾਲਾ ਸਾੜਾ ਸੀ, ਜਿਵੇਂ ਕਿ ਸ੍ਰੀ ਰਾਮਚੰਦਰ ਜੀ ਦੀ ਮਤਰੇਈ 'ਕੈਕਈ' ਦਾ ਪ੍ਰਸੰਗ ਹੈ। ਧਰੂਅ ਨੇ ਨਿਰਾਦਰ ਹੋਣ 'ਤੇ ਆਪਣੀ ਮਾਤਾ ਨੂੰ ਪੁੱਛਿਆ ਕਿ ਕੀ ਤੂੰ ਰਾਜੇ ਦੀ ਰਾਣੀ ਹੈਂ ਜਾਂ ਕਿ ਗੋਲੀ ?ਉਸ ਕਿਹਾ ਮੈਂ ਹਾਂ ਤਾਂ ਰਾਣੀ ਪਰ ਪਿਛਲੇ ਜਨਮ ਭਗਤੀ ਨਾ ਕਰਨ ਕਰਕੇ ਮੈਂ ਹੁਣ ਗੋਲੀ ਦੀ ਮਾਨਿੰਦ ਹਾਂ। ਧਰੂਅ ਨੇ ਕਿਹਾ ਕਿ ਮਾਤਾ ਜੀ! ਫਿਰ ਮੈਨੂੰ ਰਾਜ ਕਿਵੇਂ ਮਿਲ ਸਕਦਾ ਹੈ ? ਮਾਤਾ ਨੇ ਕਿਹਾ, ਭਗਤੀ ਕਰਨ ਨਾਲ। ਸੋ ਇਸ ਉਪਦੇਸ਼ ਨੂੰ ਲੈ ਕੇ ਧਰੂਅ ਜੋ ਕਿ ਅੱਠਾਂ ਨੌਆਂ ਸਾਲਾਂ ਦਾ ਬਾਲਕ ਸੀ, ਭਗਤੀ ਲਈ ਜੰਗਲਾਂ ਵਿਚ ਗਿਆ। ਇਹ ਕਥਾ ਭਾਗਵਤ ਆਦਿ ਪੁਰਾਣਾਂ ਵਿਚੋਂ ਮਿਲਦੀ ਹੈ। ਉਸ ਨੂੰ ਸਤ ਰਿਸ਼ੀ ਮਿਲੇ ਅਤੇ ਨਾਰਦ ਮੁਨੀ ਨੇ ਗੁਰਮੰਤਰ ਦਿੱਤਾ।

ਵਿਸ਼ਨੂੰ ਪੁਰਾਣਾਂ ਅਨੁਸਾਰ ਧਰੂਅ ਨੂੰ ਵਿਸ਼ਨੂੰ ਨੇ ਦਰਸ਼ਨ ਦਿੱਤਾ। ਉਸ ਦਾ ਤਪ ਪ੍ਰਵਾਨ ਕਰਕੇ ਰਾਜ ਦਿੱਤਾ। ਦੱਸਿਆ ਹੈ ਕਿ ਧਰੂਅ ਨੇ ਛੱਤੀ ਹਜ਼ਾਰ ਸਾਲ ਰਾਜ ਕੀਤਾ। ਉਸ ਦੇ ਦੋ ਇਸਤਰੀਆਂ ਇਲਾ ਅਤੇ ਭ੍ਰਮਿ ਨਾਂਅ ਦੀਆਂ ਸਨ। ਭ੍ਰਮਿ ਤੋਂ ਕਬਪ ਅਤੇ ਇਲਾ ਤੋਂ ਉਤਫਲ ਪੁਤ੍ਰ ਜਨਮਿਆ। ਧਰੂਅ ਦਾ ਭਾਈ ਉੱਤਮ ਸ਼ਿਕਾਰ ਖੇਡਣ ਸਮੇਂ ਯਾਖਾਂ ਦੇ ਹੱਥੋਂ ਮਾਰਿਆ ਗਿਆ ਸੀ। ਵਿਸ਼ਨੂੰ ਪੁਰਾਣ ਕਹਿੰਦਾ ਹੈ ਕਿ ਵਿਸ਼ਨੂੰ ਨੇ ਧਰੂਅ ਨੂੰ ਅਚੱਲ ਸਥਾਨ ਬਖਸ਼ਿਆ। ਕਈਆਂ ਦਾ ਗ਼ਲਤ ਖ਼ਿਆਲ ਹੈ ਕਿ ਧਰੂਅ "ਅਸਮਾਨ ਵਿਚ ਧਰੂਅ ਤਾਰਾ ਹੋ ਕੇ ਅਟੱਲ ਹੈ" ਅਤੇ ਇਹ ਵਿਸ਼ਨੂੰ ਭਗਤ ਸੀ "ਗੁਰਬਾਣੀ ਵਿਚ ਪਾਠ ਹੈ ਕਿ ਉਸ ਨੇ ਪ੍ਰਭੂ ਦਾ ਸਿਮਰਨ ਕਰਕੇ ਨਿਰਭੈ-ਪਦ ਪ੍ਰਾਪਤ ਕੀਤਾ ਸੀ।





# ਹੱਜ ਕਰਨ ਦੀ ਮਰਿਆਦਾ

ਮੁਸਲਮਾਨ ਹੱਜ ਨੂੰ ਜਾਂਦੇ ਹਨ। ਮੱਕਾ ਜਿਸ ਵੇਲੇ ਇੱਕ ਪੜਾਉ ਨੇੜੇ ਹੁੰਦਾ ਹੈ ਤਾਂ ਯਾਤਰੀ ਇਸ਼ਨਾਨ ਕਰਕੇ ਏਹਸਮ ਬੰਨ੍ਹੇ ਭਾਵ ਪਹਿਲੇ ਬਸਤਰ ਉਤਾਰ ਕੇ ਕੇਵਲ ਇੱਕ ਚਾਦਰਾ ਤੇੜ ਅਤੇ ਦੂਜਾ ਸਰੀਰ ਉੱਪਰ ਲਪੇਟੇ, ਜੁੱਤੀ ਦਾ ਤਿਆਗ ਕਰੇ ਪਰ ਲੱਕੜ ਦੀਆਂ ਖੜਾਵਾਂ ਬੇਸ਼ੱਕ ਪਾ ਲਵੇ। ਗੀਤ ਤਲਬੀਆਂ ਗਾਉਂਦਾ ਹੋਇਆ ਮੱਕੇ ਜਾ ਪਹੁੰਚੇ। ਜੋ ਗੀਤ ਗਾਈਦਾ ਹੈ, ਉਸ ਦਾ ਭਾਵ ਅਰਥ ਇਉਂ ਹੈ : ਮੈਂ ਤੇਰੀ ਸੇਵਾ ਲਈ ਖੜ੍ਹਾ ਹਾਂ, ਤੇਰਾ ਸ਼ਰੀਕ ਕੋਈ ਨਹੀਂ, ਨਿਸਚੇ ਕਰਕੇ ਤੇਰੀ ਹੀ ਉਸਤਤ ਹੈ ਅਤੇ ਤੇਰੀ ਹੀ ਬਾਦਸ਼ਾਹਤ (ਹਕੂਮਤ) ਹੈ। ਇਹ ਗੀਤ ਅਰਬੀ ਬੋਲੀ ਵਿਚ ਹੈ।



ਕਾਅਬੇ ਕੋਲ ਜਾ ਕੇ ਇਸ਼ਨਾਨ ਕਰ ਕੇ ਸੰਗ ਅਸਵਦ (ਕਾਲਾ ਪੱਥਰ) ਨੂੰ ਚੁੰਮ ਕੇ, ਸੱਤ ਪਰਿਕਰਮਾ (ਤਵਾਫ) ਕਰਦੇ ਹਨ। ਤਿੰਨ ਚੱਕਰ ਤੇਜ਼ ਚਾਲ ਨਾਲ ਅਤੇ ਚਾਰ ਚੱਕਰ ਹੌਲੀ- ਹੌਲੀ ਲੈਂਦੇ ਹਨ। ਕਾਅਬੇ ਨੂੰ ਖੱਬੇ ਹੱਥ ਰੱਖਦੇ ਹਨ ਪਰ ਹਿੰਦੂ ਆਪਣੇ ਮੰਦਰਾਂ ਨੂੰ ਸੱਜੇ ਹੱਥ ਰੱਖਦੇ ਹਨ। ਹਾਜੀ ਲੋਕ ਕਾਲੇ ਪੱਥਰ ਨੂੰ ਹਰ ਵਾਰੀ ਚੁੰਮਦੇ ਹਨ। ਕਿਹਾ ਜਾਂਦਾ ਹੈ ਕਿ ਕਾਲਾ ਪੱਥਰ ਹਜ਼ਰਤ ਮੁਹੰਮਦ ਸਾਹਿਬ ਨੇ ਉੱਥੇ ਆਪ ਰੱਖਿਆ ਸੀ, ਜੋ ਕਿ ਪੱਥਰ ਪੂਜਾ ਦੀ ਭਾਂਤ ਦਾ ਹੀ ਹੈ। ਉਪਰੰਤ ਹਜ਼ਰਤ ਇਬਰਾਹੀਮ ਦੇ ਮੁਕਾਮ 'ਤੇ ਜਾਵੇ, ਜੋ ਕਤੇਬੀ ਮੱਤਾਂ ਦਾ ਵਡੇਰਾ ਹੋਇਆ ਹੈ। ਉੱਥੇ ਜਾ ਕੇ ਬੇਨਤੀ ਕਰੇ। ਉੱਥੋਂ ਹਟ ਕੇ ਫਿਰ ਪਹਾੜੀ 'ਸ਼ਫ਼ਾਮਰੂਹ' ਉੱਪਰ ਜਾ ਕੇ ਅਤੇ ਕਾਅਬੇ ਵੱਲ ਮੁੱਖ ਰੱਖ ਕੇ ਪ੍ਰਾਰਥਨਾ ਕਰੇ। ਉਪਰੰਤ ਮਰਵਾ ਚੋਟੀ 'ਤੇ ਚੜ੍ਹ ਕੇ ਬੇਨਤੀ ਕਰੇ। ਫਿਰ ਕਾਅਬੇ ਵਿਚ ਆ ਕੇ ਕੁਤਬਾ (ਵਖਿਆਨ) ਸੁਣੇ।

ਆਮ ਤੌਰ 'ਤੇ ਜੁਮੇ ਦੀ ਨਮਾਜ਼ ਤੋਂ ਪਹਿਲਾਂ ਅਤੇ ਈਦ ਪਿਛੋਂ ਕਾਜ਼ੀ ਜੋ ਉਪਦੇਸ਼ ਕਰਦਾ ਹੈ, ਉਸ ਕਲਾਮ ਦਾ ਨਾਂਅ ਖੁਤਬਾ ਹੈ। ਮਸਜਿਦ ਦੇ ਉੱਚੇ ਥੜ੍ਹੇ 'ਤੇ ਖੜ੍ਹ ਕੇ ਇਮਾਮ 'ਖੁਤਬਾ' ਪੜ੍ਹਦੇ ਹਨ। ਹਜ਼ਰਤ ਮੁਹੰਮਦ ਸਾਹਿਬ ਵੀ ਅਜਿਹਾ ਹੀ ਪੜ੍ਹਦਾ ਸੀ। ਖੁਤਬੇ ਦੇ ਅੰਤ 'ਤੇ 'ਰਸੂਲ ਮੁਹੰਮਦ, ਅਤੇ ਖ਼ਲੀਫ਼ੇ ਲਈ ਦੁਆ ਮੰਗਦੇ ਹਨ।' 'ਖੁਤਬਾ ਜਾਇ ਪੜਾਇੰਦਾ (ਭਾਈ ਗੁਰਦਾਸ) ਮੁਸਲਮਾਨ ਬਾਦਸ਼ਾਹ ਅਜਿਹਾ ਕਰਾਉਂਦੇ ਰਹੇ ਹਨ। ਹਾਜੀ ਲੋਕ ਖੁਤਬਾ ਸੁਣ ਕੇ ਮਿਨਾਂ ਨਾਂਅ ਦੇ ਮੁਕਾਮ 'ਤੇ ਰਾਤ ਨੂੰ ਜਾ ਰਹਿੰਦੇ ਹਨ। ਉਥੋਂ ਪਹਾੜੀ ਅਰਫਾਤ ਨੂੰ ਜਾਂਦੇ ਹਨ। ਉਥੇ ਵੀ ਪ੍ਰਾਰਥਨਾ ਕਰਨ ਪਿੱਛੋਂ ਖੁਤਬਾ ਸੁਣਦੇ ਹਨ। ਪਿਛੋਂ ਮੁਜ਼ਦਲਿਫ਼ਾ ਮੁਕਾਮ 'ਤੇ ਜਾ ਕੇ ਸ਼ਾਮ ਦੀ ਨਮਾਜ਼ ਗੁਜ਼ਾਰਦੇ ਹਨ।

ਇਸ ਤਰ੍ਹਾਂ ਇਹ ਹੱਜ ਦੀ ਰੀਤੀ ਨੌਵੀਂ ਥਿੱਤ ਤੱਕ ਖ਼ਤਮ ਕਰਕੇ 'ਦਸਵੀ' ਨੂੰ ਹਰ ਕੁਰਬਾਨੀ ਦਾ ਦਿਨ ਮਨਾਉਂਦੇ ਹਨ ਅਤੇ 'ਮੁਜ਼ਦਲਿਫ਼ਾ' ਮੁਕਾਮ 'ਤੇ ਨਮਾਜ਼ ਪੜ੍ਹ ਕੇ ਸ਼ੈਤਾਨ ਦੇ ਥੰਮ੍ਹ ਕੋਲ ਜਾ ਕੇ 'ਸੱਤ ਪੱਥਰ ਸ਼ੈਤਾਨ ਵੱਲ' ਮਾਰਦੇ ਹਨ। ਉਪਰੰਤ ਨਾਂਅ ਮਿਨਾਂ 'ਤੇ ਜਾ ਕੇ ਕੁਰਬਾਨੀ ਦੇਵੇ। ਉਥੇ ਬੱਕਰਾ, ਗਊ, ਊਠ, ਦੁੰਬੇ ਜਾਨਵਰਾਂ ਸਿਰ ਕਾਅਬੇ ਦੀ ਤਰਫ਼ ਲਟਕਾ ਕੇ ਪਸ਼ੂ ਦੇ ਸੱਜੇ ਖੜ੍ਹਾ ਹੋ ਕੇ ਉਸ ਜਾਨਵਰ 'ਤੇ ਛੁਰੀ ਚਲਾ ਕੇ ਉਸ ਨੂੰ ਕਤਲ (ਹਲਾਲ) ਕਰੇ। ਅਤੇ ਮੁਖ ਤੋਂ 'ਅਲਾ-ਹੂ-ਅਕਬਰ' ਆਖ ਕੇ ਛੁਰੀ ਚਲਾਵੇ। ਕੁਰਬਾਨੀ ਲਈ ਜਾਨਵਰ ਉਥੇ ਜਮ੍ਹਾਂ ਰੱਖਦੇ ਹਨ। ਕੁਰਬਾਨੀ ਦਿੱਤੇ ਜਾਨਵਰ ਦਾ ਮਾਸ ਵੰਡ ਕੇ ਖਾਇਆ ਜਾਂਦਾ ਹੈ। ਇਸ ਤਰ੍ਹਾਂ 'ਇਹ ਰਾਮ' ਰੀਤੀ ਨੂੰ ਮੁਕਾ ਕੇ, ਆਪਣੇ ਅਸਲੀ ਵਸਤਰ ਪਹਿਨਦੇ ਹਨ। ਹੱਜ ਸਮੇਂ ਹਜ਼ਾਮਤ ਕਰਾਉਣੀ ਮਨ੍ਹਾਂ ਹੈ। ਪਿਛੋਂ ਮੁੰਡਨ ਕਰਵਾਉਂਦੇ ਅਤੇ ਨਹੁੰ ਉਤਰਵਾਉਂਦੇ ਹਨ। ਉਪਰੰਤ ਤਿੰਨ ਦਿਨ ਮੱਕੇ ਵਿਚ ਹੋਰ ਅਟਕ ਕੇ ਮੱਕੇ ਤੋਂ ਵਾਪਸੀ ਸਮੇਂ ਮੱਕੇ (ਕਾਅਬੇ) ਦੀ ਫਿਰ ਪ੍ਰਕਰਮਾ ਕਰੇ ਅਤੇ ਸ਼ੈਤਾਨ ਦੇ ਥੰਮ੍ਹ 'ਤੇ ਸੱਤ ਵੱਟੇ ਮਾਰੇ ਅਤੇ ਜ਼ਮਜ਼ਮ ਨਾਮੀਂ ਖੂਹ ਦਾ ਪਾਣੀ ਪੀਵੇ। ਜ਼ਮਜ਼ਮ ਖੂਹ ਬਾਰੇ ਦੱਸਿਆ ਹੈ ਕਿ ਜਦੋਂ ਹਜ਼ਰਤ ਇਬਰਾਹੀਮ ਦੀ ਔਰਤ ਆਪਣੇ ਬੇਟੇ ਇਸਮਾਈਲ ਸਮੇਤ ਪਿਆਸੀ ਸੀ, ਖੂਹ ਕੋਲ ਆਈ, ਤਦੋਂ ਉਸ ਨੇ ਪਾਣੀ ਵੇਖ ਕੇ ਪੁੱਤਰ ਨੂੰ ਕਿਹਾ, 'ਠਹਿਰ, ਠਹਿਰ'। ਮਿਸਰ ਵਾਲੇ ਠਹਿਰਨ ਨੂੰ ਜ਼ਮਜ਼ਮ ਵੀ ਕਹਿੰਦੇ ਹਨ। ਇਸ ਦਾ ਅਰਥ ਭਰਨਾ ਵੀ ਹੈ। ਇਸ ਖੂਹ ਉੱਪਰ ਪਹਿਲਾਂ ਅਗਨ ਦੇ ਪੁਜਾਰੀਆਂ ਦਾ ਕੁੰਡ ਸੀ। ਉਸ ਵਿਚ ਪਾਣੀ ਨਾ ਵੇਖ ਕੇ ਨਿਰਾਸ਼ ਹੋਏ ਸਨ। ਉਨ੍ਹਾਂ ਨੇ ਖ਼ੁਦਾ ਅੱਗੇ ਪ੍ਰਾਰਥਨਾ ਕੀਤੀ ਤਾਂ ਖੂਹ ਪਾਣੀ ਨਾਲ ਭਰ ਗਿਆ ਸੀ, ਤਾਂ ਮਾਂ-ਪੁੱਤ ਨੇ ਪਾਣੀ ਪੀ ਕੇ ਪਿਆਸ ਬੁਝਾਈ ਸੀ। ਉਸੇ ਯਾਦ ਵਿਚ ਹਾਜ਼ੀ ਪਾਣੀ ਪੀਂਦੇ ਹਨ। ਗੰਗਾ ਜਲ ਦੀ ਤਰ੍ਹਾਂ ਟੀਨਾਂ ਵਿਚ ਬੰਦ ਕਰਕੇ ਪਾਣੀ ਲਿਆਉਂਦੇ ਹਨ। ਅਕਸਰ ਮੁਰਦੇ ਦੇ ਮੂੰਹ ਵਿਚ ਪਾਉਣ ਹਿੱਤ ਰੱਖਦੇ ਹਨ। ਇਹ ਹਿੰਦੂਆਂ ਦੀਆਂ ਨਕਲਾਂ ਹੀ ਹਨ। ਇਸ ਪਾਣੀ ਨਾਲ ਕਈ ਰੋਜ਼ਾ ਵੀ ਖੋਲ੍ਹਦੇ ਹਨ। ਅਕਸਰ ਹਾਜ਼ੀ ਮਦੀਨੇ ਵੀ ਜਾਂਦੇ ਹਨ, ਜਿਥੇ ਕਿ ਹਜ਼ਰਤ ਮੁਹੰਮਦ ਦੀ ਕਬਰ ਦੀ ਪੂਜਾ ਹੁੰਦੀ ਹੈ ਪਰ ਬਹਾਵੀ ਮੁਸਲਮਾਨ ਕਬਰਾਂ ਦੀ ਪੂਜਾ ਨਹੀਂ ਕਰਦੇ।

ਅਸਵਦ ਕਾਲਾ ਪੱਥਰ ਜੋ ਮੱਕੇ ਵਿਚ ਰੱਖਿਆ ਹੈ। ਉਸ ਬਾਰੇ ਮੁਸਲਮਾਨਾਂ ਵਿਚ ਕਈ ਸਾਖੀਆਂ ਪ੍ਰਚੱਲਿਤ ਹਨ। ਅੱਬਾਸ ਮੁਹੰਮਦ ਦਾ ਲੇਖ ਹੈ ਕਿ ਇਹ ਪੱਥਰ ਬਹਿਸ਼ਤਾਂ ਤੋਂ ਚਿੱਟਾ ਡਿੱਗਾ ਸੀ। ਆਦਮ ਦੀ ਔਲਾਦ ਦੇ ਛੂਹਣ ਨਾਲ ਕਾਲਾ ਹੋ ਗਿਆ ਹੈ ਪਰ ਪਰਲੋ ਦੇ ਅੰਤ ਤੇ ਜਦੋਂ ਖ਼ੁਦਾ ਜੀਵਾਂ ਦਾ ਇਨਸਾਫ਼ ਕਰੇਗਾ, ਤਾਂ ਇਸ ਪੱਥਰ ਦੀਆਂ ਦੋ ਅੱਖਾਂ ਅਤੇ ਦੋ ਜ਼ਬਾਨਾਂ ਹੋਣਗੀਆਂ। ਅੱਖਾਂ ਨਾਲ ਇਹ ਉਨ੍ਹਾਂ ਦੀ ਸ਼ਨਾਖਤ ਕਰੇਗਾ, ਜਿਨ੍ਹਾਂ ਨੇ ਇਸ ਨੂੰ ਚੁੰਮਿਆ ਹੈ ਅਤੇ ਆਪਣੀ ਜਹਿਬਾਂ ਨਾਲ ਚੁੰਬਕਾਂ ਦੇ ਹੱਕ ਵਿਚ ਸ਼ਾਹਦੀ ਭਰੇਗਾ। ਸਾਰੇ ਹਾਜੀ ਇਸ ਨੂੰ ਚੁੰਮਦੇ ਹਨ।

ਮੱਕੇ ਦਾ ਕਾਅਬਾ (ਕਾਅਬਹ) ਕਿਹਾ ਜਾਂਦਾ ਹੈ। ਪਹਿਲਾਂ ਇਸ ਨੂੰ ਹਜ਼ਰਤ ਆਦਮ ਨੇ ਬਣਾਇਆ ਸੀ। ਉਪਰੰਤ ਹਜ਼ਰਤ ਨੂਹ ਵਾਲੇ ਤੂਫ਼ਾਨ ਵਿਚ ਡਿੱਗ ਗਿਆ ਸੀ। ਮੁਹੰਮਦ ਸਾਹਿਬ ਨੇ ਵੀ ਪਿਛੋਂ ਆ ਕੇ ਨੀਂਹ ਰੱਖੀ ਸੀ। ਸੰਗ ਅਸਵਦ ਵੀ ਆਪ ਨੇ ਰੱਖਿਆ ਸੀ। ਇਹ ਪੰਜ ਫੁੱਟ ਉੱਚਾ ਰੱਖਿਆ ਹੈ। ਕਾਅਬੇ ਨੂੰ ਕਿਬਲਾ ਵੀ ਕਿਹਾ ਜਾਂਦਾ ਹੈ।





# ਮੁਸਲਮਾਨਾਂ ਦੇ ਖ਼ਲੀਫ਼ੇ

ਪਹਿਲਾਂ ਇਹ ਜਾਣਨਾ ਜ਼ਰੂਰੀ ਹੈ ਕਿ ਮੁਸਲਮਾਨਾਂ ਵਿਚ ਦੋ ਵੱਡੇ ਫ਼ਿਰਕੇ ਸੁੰਨੀ ਅਤੇ ਸ਼ੀਆ ਨਾਂਅ ਦੇ ਹਨ। ਸੁੰਨੀ ਹਜ਼ਰਤ ਮੁਹੰਮਦ ਸਾਹਿਬ ਦੀ ਸ਼ਰਹ ਸੁੰਨਤ ਆਦਿ ਨੂੰ ਮੰਨਣ ਵਾਲੇ ਅਤੇ ਸ਼ੀਆ (ਸਿਆਹੂ) ਤੋਂ ਭਾਵ ਪਿੱਛੇ ਚੱਲਣ ਵਾਲੇ ਹੈ। ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਯਾਰ ਜਾਂ ਦੋਸਤ ਨੀਯਤ ਸਨ : ਅਬੂਬੱਕਰ, ਉਮਰ, ਉਸਮਾਨ, ਅਲੀ, ਮੁਹੰਮਦ ਸਾਹਿਬ ਦੇ ਚਲਾਣੇ ਪਿਛੋਂ ਇਹੋ ਖ਼ਲੀਫ਼ੇ ਸਦਾਏ ਅਰਥਾਤ ਜਾਨਸ਼ੀਨ ਜਾਂ ਪ੍ਰਤੀਨਿੱਧ ਥਾਪੇ ਗਏ। ਵੈਸੇ ਖ਼ਲੀਫ਼ਾ ਸ਼ਬਦ ਦੇ ਅਰਥ ਨਾਇਬ ਦੇ ਹਨ। ਕੁਰਾਨ ਸ਼ਰੀਫ਼ ਵਿਚ ਆਦਮ ਅਤੇ ਦਾਊਦ ਲਈ ਵੀ ਖ਼ਲੀਫ਼ਾ ਸ਼ਬਦ ਵਰਤਿਆ ਹੈ। ਇਨ੍ਹਾਂ ਚਾਰੇ ਯਾਰਾਂ ਜਾਂ ਖ਼ਲੀਫ਼ਿਆਂ ਦਾ ਸੰਖੇਪ ਵੇਰਵਾ ਅੱਗੇ ਦਿੱਤਾ ਜਾਂਦਾ ਹੈ :



1. ਜੋ ਪਹਿਲਾ ਖ਼ਲੀਫ਼ਾ ਥਾਪਿਆ ਇਸ ਦਾ ਨਾਂਅ 'ਅਬੂ ਬਕਰ' ਸੀ, ਜੋ ਕਿ ਮੁਹੰਮਦ ਸਾਹਿਬ ਦੀ ਇਸਤਰੀ ਆਇਸ਼ਾ ਦਾ ਪਿਤਾ ਸੀ। ਇਹ ਸਵਾ ਕੁ ਦੋ ਸਾਲ ਖ਼ਲੀਫ਼ਾ ਰਹਿ ਕੇ ਮਦੀਨੇ ਜਾ ਕੇ ਅਗਸਤ ਸੰਨ 624 ਨੂੰ ਚਲਾਣਾ ਕਰ ਗਿਆ ਸੀ, ਇਸ ਦਾ ਖ਼ਿਤਾਬ 'ਰਸੂਲ ਅੱਲਾ' ਸੀ।

2. ਦੂਜਾ ਖ਼ਲੀਫ਼ਾ ਉਮਰ ਜੋ ਖ਼ਤਾਬ ਦਾ ਪੁੱਤਰ ਸੀ, ਇਹ ਤੇਰ੍ਹਵੀਂ ਹਿਜ਼ਰੀ ਵਿਚ ਬਣਿਆ। ਇਹ ਮੁਹੰਮਦ ਸਾਹਿਬ ਦੀ ਤੀਜੀ ਇਸਤਰੀ 'ਹਫ਼ਸ਼ਾਂ' ਦਾ ਪਿਤਾ ਸੀ। ਇਸ ਦਾ ਖ਼ਿਤਾਬ ਅਮੀਰੁਲ ਮੋਮਨੀਨ ਸੀ। ਇਸ ਨੂੰ ਉਮਰ ਬਿਨ ਖ਼ਤਾਬ ਵੀ ਲਿਖਿਆ ਹੈ। ਇਹ 23 ਹਿਜ਼ਰੀ (644 ਈ:) ਵਿਚ ਫਿਰੋਜ਼ ਗੁਲਾਮ ਦੇ ਹੱਥੋਂ ਕਤਲ ਹੋ ਗਿਆ। ਇਸ ਦੇ ਸਮੇਂ ਵਿਚ ਮੁਸਲਮਾਨਾਂ ਨੇ ਮਿਸਰ ਅਤੇ ਉੱਤਰੀ ਅਫ਼ਰੀਕਾ ਨੂੰ ਫ਼ਤਹਿ ਕੀਤਾ ਸੀ। ਇਸ ਨੇ ਇਸਲਾਮ ਦਾ ਮਹਾਨ ਪ੍ਰਚਾਰ ਕੀਤਾ। ਫਾਰਸ ਅਤੇ ਮਿਸਰ ਦੇ ਫ਼ਤਹਿ ਕਰਨ ਦੇ ਸਮੇਂ ਇਸ ਨੇ ਸੰਸਾਰ ਪ੍ਰਸਿੱਧ ਅਲੈਗਜ਼ੈਂਡਰੀਆਂ ਦੀ ਲਾਇਬ੍ਰੇਰੀ ਇਹ ਆਖ ਕੇ ਫੂਕਵਾ (ਸੜਵਾ) ਦਿੱਤੀ ਕਿ ਜੇ ਇਸ ਵਿਚ ਕੁਰਾਨ ਦੇ ਆਸ਼ੇ ਦੀਆਂ ਲਿਖਤਾਂ ਹਨ ਤਾਂ ਕੁਰਾਨ ਵਿਚ ਆ ਗਈਆਂ, ਸੋ ਲੋੜ ਨਹੀਂ ਹੈ ਜੋ ਵਿਰੁੱਧ ਹਨ ਤਾਂ ਰਖਣੇ ਦੀ ਲੋੜ ਨਹੀਂ ਹੈ। ਇਸ ਨੇ ਯੋਰੋਸ਼ਲਮ ਨੂੰ ਫ਼ਤਹਿ ਕਰਕੇ ਉਸ ਥਾਂ ਵੱਡੀ ਮਸਜਿਦ ਪਵਾਈ ਸੀ। ਇਸ ਨੇ ਇਸਲਾਮੀ ਸ਼ਰਹ ਅਨੁਸਾਰ ਕਾਨੂੰਨ ਬਣਵਾਏ। ਇਸ ਨੇ ਇੱਕ ਕਾਨੂੰਨ ਘੜਿਆ ਕਿ ਜੋ ਸ਼ਰਾਬ ਪੀਵੇਗਾ ਉਸ ਦੀ ਸਜ਼ਾ ਇੱਕ

ਸੌ ਕੋਰੜੇ ਲਾਏ ਜਾਣ। ਇਸ ਨੇ ਆਪਣੇ ਪੁੱਤਰ ਦੇ ਸ਼ਰਾਬ ਪੀਣ 'ਤੇ ਆਪਣੀ ਹੱਥੀਂ ਐਸੇ ਜ਼ਬਰਦਸਤ ਕੋਰੜੇ ਲਗਾਏ ਕਿ ਉਹ ਮਾਰ ਨਾਲ ਹੀ ਮਰ ਗਿਆ।

ਇਸ ਨੂੰ ਫਿਰੋਜ਼ ਗ਼ੁਲਾਮ ਨੇ ਸਵੇਰ ਦੀ ਨਮਾਜ਼ ਪੜ੍ਹਦੇ ਨੂੰ ਖੰਜਰ ਨਾਲ ਤਿੰਨ ਨਵੰਬਰ 644 ਨੂੰ ਕਤਲ ਕਰ ਦਿੱਤਾ ਸੀ।

3. ਤੀਜਾ ਖ਼ਲੀਫ਼ਾ 'ਉਸਮਾਨ' ਹੋਇਆ, ਇਹ ਅਫ਼ਾਨ ਦਾ ਬੇਟਾ ਸੀ, ਇਹ 24 ਹਿਜ਼ਰੀ ਵਿਚ ਬਣਿਆ। ਇਹ ਮੁਹੰਮਦ ਸਾਹਿਬ ਦੀਆਂ ਦੋ ਪੁਤਰੀਆਂ ਰੁਕੀਆਂ ਅਤੇ ਉਮੂਕਲਸ਼ੂਮ ਦਾ ਪਤੀ ਸੀ। ਇਸ ਨੂੰ ਅਬੂਬੱਕਰ ਦੇ ਪੁੱਤਰ ਮੁਹੰਮਦ ਨੇ ਮਦੀਨੇ ਵਿਚ 30 ਜੂਨ ਸੰਨ 665 ਈ: ਵਿਚ ਕਤਲ ਕਰ ਦਿੱਤਾ। ਪ੍ਰਤੀਤ ਹੁੰਦਾ ਹੈ ਕਿ ਇਹ ਪੀਰੀ ਵਾਸਤੇ ਗੱਦੀਆਂ ਲਈ ਕਤਲ ਹੁੰਦੇ ਸਨ ਜਿਵੇਂ ਕਿ ਸਿੱਖ ਰਾਜ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਹੋਇਆ। ਖ਼ਲੀਫ਼ੇ ਅਸਲ ਵਿਚ ਗੱਦੀਆਂ ਦੇ ਮਾਲਕ ਸਨ ਅਤੇ ਤਲਵਾਰ ਦੇ ਜ਼ੋਰ ਨਾਲ ਇਸਲਾਮ ਮਤਿ ਫੈਲਾਇਆ ਜਾਂਦਾ ਸੀ।

4. ਚੌਥਾ ਖ਼ਲੀਫ਼ਾ 'ਅਲੀ' ਹੋਇਆ। ਇਹ ਅਬੂ ਤਾਲਿਬ ਦਾ ਬੇਟਾ ਸੀ ਜੋ ਕਿ ਮੁਹੰਮਦ ਸਾਹਿਬ ਦੀ ਸਪੁੱਤਰੀ ਫਾਤਿਮਾ ਦਾ ਪਤੀ ਸੀ। ਪੰਜ ਸਾਲ ਖ਼ਲੀਫ਼ਾ ਰਹਿ ਕੇ ਤੰਗ ਆ ਕੇ ਇਸ ਨੇ ਖਿਲਾਫ਼ਤ ਆਪ ਹੀ ਛੱਡੀ ਸੀ ਫਿਰ ਵੀ ਕੂਫਾ ਦੇ ਮੁਕਾਮ 'ਤੇ ਅਬਦੁਲ ਰਹਿਮਾਨ ਨੇ ਸੰਨ 661 ਈ: ਵਿਚ ਇਸਨੂੰ ਕਤਲ ਕਰ ਦਿੱਤਾ ਸੀ। ਇਸ ਦੀ ਕਬਰ 'ਨਫ਼ਜ਼' ਸ਼ਹਿਰ ਵਿਚ ਪੂਜੀ ਜਾਂਦੀ ਹੈ। ਇਸ ਦੇ ਅਠਾਰਾਂ ਪੁੱਤਰ ਅਤੇ ਪੁਤਰੀਆਂ ਸਨ ਪਰ ਮੁਹੰਮਦ ਸਾਹਿਬ ਦੀ ਸਪੁੱਤਰੀ ਫ਼ਾਤਿਮਾ ਦੀ ਕੁੱਖੋਂ ਤਿੰਨ ਬੇਟੇ ਹਸਨ, ਹੁਸੈਨ ਅਤੇ ਮੁਹਿਸਨ ਹੋਏ ਜੋ ਪ੍ਰਸਿੱਧ ਸਨ। ਖ਼ਲੀਫ਼ਿਆਂ ਨੂੰ ਇਮਾਮ ਵੀ ਕਿਹਾ ਗਿਆ ਹੈ।



ਸੁੰਨੀ ਮੁਸਲਮਾਨ ਕੇਵਲ ਇਮਾਮ ਨੂੰ ਹੀ ਆਗੂ ਮੰਨਦੇ ਹਨ ਜਿਸ ਕਰਕੇ ਇਨ੍ਹਾਂ ਨੂੰ ਇਮਾਮ ਸਾਫ਼ੀ ਕਿਹਾ ਹੈ। ਸ਼ੀਆ ਲੋਕ ਬੀਬੀ ਫਾਤਿਮਾ ਦੇ ਪੁੱਤਰ ਹਸਨ ਨੂੰ ਪੰਜਵਾਂ ਖ਼ਲੀਫ਼ਾ ਮੰਨਦੇ ਹਨ। ਇਹ 41 ਹਿਜ਼ਰੀ ਵਿਚ ਥਾਪਿਆ ਗਿਆ ਸੀ ਪਰ ਇਸ ਦੀ ਮੁਖਾਲਫ਼ਤ ਹੋਣ ਕਰਕੇ ਇਸ ਨੇ ਛੇ ਕੁ ਮਹੀਨਿਆਂ ਪਿਛੋਂ ਅਸਤੀਫ਼ਾ ਦੇ ਦਿੱਤਾ ਸੀ। ਦੱਸਿਆ ਹੈ ਕਿ ਇਸ ਦੀ ਇਸਤਰੀ 'ਜ਼ਆਦਹ' ਨੇ ਯਜੀਦ ਬਾਦਸ਼ਾਹ ਦੀ ਪ੍ਰੇਰਨਾ ਨਾਲ ਹਸਨ ਨੂੰ ਜ਼ਹਿਰ ਦੇ ਕੇ ਮਰਵਾ ਦਿੱਤਾ ਸੀ। ਇਸ ਦੀ ਮੌਤ ਮਾਰਚ ਸੰਨ 669 ਨੂੰ ਹੋਣੀ ਲਿਖੀ ਹੈ। ਹਸਨ ਅਤੇ ਹੁਸੈਨ ਦੀ ਔਲਾਦ ਦਯਾਂ (ਵੰਸ਼ੀ) ਮੁਸਲਮਾਨਾਂ ਨੂੰ ਸੱਯਦ ਕਿਹਾ ਜਾਂਦਾ ਹੈ। ਸੱਯਦ ਬ੍ਰਾਹਮਣਾਂ ਦੀ ਤਰ੍ਹਾਂ ਉੱਚੇ ਮੰਨੇ ਜਾਂਦੇ ਹਨ। ਇਨ੍ਹਾਂ ਨੂੰ ਮੀਰ ਵੀ ਕਹਿੰਦੇ ਹਨ। ਹਸਨ ਤੋਂ ਪਿਛੋਂ ਹੁਸੈਨ ਹੱਕਦਾਰ ਸੀ ਪਰ ਸੱਤਵੇਂ ਖ਼ਲੀਫ਼ੇ ਹੋਣ ਵਾਲੇ ਬਾਦਸ਼ਾਹ ਯਜ਼ੀਦ ਦੇ ਸੈਨਾਪਤੀ ਸਿਮਰੂ ਨੇ ਹੁਸੈਨ ਨੂੰ ਅਕਤੂਬਰ ਸੰਨ 680 ਈ: ਵਿਚ ਬੜੀ ਬੇਰਹਿਮੀ ਨਾਲ ਕਤਲ ਕਰਵਾ ਦਿੱਤਾ ਸੀ। ਉਹ ਤਿੰਨ ਦਿਨਾਂ ਤੋਂ ਪਾਣੀ ਵਲੋਂ ਅਤਿ ਪਿਆਸਾ ਸੀ। ਇਸ ਦਾ ਕਤਲ ਇਸ ਕਰਕੇ ਕੀਤਾ ਮਤਾਂ ਇਹ ਖ਼ਲੀਫ਼ਾ ਬਣ ਜਾਵੇ। ਦੁਮਿਸ਼ਮਕ ਦਾ ਖ਼ਲੀਫ਼ਾ (ਨਾਇਬ) ਉਸ ਵੇਲੇ ਬਾਦਸ਼ਾਹ ਯਜੀਦ ਸੀ। ਕਤਲ ਦੇ ਦਿਨ ਮੁਸਲਮਾਨਾਂ ਦੇ ਸਾਲ ਦਾ ਆਰੰਭ ਹੈ। ਉਨ੍ਹਾਂ ਦਿਨਾਂ ਨੂੰ ਮੁਹਰਮ ਕਹੀਦਾ ਹੈ। ਪਹਿਲੀ ਤਾਰੀਖ ਤੋਂ ਦਸ ਤਾਰੀਖ ਤੱਕ ਮੁਹੱਰਮ ਦਾ ਤਿਉਹਾਰ ਹੈ।

ਮੁਸਲਮਾਨ ਮੰਨਦੇ ਹਨ ਕਿ ਹਜ਼ਰਤ ਮੁਹੰਮਦ ਸਾਹਿਬ ਬੁਰਾਕ ਨਾਮਕ ਘੋੜੇ 'ਤੇ ਸਵਾਰ ਹੋ ਕੇ ਸੱਤਵੇਂ ਅਸਮਾਨ ਵਿਚ ਪਹੁੰਚ ਕੇ ਖ਼ੁਦਾ ਨੂੰ ਮਿਲੇ ਸਨ। ਬੁਰਾਕ ਜਾਨਵਰ ਖੱਚਰ ਅਤੇ ਖੋਤੇ ਦੇ ਵਿਚਕਾਰਲੇ ਕੱਦ ਦਾ ਜਾਨਵਰ ਹੈ ਜਿਸਦੇ ਖੰਭ ਵੀ ਵਿਖਾਏ ਜਾਂਦੇ ਹਨ। ਇਸ

ਦੇ ਪੰਜੇ ਸ਼ੇਰ ਦੀ ਮਾਨਿੰਦ ਨਹੁੰਦਰਾਂ ਵਾਲੇ ਵਿਖਾਏ ਹਨ। ਤਾਜੀਆ ਦੇ ਸਮੇਂ ਵੀ ਬੁਰਾਕ ਕਾਗ਼ਜ਼ਾਂ ਆਦਿ ਦਾ ਬਣਾਉਂਦੇ ਹਨ। ਇਸ ਘੋੜੇ 'ਤੇ ਫਰਿਸ਼ਤਾ ਜੈਬਰਾਈਲ ਆਪ ਨੂੰ ਬਿਠਾਲ ਕੇ ਲੈ ਗਿਆ ਸੀ। ਇਸ ਸਫ਼ਰ ਦਾ ਨਾਂਅ ਮਿਅਰਾਜ ਅਤੇ ਮਸਰਾ ਕਿਹਾ ਜਾਂਦਾ ਹੈ। ਉਥੋਂ ਆ ਕੇ ਬਹਿਸ਼ਤਾਂ ਦੇ ਅੱਖੀਂ ਡਿਠੇ ਹਾਲ ਹਜ਼ਰਤ ਸਾਹਿਬ ਨੇ ਦੱਸੇ ਸਨ।

ਤਾਜੀਆ ਵਿਚ ਦੁਲ-ਦੁਲ ਨਾਂਅ ਦਾ ਇੱਕ ਘੋੜਾ ਵਿਖਾਇਆ ਜਾਂਦਾ ਹੈ ਜਿਸ 'ਤੇ ਹਜ਼ਰਤ ਮੁਹੰਮਦ ਸਵਾਰ ਹੁੰਦਾ ਸੀ। ਇਹ ਮਿਸਰ ਦੇ ਬਾਦਸ਼ਾਹ ਨੇ ਭੇਟਾ ਕੀਤਾ ਸੀ। ਉਪਰੰਤ ਹਜ਼ਰਤ ਅਲੀ ਕੋਲ ਰਿਹਾ ਸੀ। ਮਹੱਰਮਾਂ ਵਿਚ ਇਮਾਮ ਹੁਸੈਨ ਦਾ ਘੋੜਾ ਕਢਿਆ ਜਾਂਦਾ ਹੈ। ਉਸ ਨੂੰ ਵੀ ਦੁਲ ਦੁਲ ਘੋੜਾ ਕਹਿੰਦੇ ਹਨ।





# ਗਾਇਤਰੀ ਮੰਤਰ

ਗਾਇਤਰੀ ਹਿੰਦੂਆਂ ਦਾ ਪ੍ਰਧਾਨ ਮੰਤਰ ਹੈ।'ਸੰਧਿਆ ਤਰਪਣ ਕਰਹਿ ਗਾਇਤਰੀ' ਸੋਰਠ ਮਹਲਾ ੧॥ ਕਿਹਾ ਜਾਂਦਾ ਹੈ ਕਿ ਬ੍ਰਾਹਮਣਾਂ ਦੇ ਮੁਖ ਤੋਂ ਨਿਕਲਣ ਕਰਕੇ ਨਾਂਅ ਗਾਇਤਰੀ ਪਿਆ ਹੈ। ਭਾਵ ਤ੍ਰਿਯਾਗ ਦਾ ਉਲਟ ਗਾਇਤਰੀ ਹੈ, ਭਾਵ ਤਿੰਨਾਂ ਪੈਰਾਂ ਵਾਲਾ ਤ੍ਰਿਪਦਾ। ਇਸ ਨੂੰ ਕੇਵਲ ਬ੍ਰਾਹਮਣ (ਦ੍ਵਿਜ), ਖੱਤਰੀ ਜਾਂ ਵੈਸ਼ਯ ਹੀ ਪੜ੍ਹ ਸਕਦੇ ਹਨ, ਸ਼ੂਦਰ ਚੰਡਾਲ ਆਦਿਕਾਂ ਨੂੰ ਪੜ੍ਹਨ ਦੀ ਆਗਿਆ ਨਹੀਂ ਹੈ। ਗਾਇਤਰੀ ਦਾ ਅਰਥ ਹੈ ਸੂਰਜ ਦੇਵਤਾ ਸਾਰਿਆਂ ਨੂੰ ਜੀਵਾਉਂਦਾ ਹੈ, ਦੁਖਾਂ ਤੋਂ ਛੁਡਾਉਂਦਾ ਹੈ, ਪ੍ਰਕਾਸ਼ ਰੂਪ ਹੈ, ਪ੍ਰਾਰਥਨਾ ਕਰਨ ਯੋਗ ਹੈ, ਪਾਪ ਨਾਸ਼ਕ ਹੈ, ਜੋ ਕਿ ਸਾਡੀਆਂ ਬੁੱਧੀਆਂ ਨੂੰ ਪ੍ਰੇਰਦਾ ਹੈ। ਗਾਇਤਰੀ ਦਾ ਰੂਪ ਇਸ ਤਰ੍ਹਾਂ ਦੱਸਿਆ ਹੈ ਇੱਕ ਹੱਥ ਵਿਚ ਮ੍ਰਿਗ ਦਾ ਸਿੰਙ ਅਤੇ ਦੂਜੇ ਹੱਥ ਵਿਚ ਕਮਲ ਅਤੇ ਸੁਰਖ ਕੱਪੜੇ, ਗਲ ਵਿਚ ਮੋਤੀਆਂ ਦਾ ਹਾਰ, ਕੰਨੀਂ ਕੁੰਡਲ ਅਤੇ ਮਸਤਕ 'ਤੇ ਮੁਕਟ ਵਿਖਾਇਆ ਹੈ। ਗਾਇਤਰੀ ਇਸਤਰੀ ਦੇ ਰੂਪ ਵਿਚ ਮੂਰਤਾ ਪਾ ਕੇ ਵਿਖਾਈ ਹੈ। ਵੇਦ ਬ੍ਰਾਹਮਣਾਂ ਦੀ ਕਥਾ ਮੂਜਬ ਜ਼ਿਕਰ ਹੈ ਕਿ ਇੱਕ ਦਫਾ ਵ੍ਰਿਹਸਪਤਿ ਨੇ ਲੱਤ ਮਾਰ ਕੇ ਗਾਇਤਰੀ ਦਾ ਮੱਥਾ ਭੰਨ ਸੁੱਟਿਆ ਸੀ। ਉਸ ਦੇ ਜ਼ਖਮ ਵਿਚੋਂ 'ਵਖਟਕਾਰ' ਨਾਮੀਂ ਦੇਵਤਾ ਨਿਕਲ ਪਿਆ, ਜਿਸ ਦੀ ਮਾਨਤਾ ਹੁੰਦੀ ਹੈ ਗਾਇਤਰੀ ਨੂੰ ਵੇਦਾਂ ਦੀ ਮਾਤਾ ਲਿਖਿਆ ਹੈ। ਵਿਦਵਾਨ ਖੋਜੀਆਂ ਦਾ ਕਥਨ ਹੈ ਕਿ ਗਾਇਤਰੀ ਰਿਗ ਵੇਦ ਦਾ ਇੱਕ ਮੰਤਰ ਹੈ ਜੋ ਕਿ ਵਿਸ਼ਵਾਮਿੱਤਰ ਰਿਸ਼ੀ ਦੀ ਰਚਨਾ ਹੈ।

ਕਈਆਂ ਨੇ ਲਿਖਿਆ ਹੈ ਕਿ ਗਾਉਣ ਵਾਲੇ ਦੀ ਰੱਖਿਆ ਕਰਨ ਕਰਕੇ ਨਾਂਅ ਗਾਇਤਰੀ ਹੈ ਅਤੇ ਤਿੰਨਾਂ ਪੈਰਾਂ ਵਾਲਾ ਤ੍ਰਿਪਦਾ ਛੰਦ ਹੈ। ਕਿਧਰੇ ਗਾਇਤਰੀ ਨੂੰ ਬ੍ਰਹਮਾ ਦੀ ਇਸਤਰੀ ਸਾਵਿਤਰੀ ਰੂਪ ਵੀ ਦੱਸਿਆ ਹੈ। ਪਦਮ ਪੁਰਾਣ ਅਨੁਸਾਰ ਇਹ ਬ੍ਰਹਮਾ ਨਾਲ ਨਾਰਾਜ਼ ਹੋ ਗਈ ਸੀ। ਇਹ ਵੀ ਦੱਸਿਆ ਹੈ ਕਿ ਇੰਦਰ ਨੇ ਮਰਤਦ ਲੋਕ ਤੋਂ ਬ੍ਰਹਮ ਦੇ ਯਗ ਕਰਨ ਹਿਤ ਗਵਾਲਨ (ਗੋਪੀ) ਲਿਆਂਦੀ ਸੀ, ਕਿਉਂਕਿ ਇਸਤਰੀ ਤੋਂ ਬਿਨਾਂ ਬ੍ਰਹਮਾ ਦਾ ਰਚਿਆ ਯੱਗ ਸੰਪੂਰਨ ਨਹੀਂ ਹੋ ਸਕਦਾ ਸੀ। ਬ੍ਰਹਮਾ ਨੇ ਉਸ ਨਾਲ ਗੰਧਰਵ ਵਿਆਹ ਕਰ ਲਿਆ। ਉਸ ਦਾ ਨਾਂਅ ਗਾਇਤਰੀ ਸੀ। ਇਸ ਤਰ੍ਹਾਂ ਗਾਇਤਰੀ ਦੇ ਸਬੰਧ ਵਿਚ ਕਈ ਕਥਾਵਾਂ ਹਨ।

ਇਕ ਇਹ ਵੀ ਕਥਾ ਹੈ ਜੋ ਨਾਮਦੇਵ ਜੀ ਨੇ ਉਸ ਕਥਾ ਅਨੁਸਾਰ ਰਾਗ ਗੋਂਡ ਵਿਚ ਸ਼ਬਦ ਉਚਾਰਿਆ ਹੈ : ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥ ਲੈ ਕਰਿ ਠੇਗਾ

ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥

ਇਸ ਦਾ ਭਾਵ ਇਉਂ ਲਿਆ ਜਾਂਦਾ ਹੈ ਕਿ ਪਾਪਾਂ ਦਾ ਖੇਤ ਗਾਇਤਰੀ ਖਾਂਦੀ ਸੀ। ਭਾਵ ਜੋ ਪੜ੍ਹਦਾ ਸੀ ਉਸ ਦੇ ਪਾਪ ਨਸ਼ਟ ਹੋ ਜਾਂਦੇ ਸਨ। ਵਸ਼ਿਸ਼ਟ ਰਿਸ਼ੀ ਨੇ ਸਰਾਪ ਰੂਪੀ ਸੋਟਾ ਮਾਰ ਕੇ ਲੰਗੜੀ ਅਰਥਾਤ ਅਸਮਰਥ ਬਣਾ ਦਿੱਤੀ ਭਾਵ ਉਸ ਦੀ ਸ਼ਕਤੀ ਉੱਡ ਗਈ। ਸਾਖੀ ਇਉਂ ਹੈ ਕਿ ਵਿਸ਼ਵਾਮਿੱਤਰ ਵਸ਼ਿਸ਼ਟ ਦੇ ਪੁੱਤਰਾਂ ਨੂੰ ਮਾਰ ਕੇ ਗਾਇਤਰੀ ਦੇ ਪਾਠ ਜਪ ਨਾਲ ਪਾਪਾਂ ਤੋਂ ਬਚ ਜਾਂਦਾ ਸੀ। ਪੰਡਿਤ ਵਿਸ਼ਿਸ਼ਟ ਨੇ ਸਰਾਪ ਦੇ ਕੇ ਗਾਇਤਰੀ ਦੀ ਪਾਪ ਨਾਸ਼ਕ ਸ਼ਕਤੀ ਨਾਸ਼ ਕਰ ਦਿੱਤੀ। ਜਿਸ ਤੋਂ ਉਹ ਅੱਗੇ ਨੂੰ ਪਾਪ ਨਾਸ਼ ਕਰਨ ਕਰਕੇ ਸ਼ਕਤੀ ਕੁਝ ਨਹੀਂ ਰੱਖਦੀ।

ਇਕ ਇਹ ਵੀ ਕਥਾ ਹੈ ਕਿ ਵੇਰੀ ਗਾਇਤਰੀ ਨੂੰ ਆਪਣੀ ਸ਼ਕਤੀ ਦਾ ਹੰਕਾਰ ਹੋ ਗਿਆ ਸੀ, ਤਦੋਂ ਬ੍ਰਹਮਾ ਨੇ ਉਸ ਨੂੰ ਸਰਾਪ ਦੇ ਕੇ ਗਊ ਦੀ ਜੂਨੀ ਵਿਚ ਪਾ ਦਿੱਤਾ ਸੀ। ਉਹ ਗਊ ਇੱਕ ਲੋਧੇ ਅਰਥਾਤ ਜਿਮੀਂਦਾਰ ਦੇ ਖੇਤ ਵਿਚ ਚਰ ਰਹੀ ਸੀ। ਉਸ ਨੇ ਸੋਟਾ ਮਾਰ ਕੇ ਗਊ (ਗਾਇਤਰੀ) ਦੀ ਲੱਤ ਤੋੜ ਦਿੱਤੀ। ਇੱਕ ਹੋਰ ਕਥਾ ਹੈ ਕਿ ਗਾਇਤਰੀ ਮੰਤਰ ਵਿਚੋਂ ਇੱਕ ਪੰਗਤੀ ਚੌਥੀ ਕੱਢਣ ਕਰਕੇ, ਇਸ ਦੇ ਤਿੰਨ ਪੈਰੇ ਰਹਿ ਗਏ ਹਨ, ਜਿਸ ਕਰਕੇ ਸੰਪੂਰਨ ਨਹੀਂ ਰਹੀ। ਗਾਇਤਰੀ ਦਾ ਪਾਠ ਇਸ ਤਰ੍ਹਾਂ ਹੈ :

"ਓਅੰ ਭੂਰਵ ਭਵः ਸ੍ਵः ਤਤ੍ਸਵਿਤਰ ਵਰੇਣਯੰ ਭਰਗੋ ਦੇਵਸਯ ਧੀਮਹਿ ਧਿਯੋ ਯੋਨः ਪ੍ਰਚੋਦਯਾਤ॥"







# ਵੀਰ ਭੱਦਰ

ਵੀਰ ਭੱਦਰ ਅਤੇ ਭੱਦਰਾ ਕਾਲੀ ਦੀ ਮਹਾਰਾਸ਼ਟਰ ਦੇ ਇਲਾਕੇ ਵਿਚ ਬੜੀ ਮਨੌਤ ਹੈ। ਖ਼ਾਸ ਕਰਕੇ ਅਲੋਰਾ ਅਤੇ ਐਲੀਫੈਂਟਾ ਦੀਆਂ ਪਹਾੜੀ ਕੰਦਰਾਂ ਵਿਚ ਉਕਤ ਦੋਨਾਂ ਵਿਅਕਤੀਆਂ ਦੀਆਂ ਬਹੁਤ ਤਸਵੀਰਾਂ ਅਤੇ ਬੁੱਤ ਮਿਲਦੇ ਹਨ। ਪਹਾੜੀ ਲੋਕ ਇਨ੍ਹਾਂ ਬੁੱਤਾਂ ਦੀ ਪੂਜਾ ਵਾਲੇ ਦਿਨ ਇਕੱਠੇ ਹੋ ਕੇ ਮੇਲੇ ਲਾਉਂਦੇ ਹਨ। ਵੀਰ ਭੱਦਰ ਦੇ ਬੁੱਤਾਂ ਦੀਆਂ ਅੱਠ ਬਾਹਾਂ ਬਣਾਈਆਂ ਹਨ। ਵਾਯੂਪੁਰਾਣ ਦੀ ਲਿਖਤ ਮੁਜਬ ਦੇ ਇੱਕ ਹਜ਼ਾਰ ਸਿਰ, ਦੋ ਹਜ਼ਾਰ ਅੱਖਾਂ, ਦੋ ਹਜ਼ਾਰ ਬਾਹਾਂ ਅਤੇ ਦੋ ਹਜ਼ਾਰ ਪੈਰ ਲਿਖੇ ਹਨ। ਇਸ ਦੇ ਹੱਥਾਂ ਵਿਚ ਇੱਕ ਹਜ਼ਾਰ ਗੁਰਜ (ਗਦਾ) ਅਤੇ ਇੱਕ ਹਜ਼ਾਰ ਧਨੁਸ਼ (ਤੀਰ ਕਮਾਨ) ਦੱਸੇ ਹਨ। ਮੱਥੇ 'ਤੇ ਚੰਦਰਮਾ ਅਤੇ ਸਰੀਰ 'ਤੇ ਸ਼ੇਰ ਦੀ ਖਲੜੀ ਪਹਿਨੀ ਹੋਈ ਹੈ। ਇਸ ਦੇ ਮੱਥੇ ਵਿਚੋਂ ਲਹੂ ਟਪਕਦਾ ਰਹਿੰਦਾ ਹੈ। ਇਸ ਦੀ ਅਤਿ ਭਿਆਨਕ ਸ਼ਕਲ ਦੱਸੀ ਹੈ। ਇਸ ਦੀ ਉਤਪਤੀ ਸ਼ਿਵ ਜੀ ਦੇ ਮੁੱਖ ਵਿਚੋਂ ਦੱਸੀ ਜਾਂਦੀ ਹੈ। ਇਸ ਨੂੰ ਸ਼ਿਵ ਜੀ ਦਾ ਗਣ ਭਾਵ ਮਹਾਭਿਆਨਕ ਸਿਪਾਹੀ ਮੰਨਿਆ ਹੈ, ਜੋ ਇਸ ਦੀ ਈਨ ਨਹੀਂ ਮੰਨਦਾ। ਉਸਨੂੰ ਇਹ ਅਤਿ ਦੁੱਖ ਦੇਂਦਾ ਹੈ। ਦੱਸਿਆ ਹੈ ਕਿ ਸ਼ਿਵ ਜੀ ਨੇ ਦਖੱਛ (ਦਖਯ) ਦਾ ਯੱਗ ਭ੍ਰਿਸ਼ਟ ਕਰਨ ਵਾਸਤੇ ਪੈਦਾ ਕੀਤਾ ਸੀ। ਯੱਗਾਂ 'ਤੇ ਇਕੱਤਰ ਹੋਣ ਵਾਲੇ ਦੇਵਤਿਆਂ ਨੂੰ ਸਜ਼ਾਵਾਂ ਦੇਣੀਆਂ ਇਸ ਦਾ ਮੁੱਖ ਕੰਮ ਸੀ, ਜਿਸ ਕਰਕੇ ਹਿੰਦੂ ਲੋਕ ਯੱਗ ਆਦਿ ਕਰਨ ਵੇਲੇ ਪਹਿਲਾਂ ਇਸ ਦੀ ਮਨੌਤ ਕਰਦੇ ਹਨ ਅਤੇ ਵਿਘਨਾਂ ਤੋਂ ਡਰਦੇ ਇਸ ਦੀ ਸੁੱਖਣਾ ਸੁੱਖਦੇ ਹਨ।

ਪਹਾੜੀ ਲੋਕ ਵੀਰ ਭੱਦਰ ਦੀ ਬਹੁਤ ਪੂਜਾ ਕਰਦੇ ਹਨ। ਵੀਰ ਭੱਦਰ ਦੀ ਪਿਛਲੇ ਸਮੇਂ ਕਰੋੜਾਂ ਲੋਕ ਪੂਜਾ ਕਰਦੇ ਸੀ, ਅੱਜਕੱਲ੍ਹ ਘਟ ਗਈ ਹੈ। ਇਸ ਦੀ ਮਨੌਤ ਦੇ ਤਿਉਹਾਰ ਦੀ ਛੁੱਟੀ ਵੀ ਹੁੰਦੀ ਸੀ। ਕਈ ਥਾਈਂ ਅੱਜ ਵੀ ਹੁੰਦੀ ਹੈ। ਵੀਰ ਭੱਦਰ ਅਤਿ ਰਥੀ 'ਸੂਰਬੀਰ' ਮਹਾ ਦੇਵਤਾ ਭ੍ਰਿਸ਼ਟ ਕਰਨ ਵਾਲੇ ਆਪਣੀਆਂ ਜਟਾਂ ਵਿਚੋਂ ਪੈਦਾ ਕੀਤਾ ਸੀ। ਇਸ ਦੇ ਬੁੱਤਾਂ ਵਿਚ ਸੋਲ੍ਹਾਂ ਬਾਹਾਂ ਵਿਖਾਈਆਂ ਗਈਆਂ ਹਨ। ਵੀਰ ਭੱਦਰ ਦੀ ਤਰ੍ਹਾਂ ਇਸ ਦੇ ਵੀ ਅਨੇਕਾਂ ਬੁੱਤ ਹਨ। ਦੱਸਿਆ ਹੈ ਕਿ ਭੱਦਰ ਕਾਲੀ ਨੇ ਹੀ ਮਹਿਖਾਸੁਰ ਦੈਂਤ ਨੂੰ ਪੈਦਾ ਕੀਤਾ ਸੀ। ਮੇਦਨੀ ਪੁਰ ਦੇ ਲੰਮੇ ਢਾਈ ਕੁ ਮੀਲਾਂ 'ਤੇ ਇਸ ਦਾ ਨਾਰੀ ਮੰਦਰ ਹੈ। ਦੂਰ-ਦੂਰ ਤੋਂ ਆ ਕੇ ਲੋਕੀਂ ਸੁੱਖਣਾ ਦੇਂਦੇ ਹਨ। ਸ੍ਰੀ ਕ੍ਰਿਸ਼ਨ ਜੀ ਦੀ ਇੱਕ ਰਾਣੀ ਦਾ ਨਾਂਅ ਵੀ ਭਦਰਾਂ ਜਾਂ ਭੱਦਰਾ ਸੀ। ਜਿਸ ਦੀ ਮੂਰਤੀ ਜਗਨਨਾਥ ਦੇ ਮੰਦਰ ਵਿਚ ਪੂਜੀਦੀ ਹੈ।





# ਗਣੇਸ਼ ਦੇਵਤਾ

ਹਿੰਦੂ ਧਰਮ ਵਿਚ ਗਣੇਸ਼ ਦੇਵਤੇ ਦੀ ਪੂਜਾ ਪ੍ਰਧਾਨ ਮੰਨੀ ਹੈ। ਹਰ ਕੰਮ ਵਿਚ ਗਣੇਸ਼ ਜੀ ਨੂੰ ਅੱਗੇ ਰੱਖਦੇ ਹਨ। ਦੱਸਿਆ ਹੈ ਕਿ ਗਣ ਨੂੰ ਮਾਰਨ ਕਰਕੇ ਇਸ ਦਾ ਨਾਂਅ ਗਣ-ਈਸ ਪਿਆ ਹੈ। ਸੁਕੰਦ ਪੁਰਾਣ ਵਿਚ ਇੱਕ ਲੇਖ ਹੈ ਕਿ ਗਣੇਸ਼ ਆਭਿਜਿਤ ਬ੍ਰਾਹਮਣ ਦੀ ਇਸਤਰੀ ਦੇ ਗਰਭ ਤੋਂ ਬ੍ਰਹਮਾ ਦੇ ਵੀਰਜ ਤੋਂ ਪੈਦਾ ਹੋਇਆ ਸੀ ਜਿਸਨੂੰ ਗਣੇਸ਼ ਨੇ ਮਾਰਿਆ। ਉਸ ਦਾ ਨਾਂਅ ਗਣ ਸੀ। ਬ੍ਰਹਮ ਵਰਤ ਪੁਰਾਣ ਦਾ ਲੇਖ ਇਸ ਤਰ੍ਹਾਂ ਹੈ ਕਿ ਵਿਸ਼ਨੂੰ ਦੇ ਵਰ ਨਾਲ ਪਾਰਬਤੀ ਦਾ ਪੁੱਤਰ ਗਣੇਸ਼ ਜਨਮਿਆ। ਸਾਰੇ ਦੇਵਤੇ ਉਸਨੂੰ ਵੇਖ ਕੇ ਖ਼ੁਸ਼ ਹੋਏ। ਉਪਰੰਤ ਪਾਰਬਤੀ ਨੇ ਸ਼ਨੀ ਨੂੰ ਬਾਲਕ ਵੇਖਣ ਹਿੱਤ ਆਖਿਆ। ਜਦੋਂ ਸ਼ਨੀ ਦੀ ਨਜ਼ਰ ਪਈ ਤਾਂ ਬਾਲਕ ਦਾ ਸੀਸ ਉੱਡ ਗਿਆ। ਪਾਰਬਤੀ ਵਿਰਲਾਪ ਕਰਨ ਲੱਗੀ ਤਾਂ ਵਿਸ਼ਨੂੰ ਨੇ ਇੱਕ ਹਥਨੀ ਦਾ ਸਿਰ ਕੱਟ ਕੇ ਗਣੇਸ਼ ਦੀ ਗਰਦਨ 'ਤੇ ਜੋੜ ਦਿੱਤਾ। ਉਸ ਦਾ ਨਾਂਅ ਗਣੇਸ਼ ਥਾਪ ਕੇ ਵਰ ਦਿੱਤਾ ਕਿ ਸਭ ਕਾਰਜਾਂ ਦੇ ਆਦਿ ਵਿਚ ਇਸ ਦੀ ਪੂਜਾ ਕੀਤੀ ਜਾਵੇ।

ਦੂਜੀ ਕਥਾ ਇਉਂ ਹੈ ਕਿ ਪਾਰਬਤੀ ਨੇ ਆਪਣੇ ਸਰੀਰ ਦੀ ਸਾਰੀ ਮੈਲ ਤੋਂ ਬਾਲਕ ਬਣਾ ਲਿਆ, ਉਸਨੂੰ ਦਰਵਾਜ਼ੇ 'ਤੇ ਪਹਿਰੇ 'ਤੇ ਬਿਠਾਇਆ। ਮਹਾਦੇਵ ਜਦੋਂ ਬਾਹਰੋਂ ਆਇਆ ਤਾਂ ਇਸ ਨੇ ਰੋਕਿਆ। ਮਹਾਦੇਵ ਨੇ ਓਪਰਾ ਆਦਮੀ ਸਮਝ ਕੇ ਉਸ ਦਾ ਸਿਰ ਤ੍ਰਿਸ਼ੂਲ ਨਾਲ ਕੱਟ ਦਿੱਤਾ। ਪਾਰਬਤੀ ਦਾ ਰੋਣਾ ਸੁਣ ਕੇ ਮਹਾਦੇਵ ਨੇ ਹਥਨੀ ਦਾ ਸਿਰ ਵੱਢ ਕੇ ਉਸ ਉੱਪਰ ਜੋੜ ਦਿੱਤਾ। ਨਾਂਅ ਗਣੇਸ਼ ਥਾਪਿਆ ਭਾਵ ਇਹ ਗਣਾਂ ਦਾ ਈਸ਼ਵਰ ਹੈ।

ਇਸੇ ਤਰ੍ਹਾਂ ਦੀ ਇੱਕ ਹੋਰ ਕਥਾ ਵੀ ਹੈ ਕਿ ਗਜ ਮੁਖ ਦੈਂਤ ਨਾਲ ਗਣੇਸ਼ ਦਾ ਜੰਗ ਹੋਇਆ। ਗਣੇਸ਼ ਜੀ ਨੇ ਉਸ ਗਜ ਮੁਖ ਨੂੰ ਤੀਰ ਨਾਲ ਜ਼ਖ਼ਮੀ ਕਰਕੇ ਚੂਹਾ ਬਣਾ ਦਿੱਤਾ ਅਤੇ ਆਪਣੀ ਸਵਾਰੀ ਲਈ ਰੱਖਿਆ। ਸੋ ਗਣੇਸ਼ ਦੀ ਸਵਾਰੀ ਤਸਵੀਰਾਂ ਵਿਚ ਚੂਹਾ ਵਿਖਾਇਆ ਜਾਂਦਾ ਹੈ।

ਇਸ ਤਰ੍ਹਾਂ ਇੱਕ ਹੋਰ ਕਥਾ ਹੈ ਕਿ ਪੰਡਿਤ ਪਰਸ ਰਾਮ ਇੱਕ ਵੇਰੀ ਮਹਾਦੇਵ ਨੂੰ ਮਿਲਣ ਗਿਆ। ਗਣੇਸ਼ ਜੋ ਪਹਿਰੇ 'ਤੇ ਸੀ ਨੇ ਉਸ ਨੂੰ ਰੋਕਿਆ। ਪਰਸ ਰਾਮ ਨੇ ਸ਼ਿਵ ਜੀ ਦੇ ਦਿੱਤੇ ਹੋਏ ਕੁਹਾੜੇ ਨਾਲ ਵਾਰ ਕਰ ਦਿੱਤਾ। ਅੱਗੋਂ ਗਣੇਸ਼ ਜੀ ਦਾ ਇੱਕ ਦੰਦ ਟੁੱਟ ਗਿਆ। ਏਸੇ ਕਾਰਨ ਗਣੇਸ਼ ਦੀ ਮਹਿਮਾ ਕਰਨ ਵਾਲੇ ਉਸਨੂੰ ਏਕ ਦੰਤ ਜਾਂ ਇੱਕ ਰਦਮ ਵਾਲਾ ਪੁਕਾਰਦੇ

ਹਨ। ਸੁਕੰਦ ਪੁਰਾਣ ਦੇ ਗਣੇਸ਼ ਖੰਡ ਵਿਚ ਇੱਕ ਇਉਂ ਕਥਾ ਹੈ ਕਿ ਵਰੇਣਯ ਰਾਜੇ ਦੀ ਰਾਣੀ ਪੁਸ਼ਪਕਾ ਦੇ ਗਰਭ ਤੋਂ ਗਣੇਸ਼ ਜਨਮਿਆ ਸੀ। ਇਸ ਦੀ ਸ਼ਕਲ ਨੂੰ ਵੇਖ ਕੇ ਰਾਜਾ ਡਰ ਗਿਆ। ਇਸਨੂੰ ਪਾਰਸ਼ਠ ਮੁਨੀ ਦੇ ਆਸ਼ਰਮ ਕੋਲ ਸੁੱਟ ਆਇਆ। ਉਸ ਮੁਨੀ ਦੀ ਇਸਤਰੀ ਦੀਪਵਤਲਾ ਨੇ ਇਸ ਨੂੰ ਪਾਲ ਲਿਆ। ਇਸ ਕਰਕੇ ਗਣੇਸ਼ ਦਾ ਨਾਂਅ ਦਿਵਮਾਤਰ ਵੀ ਆਉਂਦਾ ਹੈ।

ਪੁਰਾਣਾਂ ਅਨੁਸਾਰ ਇਹ ਕਥਾ ਵੀ ਹੈ ਕਿ ਗਣੇਸ਼ ਅਤਿ ਛੇਤੀ ਲਿਖਣ ਵਾਲਾ ਲਿਖਾਰੀ ਹੈ ਅਤੇ ਮਹਾਭਾਰਤ ਦੀ ਪਹਿਲੀ ਪੋਥੀ ਗਣੇਸ਼ ਨੇ ਲਿਖੀ ਸੀ। ਪੰਡਿਤ ਬਿਆਸ ਜੀ ਬੋਲਦੇ ਸਨ ਅਤੇ ਗਣੇਸ਼ ਲਿਖਦਾ ਸੀ। ਗਣੇਸ਼ ਦਾ ਜਨਮ ਦਿਨ ਮਾਘ, ਸੁਦੀ ਚੌਥ ਨੂੰ ਗਣੇਸ਼ ਚਤੁਰਥੀ ਨਾਂਅ ਲੈ ਕੇ ਮਨਾਉਂਦੇ ਹਨ। ਗਣੇਸ਼ ਦੀਆਂ ਚਾਰ ਬਾਹਾਂ ਹਨ, ਜਿਨ੍ਹਾਂ ਵਿਚ ਸੰਖ, ਚੱਕਰ ਅਤੇ ਪਦਮ ਵਿਖਾਇਆ ਹੈ। ਦੱਖਣ ਵੱਲ ਇਸ ਦੀ ਵੱਧ ਪੂਜਾ ਹੈ। ਵੱਡਾ ਲਿਖਾਰੀ ਹੋਣ ਕਰਕੇ ਬਾਣੀਏ ਲੋਕ ਵਹੀਆਂ 'ਤੇ ਗਣੇਸ਼ ਦਾ ਚਿੰਨ੍ਹ ਉਕਰਦੇ ਹਨ।

ਪਦਮ ਜੋ ਗਣੇਸ਼ ਜੀ ਦਾ ਸ਼ਸਤਰ ਸੀ, ਇਸ ਨੂੰ ਫੁਲ ਸਮਝਣਾ ਗ਼ਲਤੀ ਹੈ। ਅਸਲ ਵਿਚ ਪਦਮ ਗੁਰਜ ਦੀ ਸ਼ਕਲ ਦਾ ਸ਼ਸਤਰ ਹੈ।





# ਕਾਰੂੰ

ਕਾਰੂੰ ਨੂੰ ਮਹਾਧਨ ਅਤੇ ਕੰਜੂਸਾਂ ਦਾ ਸ਼੍ਰੋਮਣੀ ਮੰਨਿਆ ਹੈ। ਇਹ ਮਿਸਰ ਦੇਸ਼ ਵਿਚ ਹੋਇਆ ਹੈ। ਇਸ ਦਾ ਪਿਤਾ ਇਸਰਾਈਲ ਵੰਸ਼ੀ, ਬਸ਼ਰ ਨਾਂਅ ਦਾ ਸੀ। ਯਹੂਦੀਆਂ ਦੇ ਗ੍ਰੰਥ ਤਲਾਮੁੰਡ ਵਿਚ ਦੱਸਿਆ ਹੈ ਕਿ ਇਸ ਦੇ ਖ਼ਜ਼ਾਨਿਆਂ ਦੇ ਜੰਦਰਿਆਂ ਦੀਆਂ ਕੁੰਜੀਆਂ ਦਾ ਭਾਰ ਏਨਾ ਸੀ ਕਿ ਵੀਹ ਖੱਚਰਾਂ ਮਸਾਂ ਚੁੱਕ ਸਕਦੀਆਂ ਸਨ। ਕਾਰੂੰ ਹਜ਼ਰਤ ਮੂਸਾ (ਯਹੂਦੀਆਂ ਦਾ ਪੈਗ਼ੰਬਰ) ਦੇ ਚਾਚੇ ਦਾ ਬੇਟਾ ਸੀ ਪਰ ਇਹ ਹਜ਼ਰਤ ਮੂਸਾ ਦੀ ਸਿੱਖਿਆ ਤੋਂ ਬਾਗੀ ਸੀ ਅਤੇ ਕਿਸੇ ਨੂੰ ਜ਼ਕਾਤ (ਮਹਿਸੂਲ) ਆਦਿ ਵੀ ਨਹੀਂ ਦਿੰਦਾ ਸੀ। ਮਾਇਆ ਦੇ ਹੰਕਾਰ ਕਰਕੇ ਆਪਣੇ-ਆਪ ਨੂੰ ਵੱਡਾ ਸਮਝਦਾ ਸੀ। ਦੱਸਿਆ ਹੈ ਕਿ ਇਹ ਮੂਸਾ ਦੇ ਸਰਾਪ ਨਾਲ ਸਮੇਤ ਖ਼ਜ਼ਾਨਿਆਂ ਦੇ ਜ਼ਮੀਨ ਵਿਚ ਗਰਕ ਹੋ ਗਿਆ ਸੀ। ਕੁਰਾਨ ਸ਼ਰੀਫ਼ ਵਿਚ ਇਸ ਦਾ ਜ਼ਿਕਰ ਹੈ। ਪੜ੍ਹੋ ਕੁਰਾਨ ਸੂਰਤ 29 ਅਤੇ ਆਇਤ 38 ਅਤੇ ਸੂਰਤ 28 ਦੀ ਆਇਤ 76 ਅਤੇ 82। ਇਸੇ ਤਰ੍ਹਾਂ ਦੂਜਾ ਕਾਰੂੰ ਲੀਡੀਆ ਅਸੀਆ ਮੀਨਾਰ ਦੇ ਬਾਦਸ਼ਾਹ ਨੂੰ ਮੰਨਿਆ ਹੈ। ਇਸ ਦਾ ਨਾਂ ਕਾਰਸਸ ਸੀ। ਇਹ ਈਸਵੀ ਸੰਨ 560 ਵਿਚ ਹੋਇਆ। ਇਸ ਨੂੰ ਫ਼ਰਾਂਸ ਦੇ ਬਾਦਸ਼ਾਹ ਕਰੂਸ ਨੇ ਜੰਗ ਵਿਚ ਜਿੱਤ ਕੇ ਫੜ ਲਿਆ ਸੀ। ਅੰਤ ਇਹ ਮੁਆਫ਼ੀ ਮੰਗ ਕੇ ਬਚ ਗਿਆ 'ਤੇ ਇਸ ਦਾ ਧਨ ਜ਼ਬਤ ਕਰ ਲਿਆ ਸੀ।

ਕਈਆਂ ਦਾ ਖ਼ਿਆਲ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਕਾਰੂੰ ਨੂੰ ਮਿਲੇ ਸਨ ਅਤੇ ਨਸੀਹਤਨਾਮੇ ਦੁਆਰਾ ਉਸਨੂੰ ਉਪਦੇਸ਼ ਦਿੱਤਾ ਸੀ ਪਰ ਇਤਿਹਾਸ ਦੀ ਖੋਜ ਮੁਜਬ ਇਹ ਸਿੱਧ ਨਹੀਂ ਹੁੰਦੀ। ਸਤਿਗੁਰੂ ਨਾਨਕ ਦੇਵ ਜੀ ਜਿਸ ਵੇਲੇ ਰੂਮ ਦੇ ਦੌਰੇ ਗਏ ਸਨ, ਉਸ ਵੇਲੇ ਸ਼ਾਹੀ ਤਖ਼ਤ 'ਤੇ ਸੁਲਤਾਨ ਸਲੀਮ ਖ਼ਾਨ ਪਹਿਲਾ ਸੀ। "ਨਾਨਕ ਪ੍ਰਕਾਸ਼" ਵਿਚ ਭਾਈ ਸੰਤੋਖ ਸਿੰਘ ਜੀ ਨੇ ਕਾਰੂੰ ਨੂੰ ਬਾਦਸ਼ਾਹ ਲਿਖਿਆ ਹੈ, ਜੋ ਠੀਕ ਨਹੀਂ।





# ਕਾਮਧੇਨ ਗਊ

ਕਾਲਿਕਾ ਪੁਰਾਣ ਅਨੁਸਾਰ ਦਖੱਯ ਦੀ ਬੇਟੀ ਸਰਭਿ ਦੇ ਉਦਰ ਤੋਂ ਕਸ਼ਯਪ ਦੀ ਕੁੜੀ ਰੋਹਿਤ੍ਰੀ ਜਨਮੀ। ਇਸ ਦੀ ਸੂਰਸੈਨ ਅਤੇ ਵਸੁ ਦੇ ਵੀਰਜ ਤੋਂ, ਕਾਮਧੇਨ ਜਨਮੀ। ਇੱਕ ਵਿਸ਼ਈ ਵੇਤਾਲਾ ਉਸ ਦੀ ਸੁੰਦਰਤਾ 'ਤੇ ਮੋਹਿਤ ਹੋ ਗਿਆ। ਉਸ ਨੇ ਬੈਲ ਦਾ ਰੂਪ ਧਾਰ ਕੇ ਕਾਮਧੇਨ ਨਾਲ ਭੋਗ ਕੀਤਾ, ਜਿਸਥੀਂ ਮਹਾਨਕ ਬੈਲ ਹੋਇਆ ਜੋ ਕਿ ਨੰਦੀ ਨਾਂਅ ਨਾਲ ਸ਼ਿਵ ਜੀ ਦੀ ਸਵਾਰੀ ਦਿੰਦਾ ਸੀ। ਇੱਕ ਕਪਿਲਾ ਨਾਂਅ ਦੀ ਗਊ ਹੈ ਜੋ ਮਨ ਇੱਛਤ ਪਦਾਰਥ ਦਿੰਦੀ ਮੰਨੀ ਹੈ। ਇਹ ਗਊ ਵਿਸ਼ਨੂੰ ਨੇ ਬ੍ਰਹਮਾ ਨੂੰ ਦਿੱਤੀ ਸੀ। ਉਸ ਤੋਂ ਭ੍ਰਿਗੂ ਰਿਸ਼ੀ ਨੂੰ ਅੱਗੇ ਰਿਸ਼ੀ ਜਮਦਗਨ, ਪਰਸ ਰਾਮ ਦੇ ਪਿਤਾ ਕੋਲ ਜਾ ਰਹੀ। ਜਦੋਂ ਰਾਜਾ ਕਾਤੀਵੀਰਯੰ ਨੇ ਜਮਦਗਨ ਨੂੰ ਮਾਰ ਦਿੱਤਾ ਤਾਂ ਉਹ ਬ੍ਰਹਮ ਲੋਕ ਵਿਚ ਚਲੀ ਗਈ।



ਲਖਮੀ ਦੇ ਨਾਲ ਸਮੁੰਦਰ ਵਿਚੋਂ ਕਲਪ ਬ੍ਰਿਛ ਵੀ ਨਿਕਲਣਾ ਦੱਸਿਆ ਹੈ। ਜਿਸ ਨੂੰ ਸੁਰਤਰ ਭਾਵ ਦੇਵਤਿਆਂ ਦਾ ਦਰੱਖ਼ਤ ਕਹਿੰਦੇ ਹਨ ਇਸ ਦੀ ਹੋਂਦ ਸਵਰਗਾਂ ਵਿਚ ਦੱਸੀ ਹੈ। ਇਹ ਪੰਜ ਪ੍ਰਕਾਰ ਦੇ ਬ੍ਰਿਛ ਹਨ : ਮੰਦਾਰ, ਪਾਰਜਾਤਿ, ਸੰਤਾਨ, ਕਲਪਬ੍ਰਿਛ, ਹਰਿਚੰਦਨ।

ਮੁਸਲਮਾਨ ਵੀ ਆਪਣੇ ਬਹਿਸ਼ਤਾਂ ਵਿਚ ਦੱਸਦੇ ਹਨ ਪਰ ਨਾਂਅ ਉਸ ਦਾ 'ਸਿਦਰਤੁਲ' ਹੈ। ਪਾਰਜਾਤਿ ਦਰਖਤ ਇੰਦਰ ਦੀ ਇਸਤਰੀ 'ਸੁਚੀ' ਕੋਲ ਵੇਖ ਕੇ ਕ੍ਰਿਸ਼ਨ ਦੀ ਇਸਤਰੀ ਸਤਯਭਾਮਾਂ ਦਾ ਦਿਲ ਲਲਚਾਇਆ ਸੀ। ਦੱਸਿਆ ਕਿ ਕ੍ਰਿਸ਼ਨ ਜੀ ਨੇ ਇੰਦਰ ਨਾਲ ਜੰਗ ਕਰਕੇ ਇਸ ਨੂੰ ਬਿੰਦ੍ਰਾਬਨ ਲਿਆਂਦਾ ਸੀ।





# ਯੱਗ

ਯੱਗ ਕਰਨਾ ਪੁਰਾਣਾ ਰਿਵਾਜ ਸੀ, 'ਸਤਜੁਗਿ ਸਤ, ਤੇਤਾ ਜਗੀ, ਦੁਆਪਰ ਪੂਜਾ ਚਾਰ (ਰਵਿਦਾਸ) ਤ੍ਰੇਤੇ ਜੁਗ ਵਿਚ ਯੱਗ ਕਰਨੇ ਪ੍ਰਧਾਨ ਕਰਮ ਸੀ। ਲੱਖਾਂ ਜਾਨਵਰ ਯੱਗਾਂ ਵਿਚ ਕਤਲ ਹੁੰਦੇ ਸਨ, ਵੇਦ ਮਰਿਆਦਾ ਯੱਗਾਂ ਦੀ ਰੀਸੇ ਕਤੇਬੀ ਮੱਤ ਵਿਚ ਵੀ ਹਜ਼ਰਤ ਇਬਰਾਹੀਮ ਤੋਂ ਲੈ ਕੇ ਜਾਨਵਰਾਂ ਨੂੰ ਕਤਲ ਕਰਕੇ ਕੁਰਬਾਨੀ ਦੇਣ ਦੀ ਮਰਿਆਦਾ ਚਲੀ ਆਉਂਦੀ ਹੈ। ਹਿੰਦੂ ਲੋਕ ਯੱਗਾਂ ਵਿਚ ਘੋੜੇ, ਗਾਈਆਂ, ਬੈਲਾਂ ਅਤੇ ਪੁਰਸ਼ਾਂ ਨੂੰ ਮਾਰ ਕੇ ਹਵਨ ਕਰਦੇ ਸਨ। ਸੋਈ ਮੁਸਲਮਾਨ ਊਠਾਂ, ਗਾਈਆਂ, ਦੁੰਬੇ ਆਦਿ ਮਾਰ ਕੇ ਖ਼ੁਦਾ ਲਈ ਕੁਰਬਾਨੀ ਦਿੰਦੇ ਆਉਂਦੇ ਹਨ।



ਜੇ ਇਧਰ ਅਸ਼ਵਮੇਧ, ਗਊਮੇਧ, ਨਰਮੇਧ ਆਦਿ ਯੱਗ ਸਨ, ਮੁਕਾਬਲੇ ਵਿਚ ਬਕਰੀਦ ਆਦਿ ਨਾਮਾਂ ਹੇਠਾਂ ਯੱਗਾਂ ਦੀਆਂ ਨਕਲਾਂ ਹਨ। ਗੁਰੂ ਸਾਹਿਬਾਂ ਨੇ ਫ਼ਰਮਾਇਆ ਹੈ ਕਿ ਜਾਨਵਰਾਂ ਨੂੰ ਮਾਰ ਕੇ ਕੁਰਬਾਨੀ ਦੇਣੀ ਜਾਂ ਹਵਨ ਕਰਨੇ ਕੋਈ ਦੇਵਤਿਆਂ ਦਾ ਕਰਤੱਵ ਨਹੀਂ ਹੈ।

ਮਹਾਤਮਾ ਬੁੱਧ ਨੇ ਬੇ-ਰਹਿਮੀ ਭਰਪੂਰ ਯੱਗਾਂ ਨੂੰ ਵੇਖ ਕੇ ਹੀ ਵੇਦ ਧਰਮ ਦੀ ਮੁਖ਼ਾਲਫ਼ਤ ਕਰਕੇ ਜੀਵ ਅਹਿੰਸਾ ਨੂੰ ਧਰਮ ਦੱਸਿਆ ਸੀ ਪਰ ਉਹ ਹੱਦਾਂ ਤੋਂ ਟਪਾ ਦਿੱਤਾ ਗਿਆ। ਪਾਠਕਾਂ ਦੀ ਜਾਣਕਾਰੀ ਵਾਸਤੇ ਅੱਗੇ ਸੰਖੇਪ ਰੂਪ ਵਿਚ ਅਸ਼ਵਮੇਧ ਯੱਗਾਂ ਦੀ ਮਰਿਆਦਾ ਲਿਖੀ ਜਾਂਦੀ ਹੈ।

ਜਿਸ ਯੱਗ ਵਿਚ ਘੋੜਾ ਮਾਰ ਕੇ ਹਵਨ ਕੀਤਾ ਜਾਵੇ ਉਸ ਨੂੰ ਅਸ਼ਵਮੇਧ ਯੱਗ ਕਿਹਾ ਜਾਂਦਾ ਸੀ। ਯੱਗ ਦਾ ਮਨੋਰਥ ਆਪਣੀ ਹਕੂਮਤ ਵਧਾਉਣ ਜਾਂ ਔਲਾਦ ਪ੍ਰਾਪਤੀ ਹਿੱਤ ਵੱਧ ਹੁੰਦੇ ਸਨ। ਇੱਕ ਸਫੈਦ ਰੰਗ ਦਾ ਘੋੜਾ ਵੇਦਾਂ-ਮੰਤਰਾਂ ਨਾਲ ਅਭਿਮੰਤ੍ਰਿਤ ਕਰਕੇ ਖੁੱਲ੍ਹਾ ਛੱਡ ਦਿੱਤਾ ਜਾਂਦਾ ਸੀ। ਘੋੜੇ ਦੇ ਮਸਤਕ ਉੱਪਰ ਯੱਗ ਕਰਨ ਵਾਲੇ ਰਾਜੇ ਦਾ ਨਾਂਅ ਅਤੇ ਉਸ ਦਾ ਤੇਜ ਤਪ ਆਦਿ (ਮਹਿਮਾ) ਲਿਖ ਦਿੰਦੇ ਸਨ। ਅਸ਼ਵਮੇਧ ਯੱਗ ਅਕਸਰ ਰਾਜੇ ਹੀ ਵੱਧ ਕਰਦੇ ਸਨ, ਉਸ ਘੋੜੇ ਦੇ ਪਿੱਛੇ-ਪਿੱਛੇ ਫ਼ੌਜ ਘੱਲ ਦਿੰਦੇ। ਇਸ ਤਰ੍ਹਾਂ ਘੋੜਾ ਆਪ ਮੁਹਾਰਾ ਸਾਲ ਭਰ ਦੇਸ-ਦੇਸਾਂਤਰਾਂ ਵਿਚ ਭਾਉਂਦਾ ਫਿਰਦਾ। ਅੱਗੋਂ ਜੋ ਰਾਜੇ ਅਸ਼ਵਮੇਧ ਕਰਨ ਵਾਲੇ ਰਾਜ ਦੀ ਈਨ ਨਹੀਂ ਮੰਨਣਾ ਚਾਹੁੰਦੇ ਸਨ। ਉਹ ਘੋੜੇ ਨੂੰ ਪਕੜ ਲੈਂਦੇ, ਉਸ ਦਾ ਮੁੱਦਾ ਜੰਗ ਕਰਨਾ ਸਮਝਿਆ ਜਾਂਦਾ ਸੀ। ਘੋੜੇ ਨੂੰ ਫੜ ਕੇ ਬੰਨ੍ਹਣ ਵਾਲੇ ਨਾਲ ਘੋਰ ਜੰਗ ਹੁੰਦਾ

ਸੀ। ਦੋਹੀਂ ਪਾਸੀਂ ਹਜ਼ਾਰਾਂ ਪੁਰਸ਼ ਮਾਰੇ ਜਾਂਦੇ, ਘੋੜਾ ਛੱਡਣ ਵਾਲਾ ਜੇਕਰ ਨਾ ਛੁਡਾ ਸਕੇ ਤਾਂ ਉਹ ਯੱਗ ਨਹੀਂ ਕਰ ਸਕਦਾ ਸੀ, ਜੇ ਘੋੜੇ ਨੂੰ ਜੰਗ ਕਰਕੇ ਛੁਡਵਾ ਲੈਂਦਾ ਤਾਂ ਫੜਨ ਵਾਲੇ ਨੂੰ ਈਨ ਮੰਨਣੀ ਪੈਂਦੀ ਸੀ। ਘੋੜਾ ਵਾਪਸ ਲਿਆ ਕੇ ਯੱਗ ਕਰਦੇ ਸਨ। ਜਿਸ ਰਾਜ ਵਿਚ ਘੋੜਾ ਨਿਸੰਕ ਗੁਜ਼ਰ ਜਾਂਦਾ ਉਨ੍ਹਾਂ ਰਾਜਿਆਂ ਲਈ ਯੱਗ ਵਿਚ ਸ਼ਾਮਲ ਹੋਣਾ ਜ਼ਰੂਰੀ ਸੀ। ਵੇਦਾਂ ਵਿਚ ਲਿਖੀ ਵਿਧੀ ਅਨੁਸਾਰ ਯੱਗ ਹੁੰਦੇ ਸਨ। ਯੱਗਾਂ ਦੇ ਕਾਰਕੁੰਨ ਬ੍ਰਾਹਮਣ ਹੁੰਦੇ ਸਨ।

ਯੱਗ ਵਾਸਤੇ ਇੱਕ ਜਗ੍ਹਾ ਬਣਾਈ ਜਾਂਦੀ ਸੀ। ਉਸ ਦੇ ਵਿਚਕਾਰ ਵੇਦੀ ਰਚੀ ਜਾਂਦੀ। ਸਵਾ-ਸਵਾ ਗਜ਼ ਦੇ ਚੌੜੇ ਅਤੇ ਸੱਤ-ਸੱਤ ਗਜ਼ਾਂ ਦੇ ਲੰਮੇ ਇੱਕੀ ਖੰਭਿਆਂ 'ਤੇ ਵੇਦੀ ਰਚਦੇ ਸਨ ਤੇ ਹਵਨ ਵਾਸਤੇ ਅਠਾਰ੍ਹਾਂ ਕੁੰਡ ਬਣਾਏ ਜਾਂਦੇ ਸਨ। ਉਨ੍ਹਾਂ ਵਿਚ ਅਗਨੀ ਬਾਲ ਕੇ ਬਹੁਤ ਸਾਰੇ ਪਸ਼ੂ-ਪੰਛੀ ਕਤਲ ਕਰਕੇ ਹਵਨ ਹੁੰਦੇ। 'ਸਾੜੇ ਜਾਂਦੇ' ਜਾਨਵਰਾਂ ਦੀ ਬੂ ਜਾਂ ਗੰਦੀ ਹਵਾੜ ਰਾਜਾ ਰਾਣੀ ਲੈਂਦੇ ਸਨ। ਅਖ਼ੀਰ ਵੇਦ-ਮੰਤਰਾਂ ਦਾ ਪਾਠ ਕਰਕੇ ਅਤੇ ਘੋੜੇ ਨੂੰ ਇਸ਼ਨਾਨ ਕਰਵਾ ਕੇ ਇੱਕ ਬੈਂਤ ਦੀ ਬਣੀ ਹੋਈ ਚਟਾਈ (ਸੱਫ) ਉੱਤੇ ਖੜ੍ਹਾ ਕਰਕੇ ਉਸ ਨੂੰ ਰਾਜਾ ਅਤੇ ਉਸ ਦੀ ਰਾਣੀ ਦੇ ਹੱਥੋਂ ਕਤਲ ਕਰਵਾਉਂਦੇ ਸੀ। ਘੋੜੇ ਦੇ ਕਤਲ ਸਮੇਂ ਵੇਖਣ ਵਾਲੇ ਲੋਕੀਂ, ਜੈ-ਜੈਕਾਰ ਆਦਿ ਦੇ ਨਾਅਰੇ ਲਾਉਂਦੇ ਸਨ। ਜੇਕਰ ਔਲਾਦ ਦੀ ਇੱਛਾ ਹਿੱਤ ਯੱਗ ਕੀਤਾ ਜਾਂਦਾ ਤਾਂ ਰਾਤ ਨੂੰ ਘੋੜੇ ਦੀ ਲੋਥ ਨਾਲ ਰਾਣੀ ਨੂੰ ਸੌਣਾ ਪੈਂਦਾ ਸੀ। ਜੇ ਰਾਜ ਦੀ ਵੱਧ ਇੱਛਾ ਹੁੰਦੀ ਤਾਂ ਹੋਰ ਵੱਧ ਜਾਨਵਰ ਕਤਲ ਹੁੰਦੇ ਸਨ। ਬ੍ਰਾਹਮਣਾਂ ਨੇ ਮੰਥਾ ਦੇ ਰੱਖੀ ਸੀ ਕਿ ਇੱਕ ਸੌ ਅਜਿਹਾ ਯੱਗ ਕਰਨ ਵਾਲਾ ਰਾਜਾ 'ਇੰਦਰ ਦੀ ਪਦਵੀ' ਨੂੰ ਪ੍ਰਾਪਤ ਹੁੰਦਾ ਹੈ। ਇਸੇ ਕਾਰਨ ਇੰਦਰ ਯੱਗਾਂ ਵਿਚ ਵਿਘਨ ਪਾਉਂਦਾ ਸੀ। ਬਾਲਮੀਕ ਰਮਾਇਣ ਲੇਖ ਅਨੁਸਾਰ ਰਾਮ ਚੰਦਰ ਦੇ ਪਿਤਾ ਦਸ਼ਰਥ ਨੇ ਆਪਣੇ ਕੀਤੇ ਅਸ਼ਵਮੇਧ ਯੱਗ ਵਿਚ ਤਿੰਨ ਸੌ ਪਸ਼ੂ (ਗਾਈਆਂ, ਘੋੜੇ ਆਦਿ) ਮਾਰ ਕੇ ਹਵਨ ਕੀਤੇ ਸਨ ਅਤੇ ਘੋੜੇ ਨੂੰ ਰਾਣੀਆਂ ਨੇ ਆਪ ਕਤਲ ਕੀਤਾ ਸੀ। ਕਤਲ ਕੀਤੇ ਘੋੜੇ ਨਾਲ ਰਾਣੀਆਂ ਦਾ ਰਾਤ ਨੂੰ ਸੌਣਾ ਲਾਜ਼ਮੀ ਨਿਯਮ ਸੀ।



ਜਿਸ ਪਸ਼ੂ ਨੂੰ ਮਾਰ ਕੇ ਹਵਨ ਕੀਤਾ ਜਾਂਦਾ ਸੀ, ਉਸੇ ਨਾਂਅ ਦਾ ਯੱਗ ਹੁੰਦਾ ਸੀ ਜਿਵੇਂ ਕਿ ਘੋੜੇ ਦੇ ਹਵਨ 'ਤੇ ਅਸ਼ਵਮੇਧ, ਗਊ ਦੇ ਹਵਨ 'ਤੇ ਗਊਮੇਧ, ਪੁਰਸ਼ ਦੇ ਹਵਨ 'ਤੇ ਨਰਮੇਧ ਯੱਗ ਕਹਾਉਂਦਾ ਸੀ। ਰਾਜੇ ਆਦਮੀ ਨੂੰ ਮੁੱਲ ਲੈ ਕੇ ਯੱਗਾਂ ਵਿਚ ਕਤਲ ਕਰਕੇ ਹਵਨ ਕਰਦੇ ਸਨ। ਇਹ ਯੱਗ ਚੇਤ ਸੁਦੀ ਦਸਵੀਂ ਤੋਂ ਲੈ ਕੇ ਚਾਲੀ ਦਿਨਾਂ ਵਿਚ ਸੰਪੂਰਨ ਹੁੰਦੇ ਸੀ। ਇਹ ਵੀ ਅਕਸਰ ਰਾਜੇ ਹੀ ਕਰਦੇ ਸਨ।

ਇਕ ਪੁਰਾਤਨ ਕਥਾ ਹੈ ਕਿ ਰਾਜਾ ਹਰੀਸ਼ ਚੰਦਰ ਦੇ ਘਰ ਕੋਈ ਪੁੱਤਰ ਨਹੀਂ ਸੀ, ਸੁਖਨਾ ਨਾਲ ਉਸ ਦੇ ਘਰ ਰੋਹਿਤ ਨਾਮੀ ਬੇਟਾ ਹੋਇਆ। ਰੋਹਿਤ ਪ੍ਰਾਣ ਦੇਣ ਦੇ ਡਰ ਤੋਂ ਘਰੋਂ ਨੱਠ ਗਿਆ। ਉਸ ਨੇ ਇੱਕ ਗ਼ਰੀਬ ਬ੍ਰਾਹਮਣ ਸੁਨਹਸੇਫ ਦੇ ਮਾਪਿਆਂ ਨੂੰ ਬੇਅੰਤ ਧਨ ਦੇ ਕੇ ਬਲੀਦਾਨ ਲਈ ਆਪਣੀ ਥਾਵੇਂ ਮੁੱਲ ਲਿਆਂਦਾ ਸੀ। ਰਾਮਾਇਣ ਵਿਚ ਨਰਮੇਧ ਦੀਆਂ ਕਥਾਵਾਂ ਵੀ ਹਨ।





# ਜ਼ਕਾਤ (ਮਹਿਸੂਲ)

ਮੁਸਲਮਾਨੀ ਸ਼ਰਾਹ ਵਿਚ ਜ਼ਕਾਤ ਦੀ ਵੰਡ ਇਉਂ ਲਿਖੀ ਹੈ, ਜਿਸ ਦੇ ਸੱਤ ਹਿੱਸੇ ਕੀਤੇ ਹਨ। ਫ਼ਕੀਰਾਂ, ਦਰਵੇਸ਼ਾਂ ਨੂੰ ਅਨਾਥਾਂ ਉਗਰਾਹੇ, ਗੁਲਾਮ ਆਜ਼ਾਦ ਕਰਵਾਉਣ ਹਿੱਤ, ਮਕਰਾਜਾਂ ਭਾਵ ਮਕਰੂਜ਼ਾਂ ਲਈ ਧਰਮ ਦੇ ਜੰਗ ਵਾਸਤੇ, (ਖ਼ੁਦਾ ਦਾ ਨਾਂਅ) ਮੁਸਾਫਿਰਾਂ ਹਿੱਤ ਰਾਜ ਜਾਂ ਸ਼ਹਿਰ ਵਿਚੋਂ ਆਉਣ ਵਾਲੀਆਂ ਵਸਤਾਂ ਪੁਰ ਮਸੂਲ, ਟੈਕਸ, ਜ਼ਕਾਤ, ਦੰਡ, ਇਕੋ ਗੱਲ ਹੈ। ਇਸ ਤੋਂ ਬਿਨਾਂ ਰਾਜ ਪ੍ਰਬੰਧ ਨਹੀਂ ਚੱਲ ਸਕਦੇ ਪਰ ਮਹਿਸੂਲ ਜਾਂ ਜ਼ਕਾਤ ਵਿੱਤ ਅਨੁਸਾਰ ਹੀ ਲਈ ਜਾ ਸਕਦੀ ਹੈ। ਵਿਤੋਂ ਵੱਧ ਮੰਗਣ ਨਾਲ ਲੋਕਾਂ ਵਿਚ ਬਗਾਵਤ ਹੋ ਜਾਇਆ ਕਰਦੀ ਹੈ ਅਤੇ ਜ਼ੁਲਮ ਮੰਨਿਆ ਜਾਂਦਾ ਹੈ।



ਮੁਸਲਮਾਨੀ ਰਾਜ ਵਿਚ ਜੋ ਲੋਕ ਮੁਸਲਮਾਨ ਨਹੀਂ ਬਣਦੇ ਸਨ, ਉਨ੍ਹਾਂ ਨੂੰ ਟੈਕਸ ਜਾਂ ਜਜ਼ੀਆ ਲਗਾਇਆ ਜਾਂਦਾ ਸੀ। ਹਰ ਇੱਕ ਬਾਲਕ ਕੋਲੋਂ ਇੱਕ ਦੀਨਾਰ ਭਾਵ ਬੱਤੀ ਰੱਤੀ ਸੋਨੇ ਦੀ ਮੋਹਰ ਲਈ ਜਾਂਦੀ ਸੀ। ਜੋ ਸਰਕਾਰ ਨੂੰ ਫ਼ੌਜੀ ਸੇਵਾ ਨਹੀਂ ਦਿੰਦਾ ਸੀ, ਉਸ ਨੂੰ ਵੀ ਜਜ਼ੀਆ ਲਗਦਾ ਸੀ। ਇਹ ਵੀ ਗ਼ੈਰ-ਮੁਸਲਮਾਨ ਹੀ ਦਿੰਦੇ ਸਨ। ਔਰੰਗਜ਼ੇਬ ਦਾ ਹੁਕਮ ਸੀ ਕਿ ਹਰ ਇੱਕ ਕਾਫ਼ਰ (ਗ਼ੈਰ-ਮੁਸਲਮਾਨ) ਅਦਾਲਤ ਵਿਚ ਆਪ ਹਾਜ਼ਰ ਹੋ ਕੇ ਆਪਣੇ ਹੱਥੀਂ ਜਜ਼ੀਆ ਭਰਿਆ ਕਰੇ ਅਤੇ ਉਹ ਮੋਮਨਾ ਜਿਹੀ ਚੰਗੀ ਪੁਸ਼ਾਕ ਪਾ ਕੇ ਆਉਣ। ਜਜ਼ੀਆ ਅਸਲ ਰਹਿਮ ਦਾ ਤਰੀਕਾ ਮੰਨਿਆ ਜਾਂਦਾ ਕਿ ਉਹ ਕਟਲ ਰਹਿੰਦੀ ਥਾਂ ਦੰਡ ਭਰੇ।'





# ਨਾਸਤਿਕ ਮਤਿ

ਨਾਸਤਿਕ ਮਤਿ ਦਾ ਵੱਡਾ ਮੋਢੀ ਬ੍ਰਿਹਸਪਤੀ ਨੂੰ ਮੰਨਿਆ ਗਿਆ ਹੈ। ਇਸ ਨੇ ਵੀ ਵੇਦਾਂ ਦੇ ਮੁਕਾਬਲੇ ਗ੍ਰੰਥ ਲਿਖੇ। ਇਸ ਦਾ ਚੇਲਾ ਮੁਨਿ ਹੋਇਆ ਅਤੇ ਨਾਸਤਿਕ ਮਤਿ ਦਾ ਮੁਖੀ ਪ੍ਰਚਾਰਕ 'ਚਾਰਵਾਕ' ਨਾਂਅ ਦਾ ਪੁਰਸ਼ ਪ੍ਰਸਿੱਧ ਹੋਇਆ। ਇਸ ਦੀ ਹੋਂਦ, ਸਨ ਈਸਵੀ ਤੋਂ 2439 ਸਾਲ ਪਹਿਲਾਂ ਦੱਸੀ ਗਈ ਹੈ। ਇਸ ਦਾ ਪਿਤਾ ਇੰਦੂ ਕਾਂਤ ਅਤੇ ਮਾਤਾ ਸ੍ਰੀ ਬ੍ਰਿਣੀ ਸੀ। ਇਸ ਦਾ ਗਰਾਮ ਸੰਖਯੋਧਾਰ ਖੜੋਯਨਾਮ ਸੀ। ਇਹ ਪਿੰਡ ਚੰਚਲ ਨਦੀ ਦੇ ਕਿਨਾਰੇ 'ਤੇ ਹੈ।



ਨਾਸਤਿਕਤਾ ਦੇ ਬਾਨੀ ਬ੍ਰਿਹਸਪਤੀ ਨੇ ਕਈ ਕੁ ਸੂਤਰ ਪਹਿਲੇ ਲਿਖੇ ਸਨ। ਉਸਨੇ ਲਿਖਿਆ ਸੀ ਕਿ "ਚਾਰ ਤੱਤਾਂ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ ਹੈ" ਜਿਵੇਂ ਕਿ ਅਗਨੀ, ਪਾਣੀ, ਹਵਾ ਅਤੇ ਪ੍ਰਿਥਵੀ ਹੈ। ਪੰਜਵਾਂ ਆਕਾਸ਼ ਨੂੰ ਤੱਤ ਨਹੀਂ ਮੰਨਿਆ ਸੀ। ਚਾਰਾਂ ਦੇ ਸੰਜੋਗ ਨਾਲ ਚੈਤਨ ਉਤਪੰਨ ਹੋਇਆ। ਜਿਵੇਂ ਕਿ ਮਾਦਕ (ਨਸ਼ੇ) ਵਾਲੇ ਦ੍ਰਵਾਂ ਦੇ ਮਿਲਾਪ ਨਾਲ ਨਸ਼ਾ ਉਤਪੰਨ ਹੁੰਦਾ ਹੈ। ਇਸ ਤਰ੍ਹਾਂ ਜੀਵ ਸਰੀਰ ਨਾਲ ਹੀ ਪੈਦਾ ਹੋ ਕੇ ਮਰ ਜਾਂਦਾ ਹੈ। ਬਾਕੀ ਕੁਝ ਨਹੀਂ ਰਹਿੰਦਾ, ਜਾਂ ਤੇ ਲੋਕ ਪ੍ਰਲੋਕ ਜਾਂ ਪਿੱਛੇ ਲੇਖੇ ਪਤੇ ਵੱਧ ਗੱਲਾਂ ਹਨ।

ਚਾਰਵਾਕ ਨੇ ਆਪਣੇ ਖ਼ਿਆਲਾਂ ਦੇ ਪ੍ਰਚਾਰ ਵਾਸਤੇ ਕਈ ਗ੍ਰੰਥ ਲਿਖੇ, ਜਿਨ੍ਹਾਂ ਦਾ ਸਾਰ-ਅੰਸ਼ ਸਿਧਾਂਤ ਅੱਗੇ ਦਿੱਤਾ ਜਾਂਦਾ ਹੈ। ਮਰਨ ਪਿੱਛੋਂ ਸਰੀਰ ਭਸਮ ਹੋ ਜਾਂਦਾ ਹੈ, ਜੀਵ ਦਾ ਕਿਧਰੇ ਆਉਣਾ-ਜਾਣਾ ਨਹੀਂ ਹੈ। ਜਨਮ ਦਾ ਮੁੱਖ ਮਨੋਰਥ ਖਾਣਾ-ਪੀਣਾ ਤੇ ਮਨ ਬਾਂਛਤ ਭੋਗ ਭੋਗਣੇ ਹਨ, ਲੋਕ-ਪ੍ਰਲੋਕ ਕੋਈ ਨਹੀਂ। ਮਰੇ ਪਿਛੋਂ ਜੀਵ ਪ੍ਰਤੱਖ ਨਹੀਂ ਹੁੰਦਾ, ਸੋ ਪ੍ਰਤੱਖ ਤੋਂ ਬਿਨਾਂ ਅਨਮਾਦਿਕ ਕੁਝ ਨਹੀਂ ਹੁੰਦਾ। ਸੁੰਦਰ ਜਨਾਨੀ ਦਾ ਭੋਗ ਹੀ ਪੁਰਸ਼ਾਰਥ ਦਾ ਫਲ ਹੈ। ਸੰਸਾਰ ਦੇ ਪ੍ਰਤੱਖ ਸੱਖ ਛੱਡ ਕੇ ਸੁਰਗਾਂ ਦੀ ਇੱਛਾ ਮਾਤਰ ਵਿਚ ਧੂਰਤਾਂ (ਅਹਿਮਕਾਂ) ਦੇ ਰਚੇ ਹੋਏ ਵੇਦ ਹਨ। ਅਗਨੀ ਹੋਤ੍ਰ, ਕਰਮ ਉਪਾਸਨਾ ਆਦਿ ਅਗਿਆਨ ਕਾਂਡ ਦਾ ਉੱਦਮ ਕਰਦੇ ਹਨ। ਸੋ ਇਹ ਅਗਿਆਨੀ ਹਨ। ਜੇ ਪ੍ਰਲੋਕ ਹੈ ਹੀ ਨਹੀਂ ਤਾਂ ਉਸ ਦੀ ਆਸ਼ਾ ਕਰਨੀ ਮੂਰਖਤਾ ਹੈ।

ਸੰਸਾਰ ਦੀ ਰਚਨਾ ਜੋ ਸੁਭਾਵਕ ਹੀ ਪਦਾਰਥ ਦ੍ਰਵਯ ਸੰਯੁਕਤ ਹੋ ਕੇ, ਸਾਰੇ ਪਦਾਰਥ ਬਣਦੇ ਹਨ। ਕੋਈ ਜਗਤ ਦਾ ਕਰਤਾ ਨਹੀਂ ਹੈ। ਨਾ ਕੋਈ ਸੁਰਗ-ਨਰਕ ਹੈ। ਪ੍ਰਲੋਕ ਕਿਸੇ

ਨੇ ਨਹੀਂ ਜਾਣਾ, ਅਤੇ ਨਾ ਹੀ ਬ੍ਰਨਾਸ੍ਰਮਾਦੀ ਕ੍ਰਿਆ ਫਲਦਾਇਕ ਹੈ। ਜੋ ਯੱਗ ਵਿਚ ਪਸ਼ੂ ਮਾਰ ਕੇ ਹੋਮ ਕਰਨ ਨਾਲ ਸੁਰਗਾਂ ਨੂੰ ਕਿਉਂ ਨਹੀਂ ਜਾਂਦੇ ? ਸ਼ਰਾਧਾਂ ਦੁਆਰਾ ਮਰੇ ਪ੍ਰਾਣੀਆਂ ਨੂੰ ਅੰਨ ਆਦਿ ਵਸਤਰ ਪਹੁੰਚਣੇ ਇਹ ਸਭ ਪੋਪ ਲੀਲ੍ਹਾ ਹੈ। ਮਰਨ ਸਮੇਂ ਕੋਈ ਜੀਵ ਪ੍ਰਲੋਕ ਨੂੰ ਜਾਂਦਾ ਹੈ ਇਹ ਸਭ ਢੰਗ ਬ੍ਰਾਹਮਣਾਂ ਦੀ ਉਪਜੀਵਕਾ ਦੇ ਹਨ। ਵੇਦਾਂ ਦੇ ਕਰਤੇ ਭੰਡ ਹਨ, ਧੂਰਤ ਅਤੇ ਰਾਖਸ਼ ਹਨ। ਜਰਫਰੀ, ਤਰਫਰੀ ਆਦਿ ਪੰਡਤਾਂ ਦੇ ਧੂਰਤ ਬਚਨ ਹਨ। ਜੋ ਮੰਨਣਯੋਗ ਨਹੀਂ ਹਨ। ਵੇਖੋ! ਅਹਿਮਕਾਂ ਦੀ ਰਚਨਾ ਕਿ ਘੋੜੇ ਦੇ ਲਿੰਗ ਨੂੰ ਫੜ ਕੇ, ਇਸਤਰੀ ਉਸ ਨਾਲ ਸਮਾਗਮ ਕਰੇ, ਕੰਨਿਆ ਨਾਲ ਠੱਠਾ ਮਸ਼ਕਰੀ ਲਿਖਣਾ ਧੂਰਤ ਦੇ ਬਿਨਾਂ ਨਹੀਂ ਹੋ ਸਕਦਾ। ਜਿਹੜਾ ਮਾਸ ਖਾਣਾ ਲਿਖਿਆ ਹੈ, ਇਹ ਰਾਖ਼ਸ਼ਾਂ ਦਾ ਬਣਾਇਆ ਵੇਦ ਭਾਗ ਹੈ। ਇਸ ਤਰ੍ਹਾਂ ਦੇ ਇਨ੍ਹਾਂ ਦੇ ਕਿੰਨੇ ਹੀ ਉਪਦੇਸ਼ ਹਨ, ਜਿਨ੍ਹਾਂ 'ਤੇ ਅਣਜਾਣ ਭਿੱਜ ਕੇ ਧਰਮ ਨੂੰ ਛੱਡ ਕੇ ਨਾਸਤਕ ਬਣ ਤੁਰਦੇ ਹਨ। ਗੱਲਾਂ ਬਾਤਾਂ ਨਾਲ ਚਾਰਵਾਕੀਏ ਧੂੰਏਂ ਦੇ ਬੱਦਲ ਖੜ੍ਹੇ ਕਰਕੇ ਲੋਕਾਂ ਨੂੰ ਭਰਮਾ ਲੈਂਦੇ ਹਨ। ਇਨ੍ਹਾਂ ਬਾਰੇ ਲਿਖਿਆ ਹੈ।





# ਦੇਵੀ ਜੁਆਲਾਮੁਖੀ

'ਜਵਾਲਾਮੁਖੀ ਨਾਂਅ ਦੀ ਦੇਵੀ' ਕਾਂਗੜੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਹਾੜਾਂ ਵਿਖੇ ਪੂਜੀ ਜਾਂਦੀ ਹੈ। ਉੱਥੇ ਦੇ ਪਹਾੜ ਵਿਚ ਗੰਧਕ ਹੋਣ ਕਰਕੇ ਵਿੱਚੋਂ ਗੈਸ ਨਿਕਲਦੀ ਹੈ। ਉਥੋਂ ਨਿਕਲਦੀ ਗੈਸ ਨੂੰ ਦੇਵੀ ਦੇ ਮੁਖ ਵਿਚੋਂ ਅਗਨ ਦੀਆਂ ਲਪਟਾਂ ਦੱਸ ਕੇ ਪਾਂਡੇ ਲਾਟਾਂ ਵਾਲੀ ਦੇਵੀ ਸਿੱਧ ਕਰਦੇ ਹਨ। ਇਸ ਤਰ੍ਹਾਂ ਜਵਾਲਾਮੁਖੀ ਪਹਾੜ ਜਾਪਾਨ ਆਦਿ ਹੋਰ ਦੇਸ਼ਾਂ ਵਿਚ ਵੀ ਹਨ। ਗੰਧਕ ਦੇ ਵਧਣ 'ਤੇ ਕਈ ਵਾਰੀ ਪਹਾੜ ਫਟ ਕੇ ਭੁਚਾਲ ਵੀ ਆ ਜਾਂਦੇ ਹਨ। ਗੈਸ ਨਿਕਲਣ ਨੂੰ ਦੇਵੀ ਦੇ ਮੁੱਖ ਦੀਆਂ ਲਾਟਾਂ ਦੱਸਣਾ ਵਹਿਮ ਅਤੇ ਪਾਖੰਡ ਦਾ ਪ੍ਰਚਾਰ ਕਰਨਾ ਹੈ।



ਦੇਵੀਆਂ ਬਾਰੇ ਇੱਕ ਪੌਰਾਣਿਕ ਕਥਾ ਹੈ ਕਿ ਮਹਾਦੇਵ ਦੀ ਇਸਤਰੀ ਜੋ ਕਿ ਦਖਯ ਦੀ ਪੁਤਰੀ ਸੀ। ਦਖਯ ਦੇ ਯੱਗ ਵਿਚ ਮਹਾਦੇਵ ਦੇ ਨਮਿਤ ਆਹੂਤੀ ਨਾ ਦੇਣ ਨੂੰ ਨਿਰਾਦਰੀ ਹੋਈ ਮੰਨ ਕੇ ਵਨਕੁੰਡ ਵਿਚ ਡਿੱਗ ਕੇ ਸਤੀ ਹੋ ਗਈ ਸੀ। ਮਹਾਦੇਵ ਉਸ ਦੇ ਮੋਹ ਵਸ ਹੋ ਕੇ ਸਤੀ ਦੇ ਸੜੇ ਹੋਏ ਪਿੰਜਰ ਨੂੰ ਉਠਾ ਕੇ ਕਈ ਸਾਲ ਫਿਰਦਾ ਰਿਹਾ। ਅਖ਼ੀਰ ਸ੍ਰੀ ਵਿਸ਼ਨੂੰ ਜੀ ਨੇ ਸੁਦਰਸ਼ਨ ਚੱਕਰ ਨਾਲ ਉਸ ਮੁਰਦਾ ਪਿੰਜਰ ਨੂੰ ਖਿੰਡਾ ਦਿੱਤਾ ਜੋ ਇਕਵੰਜਾ ਥਾਵਾਂ 'ਤੇ ਅੰਗ ਡਿੱਗਣ ਨਾਲ ਦੇਵੀ ਪੀਠ ਬਣਾਏ ਗਏ। ਉਹੀ ਨਾਂਅ ਰੱਖੇ ਜਿਵੇਂ ਕਿ ਜੀਭਾ ਤੋਂ ਜਵਾਲਾਮੁਖੀ, ਨੇਤਰਾਂ ਤੋਂ ਨੈਣਾਂ ਦੇਵੀ। ਸਵਾਰਥੀਆਂ ਲਈ ਵਿਸ਼ਨੂੰ ਦਾ ਗਰੁੜ, ਬ੍ਰਹਮਾ ਦਾ ਹੰਸ, ਗਣੇਸ਼ ਦਾ ਚੂਹਾ, ਸਰਸਵਤੀ ਦੇਵੀ ਦਾ ਹੰਸ, ਇੰਦਰ ਦਾ ਹਾਥੀ, ਦੁਰਗਾ ਦੇਵੀ ਦਾ ਸ਼ੇਰ, ਸ਼ਨੀ ਅਤੇ ਰਾਹੂ ਗ੍ਰਹਿ ਦਾ ਗਿਰਝ, ਸੂਰਜ ਦਾ ਸੱਤਾਂ ਘੋੜਿਆਂ ਦਾ ਰੱਥ, ਕਰਾਤਕੇਯ ਦਾ ਮੋਰ, ਸ਼ਿਵ ਜੀ ਦਾ ਬੈਲ, ਮੰਗਲ ਗ੍ਰਹਿ ਦਾ ਮੀਂਡਾ, ਕੁਬੇਰ ਦਾ ਨਰ ਅਤੇ ਭੈਰਵ ਦਾ ਕੁੱਤਾ, ਸੀਤਲਾ ਦੇਵੀ ਦਾ ਗਧਾ, ਲੱਛਮੀ ਦਾ ਕੰਨਖੰਜੂਰਾ, ਮਨਸਾ ਦੇਵੀ ਦਾ ਸੱਪ, ਚੰਦਰਮਾ ਦਾ ਦਸ ਘੋੜਿਆਂ ਵਾਲਾ ਰੱਥ! ਯਮ ਦੀ ਸਵਾਰੀ ਝੋਟੇ ਦੀ ਹੈ। ਕਾਮ ਦੇਵਤੇ ਦਾ ਤੋਤਾ। ਇਸ ਤਰ੍ਹਾਂ ਹਰ ਦੇਵਤੇ ਦੀ ਸਵਾਰੀ ਵੱਖੋ-ਵੱਖਰੀ ਵਿਖਾਈ ਜਾਂਦੀ ਹੈ। ਪ੍ਰਸਿੱਧ ਦੇਵੀਆਂ ਜਾਂ ਮਾਤਾਵਾਂ ਸੱਤ ਮੰਨੀਆਂ ਹਨ ਜਿਵੇਂ ਕਿ ਵੈਸ਼ਨਵੀ ਮਤੇ ਸ਼ਵਰੀ, ਕੌਮਾਂਰੀ ਵਾਰਾਹੀ, ਚਾਮੁੰਡਾ, ਇੰਦਰਾਣੀ ਬ੍ਰਹਮੀਨ। ਇਨ੍ਹਾਂ ਦੇ ਦੇਵੀ ਦਵਾਲੇ ਬਹੁਤ ਉੱਚੇ ਬਣਾਏ ਹੋਏ ਹਨ।





# ਮਹਾਰਾਣੀ ਦਰੋਪਦੀ

ਦਰੋਪਦੀ ਰਾਜਾ ਦਰੁਪੱਦ ਦੀ ਪੁੱਤਰੀ ਸੀ, ਅਸਲ ਨਾਂਅ ਕ੍ਰਿਸ਼ਨਾ ਸੀ, ਦਰੁਪੱਦ ਪ੍ਰਿਸਾਤ ਦਾ ਪੁੱਤਰ ਸੀ। ਚੰਦਰਵੰਸ਼ੀ ਊਰਧ ਦੁਆਬ ਜਮਨਾ ਗੰਗਾ ਦਾ ਦੁਆਬ ਇਲਾਕੇ ਪੰਚਾਲ ਦਾ ਰਾਜਾ ਸੀ। ਕ੍ਰਿਸ਼ਨਾ ਦੇ ਦੋ ਭਾਈ ਧ੍ਰਿਸਟਦੁਯੁਮਨ ਅਤੇ ਸ਼ਿਖੰਡੀ ਸਨ। ਸਮੇਤ ਰਾਜੇ ਦੇ ਇਹ ਦੋਵੇਂ ਪੁੱਤਰ ਮਹਾਭਾਰਤ ਦੀ ਜੰਗ ਵਿਚ ਮਾਰੇ ਗਏ ਸਨ।

*"ਸਿਮਰਨ ਦਰੋਪਦਸੁਤਾ ਉਧਰੀ* (ਨਾਂਅ ਦੇਵ ਗੌਂਡ)
*ਦਰੋਪਦੀ ਲਜਾ ਨਿਵਾਰਿ ਉਧਾਰਣ॥*

(ਮਾਰੂ ਸੋਲਹੇ ਮਹਲਾ ੫)



ਰਾਜਾ ਦਰੁਪਦ ਨੇ ਆਪਣੀ ਬੇਟੀ ਕ੍ਰਿਸ਼ਨਾ ਦੀ ਸ਼ਾਦੀ ਦੀ ਇੱਕ ਸ਼ਰਤ ਰੱਖੀ, ਇੱਕ ਮਛਯੰਤਰ ਰਚ ਕੇ ਤੇਲ ਦੇ ਬਰਤਨ ਵਿਚੋਂ ਉੱਪਰ ਟੰਗੀ ਮੱਛੀ ਯੰਤਰ ਦੀ ਅੱਖ ਦਾ ਤੀਰ ਨਾਲ ਜੋ ਵੀ ਨਿਸ਼ਾਨਾ ਲਗਾਏਗਾ ਉਸ ਨਾਲ ਕ੍ਰਿਸ਼ਨਾ ਦੀ ਸ਼ਾਦੀ ਹੋਵੇਗੀ। ਉਸ ਸ਼ਰਤ ਨੂੰ ਪਾਂਡਵ ਅਰਜਨ ਨੇ ਜਿੱਤ ਲਿਆ। ਦੱਸਿਆ ਹੈ ਕਿ ਘਰ ਪਹੁੰਚਣ 'ਤੇ ਇਸ ਦੀ ਮਾਤਾ ਕੁੰਤੀ ਨੇ ਕਿਹਾ, ਜਿੱਤੀ ਚੀਜ਼ ਪੰਜੇ ਭਰਾਵਾਂ ਦੀ ਸਾਂਝੀ ਰਹੇ, ਸੋ ਕ੍ਰਿਸ਼ਨਾ ਪੰਜਾਂ ਭਰਾਵਾਂ ਦੀ ਇਸਤਰੀ ਬਣੀ। ਪੰਜਾਂ ਭਰਾਵਾਂ ਨੇ ਕ੍ਰਿਸ਼ਨਾ ਤੋਂ ਪੰਜ ਪੁੱਤਰ ਪੈਦਾ ਕੀਤੇ। ਯੁਧਿਸ਼ਟਰ ਦਾ ਪ੍ਰਤਿ-ਧਯੁ, ਭੀਮ ਸੈਨ ਦਾ ਸਰਸੋਮ, ਅਰਜਨ ਦਾ ਸਰਤਕੀਤ, ਅੱਗੇ ਨਕੁਲ ਤੋਂ ਸ਼ਤਾਨੀਕੇ, ਅਤੇ ਸਹਦੇਵ ਤੋਂ ਸਰੁਤਕਮਾਂ ਜਨਮਿਆ। ਯੁਧਿਸ਼ਟਰ ਨੇ ਦੁਰਯੋਧਨ (ਕੌਰਵਾਂ) ਨਾਲ ਜੂਆ ਖੇਡ ਕੇ ਰਾਜ ਭਾਗ ਹਾਰ ਕੇ ਦਰੋਪਤੀ (ਕ੍ਰਿਸ਼ਨਾ) ਵੀ ਜੂਏ ਵਿਚ ਲਗਾ ਕੇ ਹਾਰ ਦਿੱਤੀ ਜਿਸ ਕਰਕੇ ਦੁਰਯੋਧਨ ਨੇ ਮਹਿਲਾਂ ਵਿਚੋਂ ਦਰੋਪਦੀ ਨੂੰ ਕੇਸਾਂ ਤੋਂ ਫੜ ਕੇ ਆਪਣੇ ਭਾਈ ਦੁਸ਼ਾਸਨ ਦੀ ਮਾਰਫ਼ਤ ਦਰੋਪਦੀ ਨੂੰ ਆਪਣੇ ਸ਼ਾਹੀ ਦਰਬਾਰ ਵਿਚ ਨੰਗੀ ਕਰਕੇ ਬੇਇੱਜ਼ਤ ਕਰਨ ਵਾਸਤੇ ਮੰਗਵਾਇਆ। ਕਰਤਾਰ ਦੇ ਸਿਮਰਨ ਕਰਕੇ ਉਹ ਨੰਗੀ ਨਾ ਹੋ ਸਕੀ।"

*ਮਿਲੇ ਪੰਜ ਰਹੀ ਬੋਲੇ ਸ਼ਰਮਾਦੀ।*

ਪੰਜੇ ਭਾਈ ਵੀ ਸ਼ਾਹੀ ਦਰਬਾਰ ਵਿਚ ਬੈਠੇ ਵੇਖਦੇ ਸਨ। ਕੁਝ ਨਾ ਕਰ ਸਕੇ। ਗੁਰਬਾਣੀ ਵਿਚ ਦੱਸਿਆ ਹੈ ਕਿ ਦਰੋਪਤੀ ਦੀ ਲਾਜ ਕਰਤਾਰ ਨੇ ਰੱਖੀ, "ਪੰਚਾਲੀ ਕਉ ਰਾਜ ਸਭਾ

ਮਹਿ, ਰਾਮ ਨਾਮ ਸੁਧ ਆਈ॥" (ਮਾਰੂ ਮਹਲਾ ੯) ਦਰੋਪਤੀ ਦੀ ਲੱਜਾ ਰੱਖੀ ਕਰਤਾਰ ਨੇ ਆਪ, ਕਿਉਂਕਿ ਉਸਨੇ ਕਰਤਾਰ ਦੀ ਓਟ ਲਈ ਸੀ। ਸ੍ਰੀ ਕ੍ਰਿਸ਼ਨ ਜੀ ਵੀ ਉਸ ਸਮੇਂ ਉਥੇ ਹੀ ਹਾਜ਼ਰ ਸਨ। ਪਾਂਡੋ ਭਾਈ ਇਸ ਘਟਨਾ ਤੋਂ ਦੁਖੀ ਹੋ ਕੇ ਅਤਿ ਰੋਂਦੇ ਰਹੇ।

ਸ੍ਰੀ ਦਰੋਪਦੀ ਨੇ ਆਪਣੇ ਪੰਜਾਂ ਪ੍ਰਾਣ ਪਤੀਆਂ ਨਾਲ ਖਿੜੇ-ਮੱਥੇ ਮਹਾਨ ਦੁਖਾਂ ਨੂੰ ਝੱਲਿਆ, ਮਹਾਜੰਗ ਵਿਚ ਇਸ ਦਾ ਪਿਤਾ ਅਤੇ ਭਾਈ ਮਾਰੇ ਗਏ ਸਨ, ਦਰੋਪਦੀ ਪੰਜਾਂ ਪਾਂਡਵਾਂ ਦੇ ਹਿਮਾਲਿਆ ਜਾਣ ਸਮੇਂ ਨਾਲ ਹੀ ਰਹੀ ਸੀ। ਆਪਣੇ ਪਿਆਰੇ ਪਤੀਆਂ ਨਾਲ ਬਰਫ਼ ਵਿਚ ਰਹਿ ਕੇ ਪਰਾਣ ਤਿਆਗੇ ਸਨ। ਦਰੋਪਤੀ ਦਾ ਪਤੀਬ੍ਰਤ ਧਰਮ ਦੀ ਪਾਲਨਾ ਕਰਨਾ ਇਕ ਵੱਡੀ ਮਿਸਾਲ ਹੈ।





# ਜੁੱਗ (ਸਮਾਂ)

ਹਿੰਦੂ ਗ੍ਰੰਥਾਂ ਵਿਚ ਜੁੱਗਾਂ ਦੀ ਆਰਜਾ (ਉਮਰ) ਆਪੋ-ਆਪਣੀ ਬੁੱਧੀ ਅਨੁਸਾਰ ਕਈ ਥਾਵੀਂ ਲਿਖੀ ਮਿਲਦੀ ਹੈ। ਉਨ੍ਹਾਂ ਲਿਖਤਾਂ ਦਾ ਸੰਖੇਪ ਅੱਗੇ ਦਰਜ ਹੈ। ਜੁਗ ਦੇ ਅਰਥ ਸਮਾਂ, ਮਾਪ, ਜੋੜ ਆਦਿ ਹਨ। ਸਤਯ, ਤਰੇਤਾ, ਦਵਾਪਰ, ਕਲਿਜੁਗ ਇੱਕ ਖ਼ਾਸ ਸਮਿਆਂ ਦਾ ਨਾਂਅ ਹੈ ਜੋ ਹਰ ਸਮੇਂ ਵਰਤੇ ਜਾਂਦੇ ਹਨ। ਹਿੰਦੂ ਗ੍ਰੰਥਾਂ ਦੇ ਮੁਜਬ ਸੰਖਯਾ ਅਤੇ ਸਮਾਪਤੀ ਦਾ ਸੰਧਯਾਂਸ਼ ਆਖੀਦਾ ਹੈ। ਇਨ੍ਹਾਂ ਦੋਨਾਂ ਦਾ ਪ੍ਰਮਾਣ ਜੁੱਗ ਦਾ ਦਸਵਾਂ ਹਿੱਸਾ ਹੁੰਦਾ ਹੈ। ਦੋਹਾਂ ਜੁੱਗਾਂ ਦੀ ਗਿਣਤੀ ਦੇਵਤਿਆਂ ਦੇ ਸਾਲਾਂ ਅਨੁਸਾਰ ਹੈ। ਅੱਗੇ ਲਿਖੇ ਅਨੁਸਾਰ ਦੇਵਤਿਆਂ ਦਾ ਸਾਲ ਲੋਕਾਂ ਦੇ 360 ਸਾਲਾਂ ਦੇ ਬਰਾਬਰ ਮੰਨਿਆ ਹੈ। ਇਸ ਲੇਖੇ ਅਨੁਸਾਰ ਸਤਿਜੁਗ ਦਾ ਸਮਾਂ 4800 ਅਤੇ ਤਰੇਤੇ ਦਾ 2600, ਦੁਆਪਰ ਦਾ 2400 ਤੇ ਕਲਜੁਗ ਦਾ 1200 ਸਾਲ ਹੁੰਦਾ ਹੈ। ਇਸ ਨੂੰ ਜ਼ਰਬ ਨਾਲ ਨਿਕਾਲੋ।



ਇਸ ਲੇਖੇ ਨਾਲ ਚਾਰੇ ਜੁਗਾਂ ਦੀ ਆਰਜਾ 43 ਲੱਖ 20 ਹਜ਼ਾਰ ਸਾਲ ਬਣਦੀ ਹੈ। ਚਾਰ ਜੁਗਾਂ ਦੀ ਇੱਕ ਚੌਂਕੜੀ ਨੂੰ 'ਮਹਾਜੁਗ' ਕਹਿੰਦੇ ਹਨ। ਦੋ ਹਜ਼ਾਰ ਮਹਾਜੁਗਾਂ ਦਾ ਇੱਕ ਕਲਪ ਹੁੰਦਾ ਹੈ। ਇਹ 8 ਅਰਬ 64 ਕਰੋੜ ਵਰਸ਼ ਬਣਦੇ ਹਨ। ਇੱਕ ਕਲਪ ਬ੍ਰਹਮਾ ਦੀ ਉਮਰ ਦਾ ਇੱਕ ਦਿਨ ਰਾਤ ਬਣਦਾ ਹੈ। ਇਸ ਤਰ੍ਹਾਂ ਦੀਆਂ ਕਈ ਗਿਣਤੀਆਂ ਮਹਾਭਾਰਤ, ਰਾਮਾਇਣ ਅਤੇ ਹੋਰ ਕਈ ਪੁਰਾਣਾਂ ਵਿਚ ਹਨ।

ਲਿਖਿਆ ਹੈ ਕਿ ਸਤਜੁਗ ਵਿਚ ਲੋਕਾਂ ਦੀ ਉਮਰ ਚਾਰ ਸੌ ਸਾਲਾਂ ਦੀ, ਤਰੇਤੇ ਤਿੰਨ ਸੌ, ਦੁਆਪਰ ਦੋ ਸੌ ਅਤੇ ਕਲਜੁਗ ਵਿਚ ਇੱਕ ਸੌ ਸਾਲਾਂ ਦੀ ਉਮਰ ਹੈ। ਕਈਆਂ ਨੇ ਚਾਰ ਹਜ਼ਾਰ, ਤਿੰਨ ਹਜ਼ਾਰ, ਦੋ ਹਜ਼ਾਰ ਲਿਖੀ ਹੈ ਪਰ ਕਲਜੁਗ ਵਿਚ ਮਨੁੱਖ ਦੀ ਉਮਰ ਦਾ ਕੋਈ ਪੈਮਾਨਾ ਨਹੀਂ ਹੈ।

ਦੱਸਿਆ ਹੈ ਕਿ ਮਾਰਕੰਡ ਰਿਸ਼ੀ ਦੀ ਉਮਰ ਅਠਾਸੀ ਹਜ਼ਾਰ ਵਰ੍ਹਿਆਂ ਦੀ ਸੀ। ਲੋਮਸ ਰਿਸ਼ੀ ਬਾਰੇ ਭਾਈ ਗੁਰਦਾਸ ਜੀ ਨੇ ਪੁਰਾਣਕ ਕਥਾ ਅਨੁਸਾਰ ਲਿਖਿਆ ਹੈ। "ਚਉਦਹ ਇੰਦਰ ਵਿਣਾਸ ਕਾਲ, ਬ੍ਰਹਮੇ ਦਾ ਇੱਕ ਦਿਵਸ ਵਿਹਾਵੈ। ਧੰਧੇ ਹੀ ਬ੍ਰਹਮਾ ਮਰੈ, ਲੋਮਸ ਦਾ ਇੱਕ ਰੋਮ ਛਿਜਾਵੈ।"

ਇਸ ਦਾ ਭਾਵ ਹੈ ਕਿ ਬ੍ਰਹਮੇ ਦੇ ਇੱਕ ਦਿਨ ਵਿਚ ਚੌਦਾਂ ਇੰਦਰ ਹੋ ਕੇ ਮਰ ਜਾਂਦੇ ਹਨ। ਐਸੇ ਦਿਨਾਂ ਦੇ ਸੌ ਸਾਲ ਬ੍ਰਹਮਾ ਉਮਰ ਭੋਗਦਾ ਹੈ ਪਰ ਬ੍ਰਹਮਾ ਦੇ ਮਰਨ 'ਤੇ ਲੋਮਸ ਰਿਸ਼ੀ ਭੱਦਣ ਕਰਾਉਣ ਦੀ ਬਜਾਏ ਸਿਰਫ਼ ਇਕੋ ਰੋਮ (ਵਾਲ) ਪੁੱਟ ਛੱਡਦਾ ਹੈ। ਭਾਵ ਬ੍ਰਹਮਾ ਤਾਂ ਰੋਜ਼ ਪਿਆ ਮਰਦਾ ਹੈ। ਰੋਜ਼ ਰੋਜ਼ ਭੱਦਣ ਕੌਣ ਕਰਾਵੇ।





# ਨਾਰਦ ਮੁਨੀ

ਨਾਰਦ ਦਾ ਨਾਂਅ ਮੁਨੀਆਂ ਵਿਚ ਪ੍ਰਸਿੱਧ ਹੈ। ਕਈਆਂ ਨੇ ਲਿਖਿਆ ਹੈ ਕਿ ਰਿਗਵੇਦ ਵਿਚ ਇਸ ਦੇ ਰਚੇ ਕਈ ਮੰਤਰ ਹਨ। ਇਸ ਦੀ ਪੈਦਾਇਸ਼ ਬ੍ਰਹਮਾ ਦੇ ਮਸਤਕ ਵਿਚੋਂ ਲਿਖੀ ਹੈ, ਵਿਸ਼ਨੂੰ ਪੁਰਾਨ ਅਨੁਸਾਰ ਇਸ ਨੂੰ ਕਸ਼ਯਪ ਦਾ ਪੁੱਤਰ ਮੰਨਿਆ ਹੈ। ਇੱਕ ਕਥਾ ਹੈ ਕਿ ਨਾਰਦ ਨੇ ਦਖਯ ਪਰਜਾ ਪਤਿ ਦੇ ਯੱਗ ਵਿਚ ਜਾਣ-ਬੁਝ ਕੇ ਵਿਘਨ ਪਾ ਦਿੱਤਾ ਸੀ। ਇਸ ਨੂੰ ਸਰਾਪ (ਸ਼ਾਪ) ਦਿੱਤਾ ਸੀ ਕਿ ਤੂੰ ਚਲਾ ਜਾ, ਕਿਸੇ ਇਸਤਰੀ ਦੇ ਉਦਰ ਤੋਂ ਜਨਮੇਗਾ। ਮਹਾਭਾਰਤ ਵਿਚ ਇੱਕ ਸਾਖੀ ਹੈ। ਬ੍ਰਹਮਾ ਨੇ ਦਖਯ ਪ੍ਰਜਾਪਤਿ ਦੀ ਮਿੰਨਤਾਂ ਕੀਤੀਆਂ ਪਰ ਦਖਯ ਨੇ ਇਹ ਮੰਨਿਆ ਕਿ ਬ੍ਰਹਮਾ ਅਤੇ ਨਾਰਦ ਦਖਯ ਦੀ ਲੜਕੀ ਦੇ ਉਦਰ ਤੋਂ ਮੁੜ ਜਨਮ ਲੈਣ। ਇਸੇ ਵਾਸਤੇ ਨਾਰਦ ਨੂੰ ਬਰਮ ਅਤੇ ਵੇਦ ਬ੍ਰਹਮਾ ਲਿਖਿਆ ਹੈ। ਨਾਰਦਮੁਨੀ ਸ਼੍ਰੋਮਣੀ ਗਵੱਈਆ ਵੀ ਸੀ ਪਰ ਇਹ ਲਾਈ ਬੁਝਾਈ ਕਰਕੇ ਅਤੇ ਚੁਗਲੀ ਨਿੰਦਿਆ ਕਰਨ ਕਰਕੇ, ਸ਼ਰਾਰਤੀ ਮੰਨਿਆ ਜਾਂਦਾ ਸੀ। ਇਸੇ ਕਰਕੇ ਲੋਕੀਂ ਇੱਲਤੀ ਨੂੰ ਨਾਰਦ ਕਹਿੰਦੇ ਹਨ, ਜਿਵੇਂ ਮੁਸਲਮਾਨ ਸ਼ੈਤਾਨ ਨੂੰ ਕਹਿੰਦੇ ਹਨ। ਨਾਰਦ ਨੇ ਕੰਸ ਨੂੰ ਇਹ ਪੱਟੀ ਪੜ੍ਹਾਈ ਸੀ ਕਿ ਤੇਰੇ ਨਾਸ਼ ਕਰਨ ਵਾਲਾ ਤੇਰੀ ਭੈਣ ਦੇਵਕੀ ਦੇ ਉਦਰ ਤੋਂ ਬੱਚਾ ਜਨਮੇਗਾ, ਜਿਸ ਕਾਰਨ ਕੰਸ ਦੇਵਕੀ ਦੇ ਬੱਚਿਆਂ ਨੂੰ ਜਨਮ ਲੈਣ ਸਾਰ ਹੀ ਮਰਵਾ ਦਿੰਦਾ ਸੀ ਪਰ ਕ੍ਰਿਸ਼ਨ ਜੀ ਦੇਵਕੀ ਦੇ ਉਦਰ ਤੋਂ ਜਨਮ ਲੈ ਕੇ ਬੜੇ ਯਤਨਾਂ ਨਾਲ ਬਚ ਨਿਕਲੇ ਸਨ। ਕ੍ਰਿਸ਼ਨ ਜੀ ਨੇ ਆਪਣੇ ਮਾਮੇ ਕੰਸ ਨੂੰ ਮਾਰ ਕੇ ਉਗਰ ਸੈਨ ਨੂੰ ਰਾਜ ਗੱਦੀ ਦਿਵਾਈ ਅਤੇ ਗੱਦੀ ਦਾ ਮਾਲਕ ਆਪ ਹੀ ਹੋ ਗਿਆ ਸੀ।

ਨਾਰਦ ਕ੍ਰਿਤ "ਪੰਕ ਰਾਤ੍ਰ" ਦੀ ਕਥਾ ਮੂਜਬ ਬ੍ਰਹਮਾ ਨੇ ਨਾਰਦ ਨੂੰ ਕਿ ਤੂੰ ਸ਼ਾਦੀ ਕਰਵਾ ਲੈ। ਨਾ ਮੰਨਣ 'ਤੇ ਸਰਾਪ ਦਿੱਤਾ ਕਿ ਜਾਹ ਤੂੰ ਹਮੇਸ਼ਾ ਇਸਤਰੀਆਂ ਦੇ ਭੋਗਾਂ ਵਿਚ ਲਿਪਤ ਰਹੇਂਗਾ। ਅੱਗੋਂ ਨਾਰਦ ਨੇ ਬ੍ਰਹਮਾ ਨੂੰ ਸਰਾਪ ਚੁੱਕ ਦਿੱਤਾ ਕਿ ਜਾਹ ਤੂੰ ਆਪਣੀ ਬੇਟੀ ਨਾਲ ਰਮਣ ਕਰੇਂਗਾ। ਇਸ ਤਰ੍ਹਾਂ ਦੋਵੇਂ ਪਿਉ-ਪੁੱਤਰ ਸਰਾਪਾਂ ਦੇ ਵੱਸ ਪਏ ਅਤੇ ਖ਼ੁਆਰ ਵੀ ਹੋਏ। 'ਨਾਰਦ ਪੰਚ ਰਾਤ੍ਰ' ਵਿਚ ਬੁੱਤ ਪ੍ਰਸਤੀ ਦਾ ਵੀ ਬੰਧਾਨ ਹੈ। ਪੰਡਿਤ ਬਿਆਸ ਨੂੰ ਪ੍ਰੇਮ ਭਗਤੀ ਵੱਲ ਇਸ ਨੇ ਪ੍ਰੇਰਨਾ ਕੀਤੀ ਦੱਸੀ ਹੈ। ਵੈਸੇ ਨਾਰਦ ਪੁਰਾਣ ਦੀਆਂ ਕਥਾਵਾਂ ਦੇਵ ਪੂਜਾ ਦੀਆਂ ਪ੍ਰਚਾਰਕ ਹਨ।





# ਹਿੰਦੂਆਂ ਦੇ ਰਸਮੋ-ਰਿਵਾਜ

ਹਿੰਦੂ ਲੋਕ ਬੱਚਿਆਂ ਦੇ ਨਾਮਕਰਨ ਸੰਸਕਾਰ ਜਨਮ ਤੋਂ ਗਿਆਰ੍ਹਵੇਂ ਜਾਂ ਬਾਰ੍ਹਵੇਂ ਦਿਨ ਕਰਦੇ ਹਨ। ਬ੍ਰਾਹਮਣ ਦੇ ਨਾਂਅ ਪਿੱਛੋਂ ਸ਼ਰਮਾ, ਖੱਤਰੀਆਂ ਦੇ ਨਾਂਅ ਪਿੱਛੋਂ ਵਰਮਾ, ਵੈਸ਼ਾਂ ਦੇ ਗੁਪਤਾ, ਸ਼ੂਦਰਾਂ ਦੇ ਨਾਂਅ ਪਿੱਛੋਂ ਦਾਸ ਸ਼ਬਦ ਲਗਦਾ ਹੈ। ਹਿੰਦੂ ਲੋਕ ਦੇਵੋਥਾਨ ਇਕਾਦਸੀ ਹਾੜ੍ਹ ਸੁਦੀ ਗਿਆਰ੍ਹਾਂ ਅਤੇ ਕਾਤਕ ਸੁਦੀ ਗਿਆਰ੍ਹਾਂ ਨੂੰ ਵਰਤ ਧਾਰ ਕੇ ਮਨਾਉਂਦੇ ਹਨ। ਕਿਹਾ ਜਾਂਦਾ ਹੈ ਕਿ ਇਨ੍ਹਾਂ ਥਿਤਾਂ ਨੂੰ ਵਿਸ਼ਨੂੰ ਭਗਵਾਨ ਸੌਣ ਤੋਂ ਪਿਛੋਂ ਜਾਗਦਾ ਹੈ। ਪੰਜਾਬ ਵਿਚ ਇਸ ਦਾ ਨਾਂਅ ਦੇਊਟਨੀ ਵੀ ਹੈ। ਜ਼ਿਮੀਂਦਾਰ ਕੱਤਕ ਦੀ ਗਿਆਰਾਂ ਨੂੰ ਕਮਾਦ ਵਿਚ ਰਸ ਪੈਣਾ ਮੰਨ ਕੇ ਗੰਨੇ ਭੰਨ ਇਕਾਦਸੀ ਨਾਂਅ ਦਿੰਦੇ ਹਨ। ਹਿੰਦੂ ਲੋਕ ਦੂਜ ਦੇ ਚੰਦਰਮਾ ਨੂੰ ਨਮਸਕਾਰ ਕਰਕੇ 'ਨਵੇਂ ਚੰਦ ਕੀ ਰਾਮ ਰਾਮ' ਬੋਲਦੇ ਹਨ। ਮੁਸਲਮਾਨਾਂ ਵਿਚ ਈਦ ਦਾ ਚੰਦ ਨਾਲ ਪ੍ਰਸਿੱਧ ਹੈ। ਬਾਈਬਲ ਵਿਚ ਲਿਖਿਆ ਹੈ ਕਿ ਨਵੇਂ ਚੰਦ ਅਤੇ ਪੂਰਨਮਾਸ਼ੀ ਨੂੰ ਜੋ ਸਾਡੇ ਤਿਉਹਾਰਾਂ ਦਾ ਦਿਨ ਹੈ ਤੂਰੀ ਬਜਾਓ, (ਬਾਜੇ ਆਦਿ)। ਇਹ ਇਸਰਾਈਲ ਵੰਸ਼ ਲਈ ਕਾਨੂੰਨ ਅਤੇ ਪਰਮੇਸ਼ਰ ਦੀ ਆਗਿਆ ਹੈ। (ਪੜ੍ਹੋ ਜ਼ਬੂਰਸਾਮ 81 ਦੀ ਆਇਤ ਤੀਸਰੀ)। ਹਿੰਦੂ ਇਸਤਰੀਆਂ ਦੀ ਰੀਤੀ ਹੈ ਕਿ ਚੰਦਰਮਾ ਨੂੰ ਵੇਖ ਕੇ ਉਸ ਵੱਲ ਤੰਦ ਜਾਂ ਤਿਨਕਾ ਸੁਟਣਾ ਚੰਦ ਨੂੰ ਤਿਨਕਾ (ਘਾਸ ਆਦਿ) ਅਰਪਨ ਦਾ ਰਿਵਾਜ ਹੈ। ਚੌਥ ਦੇ ਚੰਦਰਮਾ ਨੂੰ ਵੇਖਣਾ ਮਾੜਾ ਮੰਨਿਆ ਹੈ। ਇਹ ਪੁਰਾਣੀ ਰਸਮ ਹੈ। ਚੰਦਰਮਾ ਨੂੰ ਸ਼ਿਵ ਜੀ ਦੇ ਮੱਥੇ 'ਤੇ ਟਿਕਿਆ ਵੀ ਮੰਨਿਆ ਹੈ। ਜੋ ਗੰਗਾ ਵਿਚ ਇਸ਼ਨਾਨ ਕਰਦਾ ਹੈ। ਪੰਚ ਗਭਯ ਦਾ ਨੁਸਖਾ ਇਸ ਤਰ੍ਹਾਂ ਲਿਖਿਆ ਹੈ, ਲਾਲ ਗਊ ਦਾ ਦਹੀਂ ਅੱਠ ਹਿੱਸੇ, ਇਸ ਨਾਲ ਇੱਕ ਹਿੱਸਾ ਗੋਬਰ ਅਤੇ ਮੂਤਰ ਅਤੇ ਦੁਧ ਸ਼ਹਿਦ ਹੁੰਦਾ ਹੈ। ਪਰਾਸ਼ਤ ਸਿਮ੍ਰਤੀ ਅਨੁਸਾਰ ਅਧਿਆਇ ਪਹਿਲਾ ਸਲੋਕ ਦੂਜੇ ਤੋਂ ਚਾਲੀ ਸਲੋਕ ਤੱਕ ਏਹੀ ਪ੍ਰਸੰਗ ਹੈ। ਦੱਸਿਆ ਹੈ ਕਿ ਵਰਣ ਦੇਵਤਾ ਮੂਤਰ ਵਿਚ, ਅਗਨ ਦੇਵਤਾ ਗੋਬਰ ਵਿਚ ਅਤੇ ਘਿਉ ਵਿਚ ਚੰਦਰਮਾ ਦੇਵਤਾ ਵੱਸਦਾ ਹੈ। ਪੰਚਗਡਯ ਨੂੰ ਕੁਸ਼ਾ ਦੇ ਪਾਣੀ ਨਾਲ ਮਿਲਾਈਦਾ ਹੈ। ਸੂਤਕਾਂ ਪਾਤਕਾਂ ਨੂੰ ਦੂਰ ਕਰਨ ਸਮੇਂ ਇਹ ਨੁਸਖਾ ਵਰਤਦੇ ਹਨ। ਮੰਨੂੰ ਸਿਮ੍ਰਤੀ ਵਿਚ ਵੀ ਇਸ ਦਾ ਜ਼ਿਕਰ ਹੈ ਜਿਵੇਂ ਕਿ ਕਾਲੀ ਗਊ ਦਾ ਦੁੱਧ ਇੱਕ ਹਿੱਸਾ, ਦੋ ਹਿੱਸੇ ਸਫ਼ੈਦ ਗਊ ਦਾ ਗੋਬਰ, ਕਪਲਾਗਊ ਦਾ ਘਿਊ ਚਾਰ ਹਿੱਸੇ, ਬੇ-ਰੰਗੀ ਦਾ ਦੁੱਧ ਅੱਠ ਹਿੱਸੇ, ਇਸ ਤਰ੍ਹਾਂ ਦੇ ਵੇਰਵੇ ਹਨ। ਹਿੰਦੂ ਲੋਕ ਮਰਣਹਾਰੇ ਪ੍ਰਾਣੀ ਦੇ ਨਮਿਤ ਦਸ ਦਿਨ ਕਰਮੀ ਧਰਮੀ ਬੈਠਦੇ ਹਨ। ਇਸਨੂੰ ਦਸ ਗਾਤਰ ਕਹੀਦਾ

ਹੈ। ਮਰਨਹਾਰੇ ਦਾ ਕ੍ਰਿਆ-ਕਰਮ ਕਰਾਉਣ ਵਾਲੇ ਦੀ ਹਜਾਮਤ ਕਰਾਈ ਜਾਂਦੀ ਹੈ। ਇਹ ਸੋਗ ਦੇ ਚਿੰਨ੍ਹ ਦਰਸਾਈਦੇ ਹਨ। ਦਸ ਮਾਤ੍ਰ ਵਿਚ ਪਿੰਡ ਦਾਨ ਕਰਦੇ ਹਨ ਜੋ ਜੌਆਂ ਨੂੰ ਪੁੱਠੀ ਚੱਕੀ ਫੇਰ ਕੇ ਦਲਿਆ ਆਟਾ ਹੁੰਦਾ ਹੈ। ਇਨ੍ਹਾਂ ਪਿੰਡਾਂ ਤੋਂ ਪਰੇਤ ਦਾ ਗਾਤਰ (ਸਰੀਰ) ਬਣਦਾ ਮੰਨਦੇ ਹਨ। ਪਹਿਲੇ ਪਿੰਡ ਤੋਂ ਸਿਰ, ਦੂਜੇ ਤੋਂ ਨੱਕ ਅਤੇ ਕੰਨ ਅਤੇ ਅੱਖਾਂ ਬਣਦੀਆਂ ਹਨ। ਦਸਵੇਂ ਪਿੰਡ ਨਾਲ ਪੈਰ ਆਦਿ ਬਣ ਕੇ ਪਰੇਤ ਦਾ ਸਰੀਰ ਬਣ ਜਾਂਦਾ ਹੈ। ਦਸ ਦਿਨ ਘਰੋਗੀ ਕੰਮ ਕਰਨੇ ਮਨ੍ਹਾਂ ਹਨ। (ਪੜ੍ਹੋ ਗਰੁੜ ਪੁਰਾਣ) ਇਸ ਦਾ ਜ਼ਿਕਰ ਮੰਨੂ-ਸਿਮ੍ਰਤੀ ਵਿਚ ਵੀ ਹੈ।

ਇਸਤਰੀਆਂ ਦੇ ਸੰਸਕਾਰ ਵੇਦ ਮੰਤਰ ਨਾਲ ਕਰਨੇ ਮਨ੍ਹਾ ਹਨ। ਇਸਤਰੀਆਂ ਅਗਿਆਨਤਾ, ਵੇਦਾਂ ਮੰਤਰਾਂ ਤੋਂ ਵਾਂਝੀਆਂ ਅਤੇ ਝੂਠ ਦੀਆਂ ਮੂਰਤਾਂ ਹਨ। ਪੜ੍ਹੋ ਮੰਨੂ-ਸਿਮ੍ਰਤੀ ਅ: ਪੰਜਵੇਂ ਦਾ ਸਲੋਕ ਇੱਕ ਸੌ ਸੰਤਾਲੀ ਅਤੇ ਅਠਤਾਲੀ ਤੱਕ ਅਤੇ ਅਧਿਆਇ 9 ਦਾ ਸਲੋਕ 18। ਹਿੰਦੂ ਇਸਤਰੀਆਂ ਦਾ ਜੰਞੂ ਸੰਸਕਾਰ ਇਸੇ ਕਰਕੇ ਨਹੀਂ ਕੀਤਾ ਜਾਂਦਾ, ਨਾ ਹੀ ਧਰਮ ਦੀਆਂ ਅਚਾਰਜਾਂ ਹੋ ਸਕਦੀਆਂ ਹਨ।

ਮੰਨੂ ਸਿਮ੍ਰਤੀ ਵਿਚ ਅੱਠ ਪ੍ਰਕਾਰ ਦੇ ਵਿਆਹ ਲਿਖੇ ਹਨ : (1) ਬ੍ਰਾਹਮ ਭਾਵ ਵਰ ਨੂੰ ਘਰ ਸਦਕੇ ਗਹਿਣਿਆਂ ਸਹਿਤ ਲੜਕੀ ਦੇਣੀ। (2) ਦੈਵ ਭਾਵ ਯਗ ਕਰਾਉਣ ਵਾਲੇ ਰਿਵਾਜ ਨੂੰ ਕੰਨਿਆ ਦਾਨ ਕਰਨੀ (3) ਅਸੁਰ ਅਰਥਾਤ ਵਰ ਕੋਲੋਂ ਦੋ ਬੈਲਾਂ ਦੇ ਬਦਲੇ ਲੜਕੀ ਦੇਣੀ (4) ਪ੍ਰਜਾ ਪਤਿ ਭਾਵ ਲਾੜਾ ਲਾੜੀ ਨੂੰ ਸੰਤਾਨ ਉਤਪੰਨ ਕਰਨ ਵਾਸਤੇ ਵਿਆਹ ਕਰਨਾ। (5) ਸੁਰ ਭਾਵ ਧਨਯ ਲੈ ਕੇ ਕੰਨਿਆ ਦੇਣੀ (6) ਗਾਂਦ੍ਰਵ ਭਾਵ ਵਿਆਹ ਤੋਂ ਪਹਿਲਾਂ ਹੀ ਵਰ ਅਤੇ ਕੰਨਿਆ ਦਾ ਮੇਲ-ਮਿਲਾਪ ਹੋ ਜਾਣਾ (7) ਰਾਖਸ਼ ਭਾਵ ਜੰਗ ਵਿਚ ਜਿੱਤ ਕੇ ਕੰਨਿਆ ਵਰਨੀ। (8) ਪੈਸਾਚ ਅਰਥਾਤ ਜ਼ੋਰ ਜਬਰ ਨਾਲ ਕੰਨਿਆ ਰੋਂਦੀ ਧੋਂਦੀ ਨੂੰ ਚੁੱਕ ਕੇ ਲੈ ਜਾਣਾ। 'ਪੜ੍ਹੋ ਮੰਨੂ ਸਿਮ੍ਰਤੀ ਅਧਿਆਇ ਤੀਜੇ ਦਾ ਸਲੋਕ 21'। ਇਨ੍ਹਾਂ ਅੱਠਾਂ ਵਿਆਹਾਂ ਦੀ ਰੀਤੀ ਨੂੰ ਛੱਡ ਕੇ 'ਸ੍ਰੀ ਰਾਮ ਚੰਦਰ ਅਤੇ ਸੀਤਾ ਜੀ ਦਾ ਸੁਅੰਬਰ ਵਿਆਹ ਹੋਇਆ। ਵਿਆਹ ਦੇ ਫੇਰਿਆਂ ਵੇਲੇ ਜੋ ਲਾੜੇ ਨੂੰ ਮਧੂ ਪਿਲਾਈ ਜਾਂਦੀ ਹੈ। ਉਸ ਦਾ ਨੁਸਖਾ ਇਸ ਤਰ੍ਹਾਂ ਹੈ। ਤੰਤਰ ਸ਼ਾਸਤਰ ਅਨੁਸਾਰ ਉਸ ਦਾ ਨਾਂਅ ਮਧੂਕਰ ਹੈ। ਦੋ ਤੋਲੇ ਘਿਉ ਦੋ ਤੋਲੇ ਸ਼ਹਿਦ, ਤਿੰਨ ਤੋਲੇ ਦਹੀਂ, ਇਨ੍ਹਾਂ ਨੂੰ ਮਿਲਾ ਕੇ ਪਿਲਾਉਂਦੇ ਹਨ। ਦੇਵਤਿਆਂ ਨੂੰ ਵੀ ਇਹ ਅਰਪਦੇ ਹਨ। ਕਾਂਸੀ ਦਾ ਬਰਤਨ ਲੈਣ ਵਾਸਤੇ ਲਾਜ਼ਮੀ ਹੈ। ਕਈ ਪਾਂਧੇ ਦਹੀਂ, ਘਿਉ-ਸ਼ਹਿਦ, ਖੰਡ ਅਤੇ ਪਾਣੀ ਰਲਾ ਕੇ ਮਧੂ ਤਿਆਰ ਕਰਦੇ ਹਨ। ਲਾੜੀ ਨੂੰ ਵੱਖ ਕਿਸਮ ਦਾ ਹੁੰਦਾ ਹੈ। ਅੰ: 67॥ ਕਾਲਕਾ ਪੁਰਾਣ।

ਕਰਣ ਵੇਧ ਸੰਸਕਾਰ (ਕੰਨ ਵਿੰਨਣੇ) ਬੱਚੇ ਦੇ ਜਨਮ ਤੋਂ ਛੇਵੇਂ ਮਹੀਨੇ ਹੁੰਦਾ ਹੈ। ਬ੍ਰਾਹਮਣ ਅਤੇ ਵੈਸ਼ ਦਾ ਕੰਨ ਚਾਂਦੀ ਦੀ ਸਲਾਈ ਨਾਲ, ਖੱਤਰੀ ਦਾ ਸੋਨੇ ਦੀ ਨਾਲ, ਸ਼ੂਦਰ ਦਾ ਲੋਹੇ ਦੀ ਸਲਾਈ ਨਾਲ ਛੇਕਦੇ ਹਨ।

ਮੁਰਦੇ ਨੂੰ ਸਾੜਨ ਵੇਲੇ ਲੱਕੜਾਂ ਉਹ ਵਰਤਣੀਆਂ ਜ਼ਰੂਰੀ ਹਨ, ਜਿਨ੍ਹਾਂ ਵਿਚੋਂ ਦੁੱਧ ਨਿਕਲਦਾ ਹੈ, ਭਾਵ ਜਿਸ ਦਰੱਖ਼ਤ ਵਿਚੋਂ ਦੁੱਧ ਨਾ ਨਿਕਲਦਾ ਹੋਵੇ ਉਸ ਦੀਆਂ ਲੱਕੜਾਂ ਨਹੀਂ ਵਰਤਦੇ। ਚਿਖਾ ਉੱਪਰ ਪੁਰਸ਼ ਮੁਰਦੇ ਨੂੰ ਮੂਧੇ ਮੂੰਹ ਅਤੇ ਔਰਤ ਨੂੰ ਸਿੱਧੇ ਮੂੰਹ ਪਾਈਦਾ ਹੈ। ਕਪਾਲ ਕ੍ਰਿਆ ਲੱਕੜੀ ਦੀ ਠੋਕਰ ਮਾਰ ਕੇ ਨਿਕਟਵਰਤੀ ਕਰਦਾ ਹੈ। ਸਾਧੂ ਦੀ ਬਿਲ ਦੀ ਲੱਕੜ ਨਾਲ ਇਸ ਤਰ੍ਹਾਂ ਕਪਾਲ ਕ੍ਰਿਆ ਕਰਨ ਨਾਲ ਪਿਤਰ ਲੋਕ ਪ੍ਰਾਪਤ ਹੁੰਦਾ ਦੱਸਿਆ ਹੈ। ਗਰੁੜ ਅ: 10 ਸਲੋਕ 56 ਤੋਂ 57 ਤੱਕ। ਮਰਨ ਤੋਂ ਪਹਿਲਾਂ ਹਰ ਇੱਕ ਨੂੰ ਮਰਨ ਦੀ

ਹਾਲਤ ਵਿਚ ਜ਼ਮੀਨ 'ਤੇ ਲਿਟਾਉਣਾ ਦੱਸਿਆ ਹੈ।

ਜੰਞੂ ਸੰਸਕਾਰ ਬ੍ਰਾਹਮਣ ਦਾ ਅੱਠਵੇਂ, ਛੱਤ੍ਰੀ ਦਾ ਗਿਆਰ੍ਹਵੇਂ, ਵੈਸ਼ ਦਾ ਬਾਰ੍ਹਵੇਂ ਸਾਲ। ਸ਼ੂਦਰਾਂ ਅਤੇ ਇਸਤਰੀਆਂ ਵਾਸਤੇ ਜੰਞੂ ਸੰਸਕਾਰ ਮਨ੍ਹਾ ਹਨ।

ਮੁੰਡਨ ਸੰਸਕਾਰ ਬਾਰੇ ਅਥਰਵ ਵੇਦ ਵਿਚ ਜ਼ਿਕਰ ਹੈ। ਅ: 6 ਮੰਤਰ 30 ਅਤੇ 136। ਅਥਰਵ ਵੇਦ ਪਹਿਲੇ ਤਿੰਨਾਂ ਵੇਦਾਂ ਨਾਲੋਂ ਪਿਛੋਂ ਲਿਖਿਆ ਸਿੱਧ ਹੁੰਦਾ ਹੈ।

ਸਿਧਉਰਾ, ਉਸ ਸਮੱਗਰੀ ਦਾ ਨਾਂਅ ਹੈ, ਜੋ ਸਤੀ ਹੋਣ ਵਾਲੀ ਇਸਤਰੀਆਂ ਲੈ ਕੇ ਜਾਂਦੀਆਂ ਹਨ। 'ਮਰਨ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ' (ਕਬੀਰ)। ਸਤੀ ਇੱਕ ਥਾਲ ਵਿਚ ਸ੍ਰੀਫਲ (ਖੋਪੇ ਦਾ), ਸੰਧੂਰ ਅਤੇ ਫੁੱਲ, ਸੁਪਾਰੀ ਅਤੇ ਚਾਵਲ ਧਰ ਕੇ ਘਰੋਂ ਚਲਦੀ ਹੈ। ਪਤੀ ਦੇ ਮਸਤਕ 'ਤੇ ਤਿਲਕ ਲਾਉਂਦੀ ਹੈ। ਬਾਕੀ ਸਾਮੱਗਰੀ ਅਰਪਨ ਕਰਦੀ ਹੈ, ਉਪਰੰਤ ਚਿਤਾ ਦੀ ਪਰਿਕਰਮਾ ਦੌਰਾਨ ਆਪਣੇ ਸੰਬੰਧੀਆਂ 'ਤੇ ਸੰਧੂਰ ਛਿੜਕਦੀ ਹੈ, ਸਭ ਨੂੰ ਆਸ਼ੀਰਵਾਦ ਦਿੰਦੀ ਹੈ। ਪਤੀ ਦਾ ਸੀਸ ਆਪਣੇ ਪਟ 'ਤੇ ਧਰ ਕੇ ਚਿਤਾ ਨੂੰ ਅੱਗ ਲਾਉਣ ਦੀ ਆਗਿਆ ਦਿੰਦੀ ਹੈ, ਇਸ ਤਰ੍ਹਾਂ ਪਤੀ ਨਾਲ ਜ਼ਿੰਦਾ ਸੜ ਮਰਦੀ ਹੈ। ਰਾਜਪੂਤਾਂ ਵਿਚ ਇਹ ਵੱਧ ਰਿਵਾਜ ਸੀ। ਅੱਜਕੱਲ੍ਹ ਕਾਨੂੰਨੀ ਤੌਰ 'ਤੇ ਬੰਦਸ਼ ਹੈ।

ਹਿੰਦੂਆਂ ਵਿਚ ਤਿਲਕ ਦੇ ਨਿਸ਼ਾਨ ਕਈ ਪ੍ਰਕਾਰ ਦੇ ਹਨ ਜਿਵੇਂ ਕਿ ਤ੍ਰਿਪੁੰਡ ਊਰਧਪੁੰਡ ਆਦਿ ਨਾਂਅ ਪ੍ਰਸਿੱਧ ਹਨ। ਇਹ ਵੈਸ਼ਨਵਾਂ ਦੇ ਤਿਲਕ ਹਨ, ਜਿਵੇਂ ਕਿ ਕੇਸ਼ਵ ਦਾ ਨਾਂਅ ਲੈ ਕੇ ਮਸਤਕ 'ਤੇ, ਨਾਰਾਇਣ ਦਾ ਪੇਟ 'ਤੇ, ਮਾਧਵ ਦਾ ਛਾਤੀ 'ਤੇ, ਗੋਬਿੰਦ ਕਾ ਕੰਠ 'ਤੇ, ਵਿਸ਼ਨੂੰ ਦਾ ਸਜੀ ਵੱਖੀ ਉੱਪਰ ਮਧੁ ਸੂਦਨ ਦਾ ਸੱਜੀ ਬਾਂਹ ਉੱਪਰ, ਤ੍ਰਿਕ੍ਰਮ ਦਾ ਸੱਜੇ ਮੋਢੇ ਪਰ, ਰਿਸ਼ੀ ਦਾ ਖੱਬੀ ਬਾਂਹ 'ਤੇ, ਸ੍ਰੀਧਰ ਦਾ ਪਿਠ ਉੱਪਰ, ਪਦਮਨਾਭ ਦਾ ਕਮਰ ਉੱਪਰ ਅਤੇ ਦਾਮੋਦਰ ਨਾਂਅ ਲੈ ਕੇ ਲਾਉਂਦੇ ਹਨ। ਇਹ ਬਾਰ੍ਹਾਂ ਤਿਲਕ ਹਨ। ਇਹ ਅਕਸਰ ਕੇਸਰ ਅਤੇ ਗੋਪੀ ਚੰਦਨ ਦੇ ਹੁੰਦੇ ਹਨ। ਗੋਪੀ ਚੰਦਨ ਇੱਕ ਤਲਾਬ ਦੀ ਮਿੱਟੀ ਹੈ, ਜੋ ਕਿ ਦੁਆਰਕਾ ਦੇ ਲਾਗੇ ਹੈ। ਇੱਥੇ ਗੋਪੀਆਂ ਨੇ ਕ੍ਰਿਸ਼ਨ ਜੀ ਦੇ ਚਲਾਣੇ ਪਿਛੋਂ ਵਿਯੋਗ ਵਿਚ ਪ੍ਰਾਣ ਤਿਆਗੇ ਸਨ। ਹਿੰਦੂਆਂ ਦੇ ਹਰ ਫ਼ਿਰਕੇ ਦਾ ਤਿਲਕ ਅੱਡਰਾ ਹੈ ਜਿਸ ਤੋਂ ਫ਼ਿਰਕੇ ਦਾ ਪਤਾ ਲਗਦਾ ਹੈ।

ਹਿੰਦੂਆਂ ਵਿਚ ਹਵਨ ਕਰਨ ਦਾ ਆਮ ਰਿਵਾਜ ਹੈ ਅਤੇ ਪੱਕਾ ਨਿਯਮ ਵੀ ਹੈ। ਯੱਗਾਂ ਵਿਚ ਖ਼ਾਸ ਬੰਧਾਨ ਹੈ ਜਿਵੇਂ ਕਿ ਪੂਰਬ ਦਿਸ਼ਾਵਲ ਚਾਰ ਕੋਣਾ ਅਤੇ ਯੋਨੀ ਦੀ ਸ਼ਕਲ ਦਾ, ਦੱਖਣ ਵੱਲ ਦਾ ਕੁੰਡ ਅੱਧੇ ਚੰਦਰਮਾ ਦੀ ਸ਼ਕਲ ਦਾ ਅਤੇ ਨੈਰਤ ਵੱਲ ਤ੍ਰਿਕੋਣਾ, ਪੱਛਮ ਵੱਲ ਗੋਲ, ਵਾਯੂ ਵੱਲ ਛੇ ਕੋਣਾ, ਉੱਤਰ ਵੱਲ ਕਮਲ ਦੀ ਸ਼ਕਲ ਦਾ, ਈਸ਼ਾਨ ਦਿਸ਼ਾ ਵੱਲ ਅੱਠ ਕੋਣਾ, ਇਨ੍ਹਾਂ ਦੀ ਡੂੰਘਾਈ ਪੰਜਾਹ ਹੋਮਾਂ (ਅਹੂਤੀਆਂ) ਵਾਸਤੇ ਮੁੱਠੀ ਭਰ ਅਤੇ ਇੱਕ ਹਜ਼ਾਰ ਹਵਨ ਵਾਸਤੇ ਹੱਥ ਭਰ ਜ਼ਮੀਨ ਪੁੱਟੀ ਜਾਵੇ, ਹਵਨ ਵਿਚ ਲੱਕੜਾਂ ਪਲਾਹ ਜਾਂ ਚੰਦਨ ਦੀਆਂ ਵਰਤਦੇ ਹਨ। ਅਗਨੀ ਵਿਚ ਘਿਉ ਅਤੇ ਮੇਵੇ ਵੱਧ ਫੂਕਦੇ ਹਨ।

ਅਹੂਤੀਆਂ ਦੇਣ ਵੇਲੇ ਹਰ ਮੰਤਰ ਦੇ ਪਿਛੋਂ ਸਵਧਾ ਅਤੇ ਸਵਾਹ ਸ਼ਬਦ ਕਹਿਣਾ ਲਾਜ਼ਮੀ ਹੈ। ਪੌਰਾਣਿਕ ਕਥਾ ਹੈ ਕਿ ਸਵਧਾ ਅਤੇ ਸਵਾਹ ਨਾਂਅ ਦੀਆਂ ਦੋ ਲੜਕੀਆਂ ਬ੍ਰਹਮਾਂ ਦੀਆਂ ਸਨ ਜਿਨ੍ਹਾਂ ਦੀ ਰਾਹੀਂ ਅਹੂਤੀ ਦੇਵਤੇ ਲੈਂਦੇ ਹਨ ਅਤੇ ਪਿਤਰਾਂ ਨੂੰ ਮਿਲਦੀਆਂ ਹਨ।

ਬਾਲਕਾਂ ਦੇ ਜਨਮ ਸਮੇਂ ਬ੍ਰਾਹਮਣ ਦੇ ਘਰ ਗਿਆਰ੍ਹਾਂ ਦਿਨ, ਖਤਰੀ ਦੇ ਘਰ ਤੇਰ੍ਹਾਂ ਦਿਨ, ਵੈਸ਼ ਦੇ ਸਤਾਰ੍ਹਾਂ ਅਤੇ ਸ਼ੂਦਰ ਤੀਹ ਦਿਨਾਂ ਦਾ ਸੂਤਕ (ਅਸ਼ੁੱਧੀ) ਰਹਿੰਦੀ ਹੈ। ਮਰਨ 'ਤੇ ਬ੍ਰਾਹਮਣ ਦੇ ਦਸ ਦਿਨ ਅਤੇ ਖੱਤਰੀ ਦੇ ਦਸ, ਵੈਸ਼ ਦੇ ਪੰਦਰਾਂ ਅਤੇ ਸ਼ੂਦਰ ਦੇ ਤੀਹ ਦਿਨ ਪਾਤਕ

(ਅਸ਼ੁਧੀ) ਰਹਿੰਦੀ ਦੱਸੀ ਹੈ ਜਿਸ ਨੂੰ ਕੇਵਲ ਬ੍ਰਾਹਮਣ ਹੀ ਦੂਰ ਕਰ ਸਕਦੇ ਹਨ। ਰਾਮਾਇਣ ਕਾਂਡ 6 ਅ: 114 ਵਿਚ ਦੱਸਿਆ ਹੈ ਕਿ ਪਿਤਰ ਮੇਧ ਕਰਨ ਹਿਤ ਦੱਖਣ ਕੌਣ ਵਿਚ ਵੇਦੀ ਰਚਨੇ ਅਗਨ ਸਥਾਪਨ ਕਰਨੇ (ਚਿਖਾ ਬਣਾਉਣੀ) ਸਰੀਰ 'ਤੇ ਘਿਉ ਅਤੇ ਦਹੀਂ ਪਾਵੇ, ਕੰਧੇ 'ਤੇ ਕੜਛਾ ਰੱਖੇ, ਪੈਰਾਂ ਉੱਪਰ ਗੱਡਾ, ਲੱਤਾਂ 'ਤੇ ਉਖਲ ਧਰੇ ਅਤੇ ਪਸ਼ੂ ਦੀ ਕੁਰਬਾਨੀ ਦੇਵੇ ਪਰ ਅਮਲ ਘੱਟ ਵੇਖੀਦਾ ਹੈ।

ਹਿੰਦੂ ਸ਼ਾਸਤਰਾਂ ਅਨੁਸਾਰ ਵਿਧਵਾ ਇਸਤਰੀ ਦਾ ਦੁਬਾਰਾ ਵਿਆਹ ਕਰਨ ਦੀ ਮਨਾਹੀ ਹੈ। ਲਿਖਿਆ ਹੈ ਕਿ ਵਿਧਵਾ ਇਸਤਰੀ ਦੂਜੀ ਵਾਰ ਵਿਆਹ ਨਹੀਂ ਕਰਵਾ ਸਕਦੀ। ਮੰਨੂ ਸਿਮ੍ਰਤੀ ਅ: 9 ਸਲੋਕ 65। ਅਤੇ ਅਧਿਆਇ ਪੰਜ ਦਾ ਸਲੋਕ 162। ਇਸ 'ਤੇ ਅਮਲ ਕਰਨ ਕਰਕੇ ਲੱਖਾਂ ਇਸਤਰੀਆਂ ਵਿਧਵਾਪਣ ਦਾ ਸੰਕਟ ਸਹਾਰਦੀਆਂ ਹਨ।

ਹਿੰਦੂਆਂ ਵਿਚ ਤੁਲਸੀ ਦੇ ਬੂਟੇ ਦੀ ਪੂਜਾ ਪ੍ਰਧਾਨ ਹੈ। ਸਾਲਿਗਰਾਮ ਅਤੇ ਤੁਲਸੀ ਦਾ ਵਿਆਹ ਕਰਕੇ ਹਜ਼ਾਰਾਂ ਰੁਪਏ ਖਰਚਦੇ ਹਨ। ਪੌਰਾਣਿਕ ਕਥਾ ਹੈ ਕਿ ਤੁਲਸੀ ਨਾਮੀ ਇਸਤਰੀ ਰਾਜਾ ਧਰਮ ਧੁਜ ਦੀ ਪੁੱਤਰੀ ਸੀ ਅਤੇ ਰਾਧਿਕਾ ਦੀ ਸਹੇਲੀ ਸੀ। ਸ੍ਰੀ ਕ੍ਰਿਸ਼ਨ ਜੀ ਨੂੰ ਉਸ ਨਾਲ ਕਰੀੜਾ ਕਰਦੇ ਵੇਖ ਕੇ ਰਾਧਿਕਾ ਨੇ ਸਰਾਪ ਦਿੱਤਾ ਕਿ ਤੂੰ ਮਾਨੁਖ ਹੋ ਕੇ ਜਨਮੇ, ਸ੍ਰੀ ਕ੍ਰਿਸ਼ਨ ਜੀ ਨੂੰ ਵਿਸ਼ਨੂੰ ਅਵਤਾਰ ਮੰਨਿਆ ਹੈ, ਤੁਲਸੀ ਨੇ ਸੰਖ ਚੂੜ ਨਾਮੀ ਦੈਂਤ ਨਾਲ ਸ਼ਾਦੀ ਕਰਵਾਈ। ਉਸਨੇ ਤਿੰਨੇ ਲੋਕ ਜਿੱਤ ਕੇ ਦੇਵਤੇ ਹਰਾ ਦਿੱਤੇ। ਵਿਸ਼ਨੂੰ ਨੇ ਸੰਖ ਚੂੜ ਦਾ ਰੂਪ ਧਾਰ ਕੇ ਤੁਲਸੀ ਦਾ ਸਤ ਭੰਗ ਕਰਕੇ ਸੰਖ ਚੂੜ ਨੂੰ ਹਰਾਇਆ। ਤੁਲਸੀ ਨੇ ਵਿਸ਼ਨੂੰ ਨੂੰ ਸਰਾਪ ਦਿੱਤਾ ਕਿ ਤੂੰ ਪੱਥਰ ਹੋ ਜਾ, ਵਿਸ਼ਨੂੰ ਨੇ ਕਿਹਾ, ਅੱਛਾ ਤੂੰ ਵੀ ਲੱਛਮੀ ਰੂਪ ਰਹੇਂਗੀ। ਸੋ ਉਹ 'ਪੱਥਰ' ਬਣੇ, ਵਿਸ਼ਨੂੰ ਦਾ ਨਾਂਅ ਸਾਲਿਗਰਾਮ ਕਹੀਦਾ ਹੈ। ਸਾਲਿਗਰਾਮ ਇੱਕ ਨਦੀ ਵਿਚੋਂ ਨਿਕਲਦੇ ਹਨ। ਤੁਲਸੀ ਦੇ ਬੂਟੇ 'ਤੇ ਸਾਲਿਗਰਾਮ ਦੀ ਸ਼ਾਦੀ ਕਰਕੇ ਪੁੰਨਦਾਨ ਮੰਨੀਦਾ ਹੈ। ਸਾਲਿਗਰਾਮ ਪੱਥਰ ਵਿਚ ਚਿੱਟੀ ਧਾਰੀ ਹੁੰਦੀ ਹੈ ਜਿਸ ਨੂੰ ਜੰਞੂ ਕਲਪਿਆ ਜਾਂਦਾ ਹੈ।

ਮੰਨੂ ਸਿਮ੍ਰਤੀ ਅਨੁਸਾਰ ਵੇਦ ਗ੍ਰੰਥਾਂ ਦੀ ਪ੍ਰਾਪਤੀ ਸੂਰਜ, ਅਗਨੀ ਅਤੇ ਹਵਾ ਤੋਂ ਹੋਣੀ ਮੰਨੀ ਹੈ। ਮੰਨੂ ਸਿਮ੍ਰਤੀ ਅ: 1 ਸਲੋਕ 23 ਹਿੰਦੂ ਧਰਮ ਅਨੁਸਾਰ ਦਸ ਬੱਜਰ ਪਾਪ ਮੰਨੇ ਹਨ। ਵੇਦ ਵਿਰੁੱਧ ਅਹਿੰਸਾ, ਚੋਰੀ ਕਰਨੀ, ਪਰ ਇਸਤਰੀ ਮਮਤਾ, ਇਨ੍ਹਾਂ ਤਿੰਨਾਂ ਨੂੰ ਸਰੀਰਕ ਪਾਤਕ ਕਹੀਦਾ ਹੈ, ਫਿੱਕੇ ਬੋਲ, ਚੁਗਲੀ ਤੇ ਝੂਠੀ ਬਕਵਾਸ, ਇਹ ਬਾਣੀ ਪਾਤਕ ਹਨ। ਕਿਸੀ ਦਾ ਨਜਾਇਜ਼ ਧਨ ਲੈਣਾ, ਕਿਸੇ ਦਾ ਬੁਰਾ ਚਿਤਵਣਾ, ਝੂਠਾ ਕਲੰਕ ਥੋਪਣਾ, ਇਹ ਤਿੰਨੇ ਮਾਨਸਿਕ ਪਾਪ ਕਹਾਉਂਦੇ ਹਨ ਪਰ ਇਨ੍ਹਾਂ 'ਤੇ ਅਮਲ ਘੱਟ ਹੀ ਵੇਖੀਦਾ ਹੈ।

ਪੌਰਾਣਿਕ ਕਥਾ ਮੁਜਬ, ਬਸੰਤ ਪੰਚਮੀ ਹਿੰਦੂਆਂ ਦਾ ਤਿਉਹਾਰ ਹੈ। ਇਸ ਦਿਨ ਕਾਮ ਅਤੇ ਰਤਿ ਦਾ ਪੂਜਨ ਹੁੰਦਾ ਹੈ। ਇਸ ਰਸਮ ਨੂੰ ਮਦਨੋ ਉਤਸਵ ਕਹਿੰਦੇ ਹਨ, ਇਹ ਤਿਉਹਾਰ ਥਿਤ ਮਾਘ ਪੰਚਮੀ ਦਾ ਹੁੰਦਾ ਹੈ। ਬਸੰਤ ਦਾ ਮਿੱਤਰ ਕਾਮਦੇਵ ਮੰਨਿਆ ਹੈ।

ਪਿੱਤਰਾਂ ਵਾਸਤੇ ਹਿੰਦੂ ਲੋਕ ਬ੍ਰਾਹਮਣਾਂ ਦੇ ਰਾਹੀਂ ਹੇਠਾਂ ਲਿਖੀਆਂ ਚੀਜ਼ਾਂ ਘੱਲਦੇ ਹਨ। 'ਛਤ੍ਰੀ, ਜੁਤੀ' ਪਹਿਰਨ ਦੇ ਬਸਤਰ, ਸੋਨੇ ਦੀ ਛਾਪ, ਕਮੰਡਲ, ਆਸਣ ਲੰਗਰ ਦੇ ਪੰਡ ਭਾਂਡੇ, ਸੋਟੀ ਅਤੇ ਤਸਦ, ਕੱਚਾ ਅਤੇ ਪੱਕਾ ਅਨਾਜ, ਨਕਦੀ (ਸੋਨਾ-ਚਾਂਦੀ) ਅਤੇ ਜੰਞੂ ਇਹ ਤੇਰਾਂ ਚੀਜ਼ਾਂ ਹਨ। ਜੋ ਸਰਾਧਾਂ ਸਮੇਂ, ਜਾਂ ਕਿਸੇ ਦੇ ਮਰਨ ਪਿਛੋਂ ਘੱਲਦੇ ਹਨ। ਇਹ ਦਾਨ ਢੌਸੀ ਲੈਂਦੇ ਹਨ, ਜੋ ਬ੍ਰਾਹਮਣ ਨਾਲੋਂ ਉੱਚੇ ਮੰਨੇ ਹਨ।

ਹਿੰਦੂਆਂ ਦੀ ਮਰਿਆਦਾ ਵਿਚ ਪ੍ਰਕਰਮਾ ਕਰਨ ਦੀ ਇਸ ਤਰ੍ਹਾਂ ਵਰਤੋਂ ਹੈ। ਦੇਵੀ ਦੀ

ਇੱਕ (ਦੇਵੀ ਦੁਆਲੇ) ਸੂਰਜ ਦੀਆਂ ਸੱਤ, ਗਣੇਸ਼ ਦੀਆਂ ਤਿੰਨ, ਸ਼ਿਵਜੀ ਦੀ ਅੱਧੀ ਪ੍ਰਕਰਮਾ ਦਾ ਬੰਧਾਨ ਹੈ। ਵਿਸ਼ਨੂੰ ਦੀਆਂ ਚਾਰ ਪ੍ਰਕਰਮਾ ਲਿਖੀਆਂ ਹਨ। ਮੁਸਲਮਾਨ ਕਾਅਬੇ ਦੀਆਂ ਸੱਤ ਕਰਦੇ ਹਨ। ਇਸ਼ਟ ਦੇਵ ਨੂੰ ਆਪਣੇ ਸੱਜੇ ਹੱਥ ਰੱਖਿਆ ਜਾਂਦਾ ਹੈ। ਵਿਆਹ ਸਮੇਂ ਹਿੰਦੂ ਚਾਰ ਲਾਵਾਂ ਦੀ ਪ੍ਰਕਰਮਾ ਕਰਾਉਂਦੇ ਹਨ। ਹਰ ਧਰਮ ਵਿਚ ਪ੍ਰਕਰਮਾ ਕਰਨ ਦਾ ਰਿਵਾਜ ਹੈ, ਇਸ ਦਾ ਭਾਵ ਕੁਰਬਾਨ ਜਾਣਾ ਹੈ।

ਦਸਹਿਰੇ ਦੇ ਅਰਥ ਦਸਾਂ ਪਾਪਾਂ ਦਾ ਨਾਸ਼ ਕਰਨ ਵਾਲਾ ਪੁਰਬ ਮੰਨਿਆ ਹੈ। 'ਦਸ ਪੁਰਬ ਸਦਾ ਦਸਾਹਰਾ' ਗੁਰਵਾਕ ਹੈ।

ਦਸ ਪਾਪ ਇਉਂ ਹਨ : ਦਾਨ ਕਰਕੇ ਮੁੱਕਰਨਾ, ਹਿੰਸਾ, ਵੇਦ ਵਿਰੁੱਧ ਕਰਮ, ਪਰ ਇਸਤਰੀ ਗਾਮਤਾ, ਕੁਬਚਨ, ਚੁਗਲੀ, ਝੂਠ ਆਦਿ।

ਹਿੰਦੂਆਂ ਦੇ ਦਸ ਪੁਰਬ ਇਹ ਹਨ : ਅੱਠੇ ਚੌਦੇ, ਪੂਰਨਮਾਸ਼ੀ, ਮੌਸ ਸੰਕ੍ਰਾਤ, ਉਤ੍ਰਾਯਣ, ਦਖਣਾਯਣ, ਵਯਤ੍ਰਿਪ੍ਰਾਤ੍ਰ ਸੂਰਜ ਅਤੇ ਚੰਦ੍ਰ ਗ੍ਰਹਿਣ, ਸਿਖ ਵੀ ਅਕਸਰ ਪੁਰਬ ਮਨਾਉਣ ਵਾਸਤੇ ਹਿੰਦੂਆਂ ਦੀਆਂ ਨਕਲਾਂ ਕਰਦੇ ਰਹਿੰਦੇ ਹਨ। ਮੁਸਲਮਾਨ ਨਿਰਲੇਪ ਰਹਿੰਦੇ ਹਨ।

ਜੰਝੂ ਵੱਟਣ ਦੀ ਇਉਂ ਰੀਤੀ ਹੈ : ਵੇਦ ਮੰਤਰ ਪੜ੍ਹ ਕੇ ਖੇਤਰ ਵਿਚੋਂ ਕਪਾਸ ਲਿਆਵੇ, ਉਸ ਦੀ ਰੂੰਈ ਹੱਥਾਂ ਨਾਲ ਕੱਢ ਕੇ ਖੂਹ ਦੀ ਮਣ 'ਤੇ ਬੈਠ ਕੇ ਲਾਟੂ ਨਾਲ ਸੂਤਰ ਕੱਤੇ, ਪਹਿਲਾਂ ਡੋਰ ਵੱਟੇ ਜੰਝੂ ਤੇਹਰੀ ਡੋਰ ਦਾ ਹੁੰਦਾ ਹੈ (ਤਿੰਨ ਲੜੀਆਂ) ਜੰਜੂ ਬ੍ਰਾਹਮਣ ਹੀ ਵੱਟ ਸਕਦਾ ਹੈ।



ਹਿੰਦੂਆਂ ਦਾ ਤਿਉਹਾਰ ਹੌਲੀ ਪ੍ਰਸਿੱਧ ਹੈ। ਜੋ ਫੱਗਣ ਸੁਦੀ ਗਿਆਰਾਂ ਤੋਂ ਲੈ ਕੇ ਪੰਦਰਾਂ ਤੱਕ ਹੁੰਦਾ ਹੈ। ਪੌਰਾਣਿਕ ਕਥਾ ਹੈ ਕਿ ਚੂੰਡਾ ਨਾਮਕ ਇਸਤਰੀ ਜੋ ਕਿ ਪ੍ਰਹਿਲਾਦ ਦੀ ਭੂਆ ਸੀ (ਹਰਨਾਖਸ਼ ਦੀ ਭੈਣ) ਇਸ ਨੇ ਸ਼ਿਵ ਜੀ ਕੋਲੋਂ ਵਰ ਲਿੱਤਾ ਸੀ ਕਿ ਉਹ ਅੱਗ ਨਾਲ ਸੜ ਨਹੀਂ ਸਕੇਗੀ। ਚੂੰਡਾ ਨੇ ਪ੍ਰਹਿਲਾਦ ਨੂੰ ਆਪਣੀ ਗੋਦੀ ਵਿਚ ਲੈ ਕੇ ਆਲੇ-ਦੁਆਲੇ ਲੱਕੜਾਂ ਚਿਣਾ ਕੇ ਅੱਗ ਲਵਾ ਲਿੱਤੀ ਪਰ ਕੁਦਰਤ ਐਸੀ ਵਰਤੀ ਕਿ ਚੂੰਡਾ ਸੜ ਗਈ, ਪ੍ਰਹਿਲਾਦ ਨੂੰ ਆਂਚ ਨਹੀਂ ਲੱਗੀ। ਹਿੰਦੂ ਪੂਰਨਮਾਸ਼ੀ ਵਾਲੇ ਦਿਨ ਚੂੰਡਾ ਦੀ ਚਿਖਾ ਦੀ ਨਕਲ ਕਰਕੇ ਅੱਗ ਪ੍ਰਜਲਤ ਕਰਦੇ ਹਨ ਅਤੇ ਚਿਤਾ ਦੀ ਸੁਆਹ ਨੂੰ ਉਡਾਉਂਦੇ ਹਨ ਇਸ ਦੇ ਨਾਂਅ ਹੋਰੀਆਂ ਹੌਲੀ ਖੇਡਣਾ ਹੈ ਪਰੰਤੂ ਮੂਰਖ ਲੋਕ ਗੰਦ-ਮੰਦ ਉਛਾਲਦੇ ਹਨ।

ਪਹਿਲਾਂ ਭਾਈ ਦੂਜ ਦੇ ਤਿਉਹਾਰ ਦਾ ਜ਼ਿਕਰ ਕੀਤਾ ਹੈ, ਇਸ ਦਿਨ ਯਮ ਅਤੇ ਚਿਤਰ ਗੁਪਤ ਦੀ ਪੂਜਾ ਕੀਤੀ ਜਾਂਦੀ ਹੈ, ਕੁਆਰੀਆਂ ਲੜਕੀਆਂ (ਕੰਨਿਆਂ) ਵਰਤ ਰੱਖਦੀਆਂ ਹਨ, ਆਪਣੇ ਭਾਈ ਦੇ ਮੱਥੇ 'ਤੇ ਟਿੱਕਾ ਲਾਉਣਾ ਅਤੇ ਗਾਨਾ (ਰੱਖੜੀ) ਬੰਨ੍ਹਣ ਦਾ ਰਿਵਾਜ ਹੈ। ਰੱਖੜੀ ਦਾ ਤਿਉਹਾਰ ਪੰਦਰਾਂ ਸੁਦੀ ਸੌਣ ਭਾਵ ਪੂਰਨਮਾਸ਼ੀ ਦਾ ਹੁੰਦਾ ਹੈ। ਰੱਖੜੀ ਦੇ ਅਰਥ ਰੱਖਿਆ ਕਰਨਾ ਹਨ, ਸਡ੍ਹਨੋ ਵੀ ਇਸੀ ਦਾ ਨਾਂਅ ਹੈ। ਦੱਸਿਆ ਹੈ ਕਿ ਪਹਿਲਾਂ ਇਹ ਰਿਵਾਜ, ਜੰਗ ਜਾਣ ਸਮੇਂ ਦੀ ਬਹਾਦਰੀ ਦਾ ਗਾਨਾ ਸੀ। ਦਸਮ ਗੁਰੂ ਜੀ ਨੇ ਸਦਾ ਵਾਸਤੇ 'ਸਰਬਲੋਹ ਕੜਾ' ਬਖਸ਼ਿਆ ਹੈ। ਸਿੱਖ ਹਰ ਸਮੇਂ ਜੰਗ ਵਿਚ ਹੈ ਅਤੇ ਦੇਸ਼ ਵਿਰੋਧੀਆਂ ਨੂੰ ਸੰਥਾ ਦੇਣ ਵਾਸਤੇ ਤਤਪਰ ਰਹਿੰਦਾ ਹੈ ਅਤੇ ਸਦਾ ਭਇਆ ਦੂਜ ਤਿਉਹਾਰ ਰੱਖਦਾ ਹੈ। ਅਕਸਰ ਹਿੰਦੂ ਲੋਕ ਭਈਆ ਦੂਜ ਵਿਚ ਯਾਤਰਾ ਕਰਨੀ ਅਤੇ ਵਿਦਿਆ ਪੜ੍ਹਨੀ ਸਖ਼ਤ ਮਨਾਹੀ ਦੱਸਦੇ ਹਨ।





# ਅੱਠ ਸੱਠ ਤੀਰਥ

ਇਕੱਠੇ ਤੀਰਥਾਂ ਦੇ ਨਾਂਅ ਤਾਂ ਕਾਫ਼ੀ ਮਿਲਦੇ ਹਨ 'ਤੇ ਇਹ ਪਤਾ ਨਹੀਂ ਲਗਦਾ ਕਿ ਇਹ ਕਿੱਥੇ-ਕਿੱਥੇ ਹਨ ? ਇਸ ਲਈ ਇਹ ਜ਼ਰੂਰੀ ਹੈ ਕਿ ਅੱਗੇ ਇਨ੍ਹਾਂ ਦੀ ਸੰਖੇਪ ਤੌਰ 'ਤੇ ਵਾਕਫ਼ੀ ਕਰਵਾਈ ਜਾਵੇ ਤਾਂ ਕਿ ਕਥਾ ਕਰਨ ਵਾਲੇ ਗਿਆਨੀਆਂ, ਉਪਦੇਸ਼ਕਾਂ ਦੀ ਵਾਕਫ਼ੀ ਵਧੇ। ਸ੍ਰੀ ਰਾਮ ਚੰਦਰ ਦੇ ਨਾਂਅ 'ਤੇ ਦੱਖਣ ਵਿਖੇ ਮਾਪਬਨ ਦੀਪ ਵਿਚ ਰਾਮ ਨਾਦ ਜ਼ਿਮੀਂਦਾਰੀ ਦੇ ਅੰਦਰ ਸਮੁੰਦਰ ਦੇ ਕੰਢੇ 'ਤੇ ਇੱਕ ਮੰਦਰ ਹੈ ਜਿਸ ਨੂੰ ਰਾਮੇਸ਼ਵਰ ਕਹਿੰਦੇ ਹਨ ਪਰ ਇਸ ਵਿਚ ਸ਼ਿਵਲਿੰਗ ਦੀ ਪੂਜਾ ਹੁੰਦੀ ਹੈ। ਇਹ ਮੰਦਰ ਸੌ ਕੁ ਫੁੱਟ ਉੱਚਾ ਹੈ। ਮੰਦਰ ਦੀ ਪ੍ਰਸਿੱਧੀ ਕਰਕੇ ਉਥੇ ਦੇ ਨਗਰ ਨੂੰ ਹੀ ਲੋਕੀਂ ਰਾਮੇਸ਼ਵਰ ਕਹਿੰਦੇ ਹਨ।



**ਕੇਦਾਰ ਜਾਂ ਕੇਦਾਰ ਨਾਥ :** ਇਸ ਨਾਂਅ ਦਾ ਤੀਰਥ ਰਿਆਸਤ ਗੜ੍ਹਵਾਲ, ਯੂ. ਪੀ. (ਹੁਣ ਉਤਰਾਖੰਡ) ਵਿਖੇ ਹੈ, ਜੋ ਰੁਦਰ ਹਿਮਾਲਯ ਦੀ ਬਰਫਾਨੀ ਧਾਰਾ ਵਿਚ ਹੈ, ਜਿਸ ਨੂੰ ਮਹਾਪੰਥ ਦੀ ਚੋਟੀ ਬੋਲਦੇ ਹਨ। ਇਹ ਇੱਕ ਟਿੱਲਾ ਹੈ। ਇਸ ਦੇ ਮੰਦਰ ਨੂੰ ਸਦਾ-ਸ਼ਿਵ ਕਹਿੰਦੇ ਹਨ। ਮਹਾਦੇਵ ਦੀ ਸ਼ਕਲ ਝੋਟੇ ਦੀ ਸ਼ਕਲ ਦੀ ਵਿਖਾਈ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਪਾਂਡਵਾਂ ਤੋਂ ਹਾਰ ਕੇ ਸ਼ਿਵ ਜੀ ਇਸ ਜਗ੍ਹਾਂ ਝੋਟਾ ਰੂਪ ਧਾਰ ਕੇ ਆਏ ਸਨ, ਇੱਥੇ ਸ਼ਿਵਾ ਦੇ ਉਪਾਸ਼ਕ ਜੰਗਮ ਵੱਧ ਜਾਂਦੇ ਹਨ।

ਘੱਗਰ ਨਦੀ ਦੇ ਉੱਤਰ ਪਾਸੇ ਦਾ ਇਲਾਕਾ ਹੈ। ਇਹ ਲਗਪਗ ਬਾਰ੍ਹਾਂ ਜੋਜਨ ਭਾਵ ਅਠਤਾਲੀ ਮੁਰੱਬਾ ਮੀਲ ਦਾ ਰਕਬਾ ਹੈ। ਰਾਜ ਕੁਰੂ ਦੇ ਨਾਂਅ 'ਤੇ ਨਾਂਅ ਕੁਰਖੇਤਰ ਪਿਆ ਹੈ। ਇਸ ਧਰਤੀ 'ਤੇ 365 ਤੀਰਥ ਦੱਸੇ ਜਾਂਦੇ ਹਨ। ਕੁਰੂ ਰਾਜ ਰਿਸ਼ੀ ਦਾ ਇੱਥੇ ਹਲ ਚਲਾਉਣ ਕਰਕੇ ਨਾਂਅ ਖੇਤ ਜਾਂ ਖੇਤਰ ਹੈ। ਪਾਂਡਵਾਂ-ਕੌਰਵਾਂ ਦਾ ਜੰਗ ਇੱਥੇ ਹੋਇਆ ਸੀ। ਜਿਸ ਦਾ ਪੂਰਨ ਬ੍ਰਿਤਾਂਤ ਗ੍ਰੰਥ ਮਹਾਭਾਰਤ ਵਿਚ ਹੈ। ਕੁਰਖੇਤਰ ਨਾਰਦਨ ਰੇਲਵੇ ਦਾ ਸਟੇਸ਼ਨ ਹੈ। ਵਧ ਰਕਬਾ ਜ਼ਿਲ੍ਹਾ ਕਰਨਾਲ ਅਤੇ ਅੰਬਾਲੇ ਨੂੰ ਲਗਦਾ ਹੈ। ਇੱਥੇ ਭਾਰੀ ਮੇਲਾ ਹੁੰਦਾ ਹੈ। ਲੱਖਾਂ ਯਾਤਰੂ ਸੂਰਜ ਗ੍ਰਹਿਣ ਸਮੇਂ ਜਾਂਦੇ ਹਨ। ਇਸੇ ਸਥਾਨ ਨੂੰ ਥਾਨੇਸਰ ਵੀ ਕਹਿੰਦੇ ਹਨ। ਇੱਥੇ ਭਾਰੀ ਸ਼ਿਵ ਮੰਦਰ ਵੀ ਹੈ। ਥਾਨੇਸਰ ਕੁਰਖੇਤਰ ਦੇ ਅੰਤਰਗਤ ਹੈ।

ਗਯਾ ਨਾਂਅ ਦਾ ਤੀਰਥ ਸੱਤਾ ਪੁਰੀਆਂ ਵਿਚ ਇੱਕ ਹੈ, ਸੱਤਾਂ ਪੁਰੀਆਂ ਦੇ ਨਾਂਅ ਇਸ ਤਰ੍ਹਾਂ ਦੇ ਹਨ : ਇੰਦ੍ਰਪੁਰੀ, ਦੇਵਪੁਰੀ, ਯਮ ਦੀ ਸੰਯਮਨ, ਨੈਰਤੀ, ਵਰਣੀ ਦੀ ਵਰਣੀ, ਪੌਣ ਦੀ ਦਾਯਵੀ, ਅਗਨੀ ਦੀ ਅਗਨਯ, ਇਸ ਤਰ੍ਹਾਂ ਸਭ ਦੇਵਤਿਆਂ ਦੀਆਂ ਪੁਰੀਆਂ ਹਨ।

ਇੰਦ੍ਰਪੁਰੀ, ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨਪੁਰੀ ਆਦਿ ਪਰ ਇਹ ਨਿਹਚਲ ਸਥਾਨ ਨਹੀਂ ਹਨ। ਗਯਾ ਤੀਰਥ ਇਲਾਕਾ ਬਿਹਾਰ ਵਿਚ ਹੈ ਜਿੱਥੇ ਕਿ ਹਿੰਦੂ ਲੋਕ ਜਾ ਕੇ ਪਿਤਰਾਂ ਦੇ ਨਮਿਤ ਪਿੰਡ ਭਰਦੇ ਹਨ। ਫਲਗੂ ਨਦੀ ਦਾ ਕਿਨਾਰਾ ਹੈ। ਸਤਿਗੁਰੂ ਨਾਨਕ ਦੇਵ ਜੀ ਇੱਥੇ ਪਧਾਰੇ ਸਨ। ਇੱਥੇ ਗੁਰੂ ਜੀ ਨੇ ਉਪਦੇਸ਼ ਦਿੱਤਾ ਸੀ।

ਇਸ ਤਰ੍ਹਾਂ ਦਾ ਹੀ ਇੱਕ ਵੇਤ੍ਰਵਤੀ ਨਾਂਅ ਦਾ ਤੀਰਥ ਹੈ। ਜਗਨਨਾਥ ਪੁਰੀ ਇਸ ਨਾਂਅ ਦਾ ਮੰਦਰ ਇਲਾਕਾ ਉੜੀਸਾ ਵਿਖੇ ਬੜਾ ਪ੍ਰਸਿਧ ਹੈ। ਪ੍ਰਯੋਗ ਦੁਆਰਾ ਤ੍ਰਿਬੈਨੀ ਸੰਗਮ ਨਾਂਅ ਦਾ ਤੀਰਥ ਅਲਾਹਬਾਦ ਵਿਖੇ ਹੈ। ਤ੍ਰਿਵੈਣੀ ਤੋਂ ਭਾਵ ਗੰਗਾ ਜਮੁਨਾ ਸਰਸਵਤੀ ਦੇ ਮਿਲਾਪ ਦਾ ਨਾਂਅ ਹੈ ਅਤੇ ਤੀਸਰਾ ਬਾਗ ਸਰਸਵਤੀ ਨਦੀ 'ਤੇ ਗੰਗਾ ਨਾਂਅ ਹੈ, ਜੋਗੀ ਲੋਕ, ਮਸਤਕ ਦੀਆਂ ਤਿੰਨਾਂ ਨਾੜੀਆਂ ਨੂੰ ਇੜਾ, ਪਿੰਗਲਾ, ਸੁਖਮਨਾ ਨਾਂਅ ਤੋਂ ਤ੍ਰਿਵੈਣੀ ਬੋਲਦੇ ਹਨ। ਅਲਾਹਾਬਾਦ ਵਾਲੀ ਤ੍ਰਿਵੈਣੀ ਘਾਟ 'ਤੇ ਲੱਖਾਂ ਯਾਤਰੂ ਸੂਰਜ ਗ੍ਰਹਿਣ ਸਮੇਂ ਇਸ਼ਨਾਨ ਕਰਦੇ ਹਨ।

ਪ੍ਰਯਾਗ ਬਾਰੇ ਪੁਰਾਤਨ ਕਥਾ ਹੈ ਕਿ ਸੰਖਾਸੁਰ ਨਾਮੀ ਇੱਕ ਦੈਂਤ ਵੇਦਾਂ ਨੂੰ ਚੁਰਾ ਕੇ, ਸਮੁੰਦਰ ਵਿਚ ਜਾ ਲੁਕਿਆ ਸੀ, ਵਿਸ਼ਨੂੰ ਨੇ ਉਸ ਕੋਲੋਂ ਮੱਛ ਰੂਪ ਧਾਰ ਕੇ ਵੇਦ ਲਿਆਂਦੇ ਸਨ ਅਤੇ ਬ੍ਰਹਮਾ ਨੂੰ ਸੰਭਾਲੇ ਸਨ। ਇੱਥੇ ਬ੍ਰਹਮਾ ਨੇ ਯੱਗ ਕੀਤੇ, ਜਿਸ ਤੋਂ ਸ਼ਹਿਰ ਦਾ ਨਾਂਅ ਪ੍ਰਯਾਗ ਪੈ ਗਿਆ ਪਰ ਬਾਦਸ਼ਾਹ ਅਕਬਰ ਨੇ ਇਸ ਦਾ ਨਾਂਅ ਅਲਾਹਾਬਾਦ ਰੱਖ ਦਿੱਤਾ ਸੀ, ਹੁਣ ਇਹੋ ਪ੍ਰਸਿੱਧ ਹੈ। ਪ੍ਰਯਾਗ ਸਭ ਨਾਲੋਂ ਵੱਡਾ ਤੀਰਥ ਮੰਨਿਆ ਗਿਆ ਹੈ। ਇੱਥੇ ਇੱਕ ਕਰਵਤ ਨਾਂਅ ਦਾ ਆਰਾ ਲਾਇਆ ਹੋਇਆ ਸੀ। ਉੱਥੋਂ ਦੇ ਪਾਂਡੇ ਸ਼ਰਧਾਲੂਆਂ ਕੋਲੋਂ ਉਸ ਦਾ ਸਾਰਾ ਧਨ ਲੈ ਕੇ ਆਰੇ ਹੇਠਾਂ ਖੜ੍ਹਾ ਕਰਕੇ ਕਹਿੰਦੇ ਸਨ, ਬੋਲ ਕੀ ਮੰਗਦਾ ਹੈਂ? ਉਹ ਕਹਿੰਦਾ ਮੁਕਤੀ ਮਿਲੇ ਜਾਂ ਮੈਂ ਮਰ ਕੇ ਰਾਜਾ ਬਣਾ ਆਦਿ-ਆਦਿ, ਆਰਾ ਉਪਰੋਂ ਛੱਡ ਕੇ ਉਸ ਦੇ ਸਰੀਰ ਦੀ ਦੋ ਫਾਂਕੜਾ ਕਰ ਦਿੰਦੇ ਸਨ, ਹਜ਼ਾਰਾਂ ਲੋਕ ਇਸ ਵਹਿਮ ਵਿਚ ਫਸ ਕੇ ਕੱਟ ਮਰੇ, ਇਸ ਤਰ੍ਹਾਂ ਦਾ ਇੱਕ ਆਰਾ (ਕਰਵਤ) ਕਾਸ਼ੀ ਵਿਚ ਸੀ ਜੋ ਸ਼ਿਵ ਜੀ ਦੇ ਨਾਂਅ 'ਤੇ ਸੀ। ਮੁਕਤੀ ਦੇ ਲਾਲਚ ਵਿਚ ਲੋਕੀਂ ਇੱਥੇ ਮਰਦੇ ਰਹਿੰਦੇ ਸਨ। ਇਸ ਪ੍ਰਯਾਗ ਵਿਖੇ ਇੱਕ ਅਖੈਬਟ ਨਾਂਅ ਦਾ ਦਰੱਖ਼ਤ (ਬੋਹੜ) ਸੀ। ਪੌਰਾਣਕ ਕਥਾ ਹੈ ਕਿ ਇਸ ਉੱਪਰ ਵਿਸ਼ਨੂੰ ਜੀ ਬਾਲਕ ਰੂਪ ਧਾਰ ਕੇ ਪੈਰ ਦਾ ਅੰਗੂਠਾ ਚੁੰਘਦੇ ਸਨ। ਉਸ ਬੋਹੜ ਤੋਂ ਡਿੱਗ ਕੇ ਮਰਨ ਨਾਲ ਮੁਕਤੀ ਮਿਲਦੀ ਹੈ, ਅਨੇਕਾਂ ਯਾਤਰੂ ਜਾ ਕੇ ਮਰਦੇ ਸਨ। ਬਾਦਸ਼ਾਹ ਜਹਾਂਗੀਰ ਨੇ ਇਸ ਬੋਹੜ ਨੂੰ ਕਟਵਾ ਸੁੱਟਿਆ ਸੀ। ਪਾਂਡੇ ਫਿਰ ਵੀ ਕਿਲ੍ਹੇ ਵਿਚਾਲੇ ਇੱਕ ਬੋਹੜ ਨੂੰ ਵਿਖਾ ਕੇ ਠੱਗੀ ਕਰਦੇ ਰਹਿੰਦੇ ਹਨ।

ਕਾਸ਼ੀ ਵਿਖੇ ਜਾ ਕੇ ਮਰਨਾ ਵੀ ਮੁਕਤੀ ਮੰਨੀ ਸੀ। ਮਗਹਰ ਵਿਖੇ ਮਰਨ ਹਾਰੇ ਗਧੇ ਬਣਦੇ ਦੱਸੇ ਹਨ। ਮਗਹਰ ਦੀ ਧਰਤੀ ਜ਼ਿਲ੍ਹਾ ਬਸਤੀ (ਯੂ. ਪੀ.) ਦੀ ਤਹਿਸੀਲ ਖਲੀਲਾਬਾਦ ਵਿਖੇ ਹੈ।

ਮਹਾਕਾਲ ਦਾ ਇੱਕ ਮੰਦਰ ਜੋ ਕਿ ਉਜੈਨ ਵਿਚ ਹੈ, ਸ਼ਿਵ ਲਿੰਗ ਦੀ ਪੂਜਾ ਹੁੰਦੀ ਹੈ। ਮਹਾਕਾਲ ਸ਼ਿਵ ਜੀ ਦਾ ਇੱਕ ਪੁੱਤਰ ਸੀ, ਸ਼ਿਵ ਦਾ ਵੀਰਜ ਅਗਨ ਵਿਚ ਸਥਾਪਨ ਕਰਨ ਤੋਂ ਇਸ ਦੀ ਪੈਦਾਇਸ਼ ਦੱਸੀ ਹੈ, ਭ੍ਰਿਗੀ ਇਸ ਦਾ ਭਾਈ ਸੀ। ਵੈਸੇ ਮਹਾਕਾਲ ਦੇ ਅਰਥ ਅਕਾਲਪੁਰਖ ਹਨ, ਜੋ ਕਾਲ ਦਾ ਵੀ ਕਾਲ ਹੈ :

ਪ੍ਰਿਥੂਦਕ ਨਾਂਅ ਦਾ ਤੀਰਥ, ਭਾਵ ਪਿਹੋਆ ਤੀਰਥ, ਸੁਰਸ੍ਵਤੀ ਨਦੀ ਦੇ ਸੱਜੇ ਕਿਨਾਰੇ

'ਤੇ ਹੈ। ਪੌਰਾਣਿਕ ਕਥਾ ਹੈ ਕਿ ਰਾਜਾ ਪ੍ਰਿਥੂ ਨੇ, ਆਪਣੇ ਪਿਤਾ ਵੇਣ ਦੇ ਮਰਨ 'ਤੇ ਇੱਥੇ ਉਸ ਦਾ ਸੰਸਕਾਰ ਕੀਤਾ ਸੀ ਅਤੇ ਬਾਰ੍ਹਾਂ ਦਿਨ ਅਟੁੱਟ ਲੰਗਰ ਚਲਾਇਆ ਸੀ। ਪਿਹੋਆ (ਕੁਰਖੇਤਰ) ਜ਼ਿਲ੍ਹਾ ਕਰਨਾਲ ਦੀ ਕੈਥਲ ਤਹਿਸੀਲ ਨੂੰ ਲਗਦਾ ਹੈ। ਇੱਥੇ ਪ੍ਰਥੀ ਰਾਜ ਨਾਂਅ ਦਾ ਤਾਲਾਬ ਵੀ ਹੈ, ਹਿੰਦੂ ਪਿਹੋਏ ਨੂੰ ਜਾਂਦੇ ਹਨ, ਹਰ ਸਮੇਂ ਇਕੱਠੇ ਹੁੰਦੇ ਰਹਿੰਦੇ ਹਨ। ਬਦਰੀ ਨਾਰਾਇਣ ਨਾਂਅ ਦਾ ਤੀਰਥ, ਜ਼ਿਲ੍ਹਾ ਗੜ੍ਹਵਾਲ ਅਲਕਨੰਦਾ ਦੇ ਕਿਨਾਰੇ 'ਤੇ ਹੈ ਜਿਥੇ ਕਿ ਪ੍ਰਸਿੱਧ ਵੈਸ਼ਨਵ ਮੰਦਰ ਹੈ। ਜਿਸ ਨੂੰ ਬਦਰੀ ਕਾ ਆਸ਼ਰਮ ਵੀ ਬੋਲਦੇ ਹਨ। ਇਹ ਮੰਦਰ ਹਿਮਾਲਿਆ ਦੀ ਧਾਰਾ ਵਿਚ ਸਾਢੇ ਕੁ ਦਸ ਹਜ਼ਾਰ ਫੁਟ ਉੱਚੀ ਥਾਂ 'ਤੇ ਹੈ। ਇਸ ਨੂੰ ਬਦਰੀ ਨਾਥ ਵੀ ਕਹਿੰਦੇ ਹਨ। ਇਸ ਜਗ੍ਹਾ ਨੂੰ ਨਰ ਨਾਰਾਇਣ ਦਾ ਤਪ ਅਸਥਾਨ ਮੰਨਿਆ ਜਾਂਦਾ ਹੈ। ਬਦਰੀ ਸ਼ਬਦ ਉਥੇ ਇਕ ਬੇਰੀ ਤੋਂ ਪ੍ਰਸਿੱਧ ਹੋਇਆ ਦੱਸਿਆ ਹੈ। ਇੱਥੇ ਭਾਰੀ ਮੇਲਾ ਲਗਦਾ ਹੈ। ਨਰ ਨਾਰਾਇਣ ਦੇ ਬੁੱਤ ਦੀ ਪੂਜਾ ਪ੍ਰਧਾਨ ਹੈ।

ਪੁਸ਼ਕਰ ਨਾਂਅ ਦਾ ਤੀਰਥ, ਰਾਜਪੂਤਾਨੇ ਵਿਚ ਅਜਮੇਰ ਦੇ ਲਾਗੇ ਦੀ ਝੀਲ ਨੂੰ ਕਹਿੰਦੇ ਹਨ। ਦੱਸਿਆ ਹੈ ਕਿ ਇੱਥੇ ਬ੍ਰਹਮਾ ਜੀ ਨੇ ਭਾਰੀ ਯੱਗ ਕੀਤਾ ਸੀ। ਉਥੇ ਬ੍ਰਹਮਾ ਦਾ ਪ੍ਰਸਿੱਧ ਮੰਦਰ ਹੈ। ਯਾਤਰੂ ਝੀਲ ਵਿਚ ਇਸ਼ਨਾਨ ਕਰਦੇ ਹਨ।

ਹਰਿਦੁਆਰ ਨਾਂਅ ਦਾ ਤੀਰਥ ਜ਼ਿਲ੍ਹਾ ਸਹਾਰਨਪੁਰ ਵਿਚ ਹੈ, ਰੇਲ ਦਾ ਸਟੇਸ਼ਨ ਹੈ। ਇਲਾਕਾ ਯੂ. ਪੀ. (ਹੁਣ ਉਤਰਾਂਚਲ) ਨਾਲ ਲਗਦਾ ਹੈ।

ਚਿਤ੍ਰਕੂਟ ਨਾਂਅ ਦੀ ਇੱਕ ਪਹਾੜੀ ਬੁੰਦੇਲਖੰਡ ਜ਼ਿਲ੍ਹਾ ਬਾਂਦਾ ਵਿਖੇ ਹੈ। ਇਲਾਕੇ ਨੂੰ ਮੱਧ ਭਾਰਤ ਕਹਿੰਦੇ ਹਨ। ਪਹਾੜ ਕੋਲ ਦੀ ਮੰਦਾਕਿਨੀ ਨਾਂਅ ਦੀ ਨਦੀ ਵਗਦੀ ਹੈ। ਅੱਜਕੱਲ੍ਹ ਚਿਤ੍ਰਕੂਟ ਜੀ. ਆਈ. ਪੀ. ਦਾ ਰੇਲਵੇ ਸਟੇਸ਼ਨ ਹੈ। ਇਥੋਂ ਚਿੱਤ੍ਰਕੂਟ ਪੰਜ ਕੁ ਮੀਲਾਂ 'ਤੇ ਹੈ। ਇਸ ਪਹਾੜ ਦੇ ਲਾਗੇ ਸ੍ਰੀ ਰਾਮ ਚੰਦਰ ਅਤੇ ਸੀਤਾ ਜੀ ਅਤੇ ਲਛਮਣ ਜੀ ਤਿੰਨੇ ਬਨਵਾਸ ਸਮੇਂ ਕੁਟੀਆ ਪਾ ਕੇ ਰਹੇ ਸਨ। ਪਹਿਲੀ ਰਾਮਾਇਣ ਦਾ ਕਰਤਾ ਰਿਸ਼ੀ ਬਾਲਮੀਕ ਵੀ ਇਸੇ ਪਹਾੜੀ 'ਤੇ ਰਹਿੰਦਾ ਸੀ। ਸ੍ਰੀ ਸੀਤਾ ਜੀ ਪਿਛੋਂ ਜਾ ਕੇ ਇੱਥੇ ਹੀ ਰਹੀ ਸੀ। ਉੱਥੇ ਹੀ ਜੋੜੇ ਬਾਲਕ ਲਵ ਅਤੇ ਕੁਸ਼ ਜਨਮੇ ਸਨ, ਜੋ ਕਿ ਸ੍ਰੀ ਰਾਮ ਚੰਦਰ ਜੀ ਦੇ ਸਪੁੱਤਰ ਸਨ। ਇਥੋਂ ਦੇ ਸਥਾਨ ਨੂੰ ਤੀਰਥ ਯਾਤਰਾ ਮੰਨ ਕੇ ਹਿੰਦੂ ਜਾਂਦੇ ਹਨ, ਪਹਾੜ ਨੂੰ ਪਵਿੱਤਰ ਮੰਨ ਕੇ ਸਤਿਕਾਰ ਕਰਦੇ ਹਨ।

ਅਯੋਧਿਆ, ਜ਼ਿਲ੍ਹਾ ਫ਼ੈਜ਼ਾਬਾਦ (ਯੂ. ਪੀ.) ਸੂਰਜ ਨਦੀ ਦੇ ਕਿਨਾਰੇ 'ਤੇ ਆਬਾਦ ਹੈ। ਸੂਰਜਵੰਸ਼ੀ ਰਾਜੇ ਇੱਥੇ ਰਾਜ ਕਰਦੇ ਰਹੇ। ਸ੍ਰੀ ਰਾਮ ਚੰਦਰ ਜੀ ਦੀ ਜਨਮ ਭੂਮੀ ਹੋਣ ਕਰਕੇ, ਤੀਰਥ ਮੰਨਿਆ ਹੈ। ਇਸ ਨੂੰ ਪੁਰੀ ਮੰਨੀਦਾ ਹੈ। ਇਸੇ ਨੂੰ ਇਲਾਕਾ ਅਵਧ ਵੀ ਕਹਿੰਦੇ ਹਨ, ਸੂਰਜ ਨਦੀ ਦੇ ਕਿਨਾਰੇ 'ਤੇ ਰਾਜਾ ਦਸ਼ਰਥ ਦੀ ਸਮਾਧੀ ਹੈ।

ਅਵੰਤ ਜਾਂ ਅਵੰਤਿਕਾ ਨਾਂਅ ਦੀ ਇੱਕ ਪੁਰੀ ਇਹ ਸਿਪਰਾ ਨਦੀ ਕਿਨਾਰੇ 'ਤੇ ਆਬਾਦ ਹੈ (ਮੱਧ ਪ੍ਰਦੇਸ਼) ਇਸੇ ਨੂੰ ਵਿਸਾਲਾ ਜਾਂ ਉਜੈਨ ਵੀ ਕਹਿੰਦੇ ਹਨ। ਏਰਾਵਤੀ ਜਾਂ ਪਰਸ਼ਨੀ ਰਾਵੀ ਨਦੀ ਨੂੰ ਲਿਖਿਆ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ 'ਅਜੁਧਯਾ ਗੋਮਤੀ ਅਵੰਤਿਕਾ' ਕਿਦਾਰ ਹਿਮਧਰ ਹੈ।' ਕੁੰਭ ਦਾ ਇੱਥੇ ਮੇਲਾ ਵੀ ਹੁੰਦਾ ਹੈ।

ਗੋਵਰਧਨ ਨਾਂਅ ਦੀ ਪਹਾੜੀ, ਜਿਸ 'ਤੇ ਸ੍ਰੀ ਕ੍ਰਿਸ਼ਨ ਜੀ ਗਊਆਂ ਚਾਰਿਆ ਕਰਦੇ ਸਨ, ਬਿੰਦਰਾਬਨ ਤੋਂ 20 ਕੁ ਮੀਲ ਹੈ। ਭਗਤ ਨਾਮਦੇਵ ਜੀ ਨੇ ਲਿਖਿਆ ਹੈ, ਧੰਨ ਧੰਨ ਬਿੰਦ੍ਰਾਂ ਬਨਾ, ਜਹ ਖੈਲੈ ਸ੍ਰੀ ਨਾਰਾਇਨਾ' ਗੋਪਾਂ ਨੇ ਇੰਦਰ ਦੀ ਮਨੌਤ ਬੰਦ ਕਰ ਦਿੱਤੀ ਸੀ,

ਜਿਸ 'ਤੇ ਕਰੋਪ ਹੋ ਕੇ ਇੰਦਰ ਨੇ ਜ਼ੋਰ ਦੀ ਵਰਖਾ ਸ਼ੁਰੂ ਕਰਵਾ ਦਿੱਤੀ। ਗੋਪਾਂ ਅਤੇ ਗਊਆਂ ਦੀ ਰੱਖਿਆ ਲਈ ਸ੍ਰੀ ਕ੍ਰਿਸ਼ਨ ਜੀ ਨੇ ਗੋਵਰਧਨ ਪਹਾੜ ਨੂੰ ਆਪਣੀ ਚੀਚੀ 'ਤੇ ਉਠਾ ਕੇ ਬਚਾਉਣ ਲਈ ਛੜੀ ਦਾ ਰੂਪ ਕਰ ਦਿੱਤਾ ਸੀ। ਲੋਕ ਇਸ ਪਹਾੜ ਨੂੰ ਪੂਜਦੇ ਹਨ।

ਗੋਕਰਣ ਨਾਂਅ ਦਾ ਤੀਰਥ ਬੰਬਈ ਦੇ ਜ਼ਿਲ੍ਹਾ ਚਰਵਾਰ ਵਿਖੇ ਹੈ। ਟਾਪੂ ਗੋਆ 30 ਕੁ ਮੀਲ 'ਤੇ ਹੈ, ਇਸ ਦੇ ਸ਼ਿਵ ਮੰਦਰ ਨੂੰ ਮਹਾਬਲੇਸ਼ਵਰ ਆਖਦੇ ਹਨ। ਸ਼ਿਵਲਿੰਗ ਪੂਜਾ ਪ੍ਰਧਾਨ ਹੈ। ਕਿਹਾ ਜਾਂਦਾ ਹੈ ਕਿ ਇੱਥੇ ਦਾ ਸ਼ਿਵਲਿੰਗ ਲੰਕਾਪਤਿ ਰਾਵਣ ਨੂੰ ਦਿੱਤਾ ਸੀ, ਰਾਵਣ ਪੱਕਾ ਸ਼ਿਵ ਭਗਤ ਸੀ। ਵੈਸੇ ਗੋਕਰਣ ਦੇ ਅਰਥ ਗਊ ਦੇ ਕੰਨ ਹਨ।

ਤੀਰਥ ਕਪਾਲ ਮੋਚਨ ਕਾਸ਼ੀ ਵਿਖੇ ਇੱਕ ਤਲਾਬ ਦਾ ਨਾਂਅ ਹੈ। ਪਦਮ ਪੁਰਾਣ ਵਿਚ ਇਸ ਦੀ ਲੰਮੀ ਕਥਾ ਹੈ। ਇੱਥੇ ਲੋਕੀਂ ਬੱਜਰ ਪਾਪ ਉਤਾਰਨ ਵਾਸਤੇ ਜਾਂਦੇ ਹਨ। ਦੱਸਿਆ ਹੈ ਕਿ ਸ਼ਿਵ ਜੀ (ਮਹਾ ਭੈਰਵ) ਦੇ ਹੱਥ ਨਾਲ ਚਿਮੜਿਆ ਬ੍ਰਹਮਾ ਦਾ ਸੀਸ ਇੱਥੇ ਜਾ ਕੇ ਉਤਰਿਆ ਸੀ। ਸ਼ਿਵ ਜੀ ਨੇ ਮੰਦੀ ਨਜ਼ਰ ਕਰਨ ਕਰਕੇ ਬ੍ਰਹਮਾ ਦਾ ਸਿਰ ਕੱਟਿਆ ਸੀ। ਮਹਾਭਾਰਤ ਅਨੁਸਾਰ ਇਸੇ ਨਾਂਅ ਦਾ ਇੱਕ ਤੀਰਥ ਸਰਸਵਤੀ ਦੇ ਕਿਨਾਰੇ ਔਸਠਸ਼ ਤੀਰਥ ਹੈ। ਸ੍ਰੀ ਰਾਮ ਚੰਦਰ ਦੁਆਰਾ ਕੱਟਿਆ ਇੱਕ ਦੈਂਤ ਦਾ ਸੀਸ ਮਹਿੰਦਰ ਰਿਸ਼ੀ ਦੀ ਲੱਤ ਨਾਲ ਚਿਮਟ ਗਿਆ ਸੀ। ਹੋਰ ਕਿਸੇ ਤੀਰਥ 'ਤੇ ਨਾ ਉਤਰ ਸਕਿਆ। ਇੱਥੇ ਇਸ਼ਨਾਨ ਕਰਨ ਕਰਕੇ ਉਤਰਿਆ ਸੀ। ਦਸਮ ਗੁਰੂ ਜੀ ਸੰਮਤ 1742 ਵਿਚ ਮੇਲੇ 'ਤੇ ਪਹੁੰਚੇ ਸਨ। ਇੱਥੇ ਇੱਕ ਰਣਮੋਚਨ ਨਾਂਅ ਦਾ ਤੀਰਥ ਵੀ ਹੈ। ਦਸਮੇਸ਼ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੈ। ਕਪਾਲ ਮੋਚਨ ਪਿੰਡ ਮਿਲਖ ਦੀ ਜ਼ਮੀਨ ਵਿਚ ਹੈ। ਸਿੱਖ ਧਰਮ ਦੇ ਪ੍ਰਚਾਰ ਵਾਸਤੇ ਮੇਲੇ 'ਤੇ ਚੰਗਾ ਸਮਾਂ ਮਿਲਦਾ ਹੈ।



ਮੰਡਕਾ ਨਦੀ ਕਪਤ ਮੰਡਕੀ ਪਹਾੜ ਤੋਂ ਨਿਕਲਦੀ ਹੈ। ਇਹ ਨੇਪਾਲ ਵਿਚ ਹੈ। ਇਹ ਪਟਨਾ ਸਾਹਿਬ ਆ ਕੇ ਗੰਗਾ ਵਿਚ ਮਿਲਦੀ ਹੈ; ਇਸ ਵਿਚ ਕਾਲੇ ਰੰਗ ਦੇ ਪੱਥਰ ਨਿਕਲਦੇ ਹਨ ਜਿਹਨਾਂ ਨੂੰ ਸਾਲਗ੍ਰਾਮ ਨਾਂਅ ਨਾਲ ਪੂਜੀਦਾ ਹੈ। ਵਿਸ਼ਨੂੰ ਪੁਰਾਣ ਦੀ ਕਥਾ ਅਨੁਸਾਰ, ਗੰਡਕੀ ਨਾਂਅ ਦੀ ਇੱਕ ਇਸਤਰੀ ਨੇ ਦਸ ਹਜ਼ਾਰ ਸਾਲ ਉਗਰ ਤਪ ਕੀਤਾ ਸੀ। ਸ੍ਰੀ ਵਿਸ਼ਨੂੰ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਸੀ ਕਿ ਮੈਂ ਤੇਰੇ ਵਿਚੋਂ ਸਾਲਿਗ੍ਰਾਮ ਰੂਪ ਹੋ ਕੇ ਨਿਕਲਿਆ ਕਰਾਂਗਾ। ਵਿਸ਼ਨੂੰ ਜੀ ਦੇ ਪਸੀਨੇ ਤੋਂ ਵੀ ਉਤਪਤੀ ਲਿਖੀ ਹੈ। ਕ੍ਰਿਸ਼ਨਾ ਅਤੇ ਗੰਡਕੀ ਨਦੀਆਂ ਇਕੱਠੀਆਂ ਹਨ।

ਗੰਗਾ ਸਾਗਰ ਨਾਂਅ ਦਾ ਤੀਰਥ ਜਿਥੇ ਕਪਿਲ ਰਿਸ਼ੀ ਨੇ ਰਾਜਾ ਸਾਗਰ ਦੇ ਸੌ ਪੁੱਤਰ ਸਰਾਪ ਨਾਲ ਮਾਰੇ ਸਨ। ਸਮੁੰਦਰ ਵਿਚ ਮਿਲਣ ਕਰਕੇ ਨਾਂਅ ਗੰਗਾ ਸਾਗਰ ਹੈ। ਗੜ੍ਹਵਾਲ ਲਾਗੇ ਗੰਗਾ ਥੱਲੇ ਉਤਰਦੀ ਹੈ ਜਿਸ ਕਰਕੇ ਉਸਨੂੰ ਗੰਗੋਤਰੀ ਬੋਲਦੇ ਹਨ। ਇਹ ਜਗ੍ਹਾ ਗੋਮੁਖ ਤੋਂ ਅੱਠ ਮੀਲ ਹੈ। ਪ੍ਰਸਿੱਧ ਤੀਰਥ ਹੈ।

ਭਾਰਤ ਦੀਆਂ ਲਗਪਗ ਸਾਰੀਆਂ ਨਦੀਆਂ ਹੀ ਤੀਰਥਾਂ ਵਿਚ ਸ਼ਾਮਲ ਜਿਵੇਂ ਕਿ ਦ੍ਰਿਸ਼ਵਤੀ (ਘੱਗਰ) ਜੋ ਸਿਰਮੌਰ (ਨਾਹਨ ਰਾਜ) ਤੋਂ ਨਿਕਲਦੀ ਹੈ, ਅੰਬਾਲਾ-ਪਟਿਆਲਾ ਕੋਲ ਦੀ ਵਗਦੀ ਹੋਈ ਬੀਕਾਨੇਰ ਦੇ ਰਾਜ ਵਿਚ ਜਾ ਕੇ ਹਨੂਮਾਨ ਗੜ੍ਹ ਲਾਗੇ ਰੇਤੇ ਵਿਚ ਸਮਾ ਜਾਂਦੀ ਹੈ। ਰਿਗਵੇਦ ਵਿਚ ਇਹਦਾ ਜ਼ਿਕਰ ਹੈ। ਇਸੇ ਤਰ੍ਹਾਂ ਕਾਵੇਰੀ ਨਦੀ, ਜੋ ਪੱਛਮ ਘਾਟ ਤੋਂ ਨਿਕਲ ਕੇ ਖਾੜੀ ਬੰਗਾਲ ਵਿਚ ਡਿੱਗਦੀ ਹੈ ਇਸਨੂੰ ਕਾਵੇਰੀ ਰਿਸ਼ੀ ਦੀ ਪੁੱਤਰੀ ਦੱਸਿਆ ਹੈ। ਸੁਕੰਦ ਪੁਰਾਣ ਅਨੁਸਾਰ ਇਹ ਤੀਰਥ ਹੈ। ਵਿਤਸਤਾ ਜਿਹਲਮ ਨਦੀ ਨੂੰ

ਲਿਖਿਆ ਹੈ 'ਜੋ ਵਾਗ ਨਾਗ ਦੇ ਚਸ਼ਮਿਆਂ ਤੋਂ ਨਿਕਲਦੀ ਹੈ ਅਤੇ ਚੰਦਰ ਭਾਗਾ ਅਰਥਾਤ ਚਨਾਬ ਵਿਚ ਮਘਿਆਣੇ ਕੋਲ ਜਾ ਮਿਲਦੀ ਹੈ। ਸ੍ਰੀ ਨਗਰ (ਕਸ਼ਮੀਰ) ਇਸੇ ਨਦੀ 'ਤੇ ਹੈ, ਇਸ ਨੂੰ ਵੀ ਤੀਰਥ ਮੰਨਿਆ ਹੈ।

ਗੋਮਤੀ ਨਦੀ ਪ੍ਰਸਿੱਧ ਤੀਰਥ ਹੈ ਜੋ ਪੀਲੀਭੀਤ ਸ਼ਾਹ ਜਹਾਨਪੁਰ ਦੀ ਝੀਲ ਵਿਚੋਂ ਨਿਕਲਦੀ ਹੈ। ਜ਼ਿਲ੍ਹਾ ਗਾਜੀਪੁਰ ਵਿਖੇ ਸੈਦਪੁਰ ਲਾਗੇ ਗੰਗਾ ਨਾਲ ਮਿਲਦੀ ਹੈ। ਗੋਮਤੀ ਨਾਂਅ ਦੀਆਂ ਹੋਰ ਵੀ ਨਦੀਆਂ ਹਨ। ਇਸ 'ਤੇ ਜਾ ਕੇ ਹਿੰਦੂ ਪੁੰਨ-ਦਾਨ ਕਰਨਾ ਉੱਤਮ ਮੰਨਦੇ ਹਨ। ਇਸ ਤਰ੍ਹਾਂ ਹੀ ਗੋਦਾਵਰੀ ਨਦੀ ਹੈ, ਜੋ ਕਿ ਤ੍ਰਿਐਬਕ ਕੋਲੋਂ ਪੂਰਬੀ ਘਾਟਾਂ 'ਚੋਂ ਨਿਕਲਦੀ ਹੈ। ਇਸ ਦੇ ਕਿਨਾਰੇ 'ਤੇ ਹਜ਼ੂਰ ਸਾਹਿਬ ਖ਼ਾਲਸੇ ਦਾ ਤਖ਼ਤ ਹੈ। ਦੱਸਿਆ ਹੈ ਕਿ ਸ਼ਿਵ ਜੀ ਦੀਆਂ ਜਟਾਵਾਂ ਵਿਚੋਂ ਗੌਤਮ ਤਪੇ ਨੇ ਗਊ ਨੂੰ ਜ਼ਿੰਦਾ ਕਰਨ ਹਿਤ ਲਿਆਂਦੀ ਸੀ। ਇਸ ਦਾ ਮੁੱਢ ਇੱਕ ਤਪੀਸ਼ਵਰ ਇਸਤਰੀ ਤੋਂ ਵੀ ਦੱਸਿਆ ਹੈ।

ਤਪਤੀ ਜਾਂ ਤਾਪਤੀ ਨਾਂਅ ਦੀ ਨਦੀ ਸੰਤਪੁਰ ਪਹਾੜ ਦੀ ਧਾਰਾ (ਮੋਨਾਨਾ) ਤੋਂ ਨਿਕਲ ਕੇ ਵਗਦੀ ਹੈ, ਪੁਰਾਣਾਂ ਮੁਜਬ ਇਹ ਸੂਰਜ ਦੀ ਪੁੱਤਰੀ ਛਾਯਾ ਤੋਂ ਬਣੀ ਹੈ। ਇਸ ਦਾ ਵਿਆਹ ਚੰਦਰਵੰਸ਼ੀ ਰਾਜਾ ਸਬਰਣ ਨਾਲ ਹੋਣਾ ਲਿਖਿਆ ਹੈ। ਇਸੇ ਨੂੰ ਧਾਵੀ ਤਾਪਤੀ ਵੀ ਕਹਿੰਦੇ ਹਨ। ਇਸੇ ਨੂੰ ਸਯਾਮ ਤਾਰਾ ਸ਼ਨਿਕਾ ਕਪਿਲਾ ਆਦਿ ਬੋਲਦੇ ਹਨ।

ਚਿਨਵੇਲੀ ਦੀ ਇੱਕ ਨਦੀ ਤਮ੍ਰਪਰਣੀ ਨਾਂਅ ਦੀ ਹੈ ਇਸ ਦਾ ਨਿਕਾਸ ਅਗਤਿ ਕੂਟ ਤੋਂ ਲਿਖਿਆ ਹੈ। ਇਸ ਵਿਚੋਂ ਮੋਤੀ ਨਿਕਲਦੇ ਦੱਸੇ ਹਨ। ਪਵਿੱਤਰ ਮੰਨ ਕੇ ਇਸ ਦਾ ਜਲ ਲੋਕ ਲੈ ਕੇ ਜਾਂਦੇ ਹਨ।

ਤੁੰਗਭਾ ਨਦੀ, ਜੋ ਕਿ ਸਹਬਪ ਬਨ ਤੋਂ ਨਿਕਲ ਕੇ ਕ੍ਰਿਸ਼ਨਾ ਨਦੀ ਵਿਚ ਮਿਲਦੀ ਹੈ। ਤੁੰਗ ਅਤੇ ਭੱਦ੍ਰਾ ਦੋਵੇਂ ਇਕੱਠੀਆਂ ਚਲਦੀਆਂ ਹਨ। ਇਸ ਦਾ ਪਾਣੀ ਲੋਕ ਮਹਾਂ ਪਵਿੱਤਰ ਮੰਨ ਕੇ ਟੀਨ ਭਰ ਕੇ ਲੈ ਜਾਂਦੇ ਹਨ। ਮਹਾਭਾਰਤ ਅਨੁਸਾਰ ਵੇਤਰ ਦੀ ਨਦੀ ਵੀ ਇੱਕ ਤੀਰਥ ਮੰਨਿਆ ਹੈ।

ਵਿਮਲੋਵਰ ਨਦੀ ਵੀ ਤੀਰਥ ਹੈ ਵੇਤਰਬੀ ਨਦੀ ਦਾ ਨਾਂਅ ਵੀ ਆਉਂਦਾ ਹੈ। ਅੱਗੇ ਬਿਮਲ ਨਦੀ ਅਗਨਿ ਬਿਖ ਝੇਲਾ॥ ਮਾ: ੧॥ ਹਿੰਦੂ ਲੋਕ ਇਸ ਵਿਚ ਗਊ ਪੁੰਨ ਕਰਕੇ ਪਾਰ ਹੁੰਦੇ ਹਨ। ਇਹ ਅਗਨੀ ਅਤੇ ਜ਼ਹਿਰ ਰੂਪ ਭਿਆਨਕ ਹੈ। ਨੈਮਿਸ ਨਾਂਅ ਦਾ ਤੀਰਥ ਜ਼ਿਲ੍ਹਾ ਸੀਤਾਪੁਰ (ਯੂ. ਪੀ.) ਵਿਚ ਹੈ। ਇੱਥੇ ਗੌਰਮੁਖ ਨਾਮੀ ਰਿਸ਼ੀ ਹੋਇਆ ਸੀ। ਇਸ ਨੇ ਦੈਂਤਾਂ ਦੀ ਇੱਕ ਵੱਡੀ ਫ਼ੌਜ ਭਸਮ ਕਰ ਸੁੱਟੀ ਸੀ। ਸ੍ਰੀ ਰਾਮ ਚੰਦਰ ਜੀ ਨੇ ਇੱਥੇ ਅਸ਼ਵਮੇਧ ਯੱਗ ਕੀਤਾ ਸੀ। ਨੇਮ ਖਾਰ ਵੀ ਇਸੇ ਤੀਰਥ ਦਾ ਨਾਂਅ ਹੈ, ਪ੍ਰਸਿੱਧ ਤੀਰਥ ਹੈ।

ਚੰਦਰ ਭਾਗਾ ਨਾਮੀ ਨਦੀ ਹਿਮਾਲਿਆ ਦੇ ਪਹਾੜ ਚੰਦਰ ਭਾਗ ਪਹਾੜੀ ਤੋਂ ਨਿਕਲਦੀ ਹੈ। ਇਹ ਸਿੰਧ ਕੋਲ ਰਾਵੀ ਨਾਲ ਮਿਲ ਕੇ ਮਿਠਨ ਕੋਟ ਦੇ ਮੁਕਾਮ 'ਤੇ ਸਿੰਧ ਨਾਲ ਮਿਲ ਜਾਂਦੀ ਹੈ। ਚੰਦਰ ਭਾਗਾ ਸ੍ਰੀ ਕ੍ਰਿਸ਼ਨ ਜੀ ਦੀ ਸਖੀਆਂ ਵਿਚੋਂ ਇੱਕ ਸੀ, ਇਸੀ ਦੇ ਨਾਂਅ 'ਤੇ ਪ੍ਰਸਿੱਧ ਤੀਰਥ ਮੰਨੀ ਗਈ ਹੈ।

ਚੰਬਲਯਾ ਚਰਮ ਨਹਤੀ ਜਨਪਾਵ ਦੇ ਪਹਾੜ ਤੋਂ ਨਿਕਲਦੀ ਹੈ। ਰਾਜ ਇੰਦੌਰ ਲਗਦਾ ਹੈ। ਇਟਾਵੇਂ ਥੀਂ ਅੱਗੇ ਨਿਕਲ ਕੇ ਜਮਨਾ ਵਿਚ ਮਿਲਦੀ ਹੈ।

ਭੀਮਾਕਯਾਂ ਭੀਮੇਸ਼ਵਰ ਨਾਂਅ ਦੀ ਨਦੀ ਭੀਮਪੁਰ ਵਿਰਕਾਸੁਰ ਰਾਜਧਾਨੀ ਤੋਂ ਨਿਕਲਦੀ ਹੈ, ਭੀਮਾ ਇੱਕ ਦੁਰਗਾ ਦੇਵੀ ਸੀ। ਇਹ ਵੀ ਤੀਰਥਾਂ ਵਿਚ ਸ਼ਾਮਲ ਹੈ।

ਕਾਂਚੀ ਨਾਂਅ ਦਾ ਤੀਰਥ ਮਦਰਾਸ ਦੇ ਚੇਂਗਟਪਟ ਜ਼ਿਲ੍ਹੇ ਵਿਚ ਹੈ। ਇਹ ਪ੍ਰਸਿੱਧ ਪੁਰੀ ਹੈ। ਕਾਂਤੀ ਇਸੇ ਦਾ ਨਾਂਅ ਹੈ। ਮਦਰਾਸੀ ਲੋਕ ਯਾਤਰਾ ਨੂੰ ਜਾਂਦੇ ਹਨ। ਕਈ ਇਸ ਨੂੰ ਕਾਜੀਵਰ ਵੀ ਆਖਦੇ ਹਨ।

ਹਿੰਦੂਆਂ ਵਿਚ ਲਗਪਗ ਸਾਰੇ ਦਰਿਆਵਾਂ ਨੂੰ ਤੀਰਥ ਮੰਨਿਆ ਜਾਂਦਾ ਹੈ। ਕਈਆਂ ਦੇ ਨਾਂਅ ਹੋਰ ਹੋ ਗਏ ਹਨ, ਜਿਵੇਂ ਰਾਵੀ ਦਾ ਪਹਿਲਾ ਨਾ ਏਰਾਵਤੀ ਸੀ। ਪਰਸਨੀ ਵੀ ਇਸੇ ਦਾ ਨਾਂਅ ਹੈ। ਇਹ ਕੁੱਲੂ ਦੇ ਪਹਾੜਾਂ ਤੋਂ ਨਿਕਲ ਕੇ ਚਨਾਬ (ਚੰਦਰ ਭਾਗਾ) ਵਿਚ ਮਿਲ ਜਾਂਦੀ ਹੈ। ਸੌ ਧਾਰਾ ਕਰ ਕੇ ਸਤਿਲੁਜ ਦਾ ਨਾਂਅ ਵੀ ਸੱਦ੍ਰਵ ਹੈ। ਇਹ ਮਾਨਸਰੋਵਰ ਕੋਲੋਂ ਨਿਕਲ ਕੇ ਜ਼ਿਲ੍ਹਾ ਮੁਜ਼ਫਰਗੜ੍ਹ ਵਿਚ ਸਿੰਧ ਵਿਚ ਜਾ ਕੇ ਮਿਲਦੀ ਹੈ। ਸੁਰਸਤ੍ਰੀਆਂ ਸਰਸਵਤੀ ਵਿਚ ਇਹ ਇਲਾਕਾ ਸਿਰਮੌਰ ਤੋਂ ਨਿਕਲ ਕੇ ਪਟਿਆਲੇ ਕੋਲ ਘੱਗਰ ਨਦੀ ਵਿਚ ਆ ਮਿਲਦਾ ਹੈ। ਸੂਰਜ ਕੁੰਡ ਕਈ ਸਰੋਵਰਾਂ ਦਾ ਨਾਂਅ ਹੈ, ਇੱਕ ਜ਼ਿਲ੍ਹਾ ਅੰਬਾਲਾ ਵਿਚ, ਦੂਜਾ ਮਥਰਾ ਕੋਲ ਜਮਨਾ ਦੇ ਕਿਨਾਰੇ ਹੈ। ਇੱਥੇ ਸੂਰਜ ਦੀ ਪੂਜਾ ਪ੍ਰਧਾਨ ਹੈ। ਸਿੰਧ ਜਾਂ ਅਟਕ ਨੂੰ ਵੀ ਤੀਰਥ ਮੰਨਦੇ ਹਨ। ਇਹ ਤਿੱਬਤ ਤੋਂ ਨਿਕਲ ਕੇ ਬੰਦਰ ਕਰਾਚੀ ਲਾਗੇ ਸਾਗਰ ਵਿਚ ਮਿਲਦਾ ਹੈ। ਅਵੰਤੀ ਜਾਂ ਅਵੰਤਕਾ ਇੱਕ ਨਦੀ ਹੈ ਜੋ ਮਾਨਸਰੋਵਰ ਤੋਂ ਨਿਕਲਦੀ ਹੈ। ਇਸ ਨੂੰ ਵਿਸ਼ਨੂੰ ਦੇ ਲਹੂ ਦੀ ਨਦੀ ਕਹਿੰਦੇ ਹਨ। ਇਸ ਦਾ ਨਾਂਅ ਸਿਪ੍ਰਾ ਹੈ। ਇਹ ਚੰਬਲ ਦਰਿਆ ਵਿਚ ਜਾ ਮਿਲਦੀ ਹੈ।

ਸ੍ਰੀ ਰੰਗ ਨਾਂਅ ਦਾ ਮੰਦਰ ਜੋ ਤ੍ਰਿਚਾਪਲੀ ਤੋਂ ਦੋ ਮੀਲ ਹੈ, ਵਿਚ ਸ੍ਰੀ ਰੰਗ ਦੇ ਪਰਮ ਭਗਤ ਰਾਮਾਨੁਜ ਦੀ ਸਮਾਧੀ ਹੈ, ਇਹ ਵੀ ਤੀਰਥ ਮੰਨਿਆ ਜਾਂਦਾ ਹੈ।

(2) ਵੈਦਯਾ ਨਾਥ ਝਾਰਖੰਡ ਦੇ ਪੂਰਬ ਭਾਗ ਵਿਚ ਮੁਕਾਮ ਦੇਵਗੜ੍ਹ ਵਿਖੇ ਇੱਕ ਮੰਦਰ ਹੈ ਜਿਸ ਵਿਚ ਸ਼ਿਵਲਿੰਗ ਦੀ ਪੂਜਾ ਹੁੰਦੀ ਹੈ। ਸ਼ਿਵਲਿੰਗ ਦੇ ਪ੍ਰਸਿੱਧ ਮੰਦਰਾਂ ਵਿਚ ਬਾਰ੍ਹਾਂ ਗਿਣੇ ਜਾਂਦੇ ਹਨ ਜਿਨ੍ਹਾਂ ਨੂੰ ਦੁਆਦਸ਼ ਸਿਲਾ ਵੀ ਕਹਿੰਦੇ ਹਨ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ ਜੇ ਉਹ ਦੁਆਦਸ ਸਿਲਾ ਪੂਜਾਵੈ (ਗੌਂਡ ਰਵਿਦਾਸ) ਇਹ ਪੱਥਰ ਦੀਆਂ ਬਾਰ੍ਹਾਂ ਮੂਰਤਾਂ ਹਨ। ਭਾਵ ਇਹਨਾਂ ਨੂੰ ਜੋਤੀ ਲਿੰਗ ਵੀ ਲਿਖਿਆ ਹੈ ਜਿਵੇਂ ਕਿ ਗਯਾ ਦੇ ਲਾਗੇ ਦੇਵਗੜ੍ਹ ਵਿਚ ਦੀ ਮੂਰਤੀ ਨੂੰ ਵੈਦਯ ਨਾਥ ਕਹਿੰਦੇ ਹਨ। ਇਸੇ ਤਰ੍ਹਾਂ ਪੂਨੇ ਦੇ ਨੇੜੇ ਸਾਕਿਨੀ ਨਦੀ ਦੇ ਕਿਨਾਰੇ ਦੀ ਸਿਲਾ ਨੂੰ ਭੀਮ ਸ਼ੰਕਰ ਸੋਮਨਾਥ ਮੰਦਰ, ਕਿਸਕਿੰਧਾ ਸ੍ਰੀ ਮੇਲੇ ਪਹਾੜ ਅਤੇ ਮਲਕਾਜੁਨ ਕ੍ਰਿਸ਼ਨ ਨਦੀ 'ਤੇ। ਉਜੈਨ ਵਿਚ ਮਹਾਕਾਲ, ਨਰਬਦਾ ਦੇ ਪਿਨਾਰ ਓਅੰਕਾਰ (ਅਮਰੇਸ਼ਵਰ ਵਿਖੇ) ਲੰਕਾ ਦਾ ਪੁਲ ਰਾਮੇਸ਼ਵਰ ਕਿਹਾ ਜਾਂਦਾ ਹੈ। ਦੁਆਰਕਾ ਦੇ ਲਾਗੇ ਨਾਗੇਸ਼ਵਰ ਅਤੇ ਕਾਸ਼ੀ ਵਿਚ ਵਿਸ਼ਵੇਸ਼ਵਰ ਹੈ ਅਤੇ ਗੋਦਾਵਰੀ ਦੇ ਕੰਢੇ ਤ੍ਰਯੰਬਕ, ਪੰਜਵਟੀ ਕੋਲ। ਹਿਮਾਲਿਆ ਵਿਚ ਕੇਦਾਰਨਾਥ (ਬਦਰੀ ਨਾਰਾਇਣ ਦੇ ਨੇੜੇ), ਧ੍ਰਿਖਣੇਂ ਸਵਰ ਔਰੰਗਾਬਾਦ ਦੇ (ਦੱਖਣ ਪਾਸੇ ਵਿਚ) ਇਸ ਤਰ੍ਹਾਂ ਇਹ ਬਾਰਾਂ ਸਿਲਾਯਾ ਜੋਤੀ ਲਿੰਗ ਤੀਰਥ ਹਨ। ਇਹਨਾਂ ਵਿਚ ਅਕਸਰ ਵਿਸ਼ਨੂੰ, ਲੱਛਮੀ, ਸ਼ਿਵ ਅਤੇ ਪਾਰਬਤੀ, ਗਣੇਸ਼, ਬ੍ਰਹਮਾ ਅਤੇ ਸਰਸਵਤੀ, ਸੂਰਜ, ਭੈਰਵ ਅਤੇ ਕਾਲੀ ਦੇਵੀ, ਯਮ (ਧਰਮ ਰਾਜ), ਇੰਦਰ ਆਦਿ ਬਾਰ੍ਹਾਂ ਮੂਰਤਾਂ ਭਿੰਨ-ਭਿੰਨ ਸ਼ਕਲਾਂ ਵਿਚ ਹਨ, ਜਿਨ੍ਹਾਂ ਦੀ ਪੂਜਾ ਹੁੰਦੀ ਹੈ।

ਕਾਸ਼ੀ (ਬਨਾਰਸ) ਯੂ. ਪੀ. ਵਿਚ ਪ੍ਰਸਿੱਧ ਤੀਰਥ ਹੈ। ਸ਼ਿਵਪੁਰ ਕਾਸ਼ੀ ਗੰਗਾ ਦੇ ਖੱਬੇ ਪਾਸੇ ਆਬਾਦ ਹੈ। ਹਿੰਦੂਆਂ ਦੇ ਖ਼ਿਆਲ ਹਨ ਕਿ ਕਾਸ਼ੀ ਜਾ ਕੇ ਮਰਨ ਵਾਲੇ ਸਵਰਗਾਂ ਨੂੰ ਜਾਂਦੇ ਹਨ। ਇਸ ਨੂੰ ਸ਼ਿਵਾ ਜੀ ਦੀ ਪੁਰੀ ਕਿਹਾ ਹੈ। ਸ੍ਰੀ ਕ੍ਰਿਸ਼ਨ ਜੀ ਵੀ ਇੱਥੇ ਨਦੀ 'ਤੇ ਗਊਆਂ ਚਾਰਦੇ ਰਹੇ ਸਨ।

ਭਾਵ ਨਬੇੜਾ ਚੰਦੇ ਮੰਦੇ ਕਰਮਾਂ ਅਨੁਸਾਰ ਹੁੰਦਾ ਹੈ। ਕਾਂਸ਼ੀ ਕ੍ਰਿਸ਼ਨ ਚਰਾਵਰ ਗਊ, ਮਿਲਿ ਹਰਿ ਜਨ ਸੋਗਾ ਪਾਈ॥ (ਮਲਾਰ ਮਹਲਾ ੪)

'ਕਾਸ਼ੀ ਮਰਾਹਰ, ਸਮ ਵੀਚਾਰੀ (ਕਬੀਰ) ਕਿਸੇ ਥਾਂ ਮਰਨੇ ਸੇ ਮੁਕਤ ਅਮੁਕਤ ਮੰਨਣੀ ਵਹਿਮ ਵਾਰਗ ਹੈ। ਔਰੰਗਜ਼ੇਬ ਨੇ ਕਾਸ਼ੀ ਦੇ ਮੰਦਰਾਂ ਨੂੰ ਢਹਾ ਕੇ ਮਸੀਤਾਂ ਬਣਾਈਆਂ ਸਨ। ਨਾਂਅ ਵੀ ਮੁਹੰਮਦਾਬਾਦ ਧਰਿਆ ਸੀ। ਵੱਡੇ ਮੰਦਰ ਦੀ ਥਾਂ ਮਸੀਤ ਅਜੇ ਤੱਕ ਮੌਜੂਦ ਹੈ। ਨੌਵੇਂ ਗੁਰੂ ਇੱਥੇ ਸੰਮਤ 1721 ਵਿਚ ਪਧਾਰੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇੱਥੇ ਪਹੁੰਚ ਕੇ ਪੰਡਿਤਾਂ ਨਾਲ ਗੋਸ਼ਠ ਕੀਤੀ ਸੀ। ਦਸਮ ਗੁਰੂ ਜੀ ਵੀ ਪਹੁੰਚੇ ਸਨ। ਕਾਸ਼ੀ ਵਿਖੇ ਇੱਕ ਕਰਵਤ੍ਰ (ਆਰਾ) ਗੱਡਿਆ ਸੀ, ਜਿਸ ਦੇ ਹੇਠਾਂ ਆ ਕੇ ਵਹਿਮੀ ਲੋਕ ਮਰਨ ਪਿਛੋਂ ਮੁਕਤੀ ਮਿਲਣੀ ਮੰਨਦੇ ਸਨ। ਅੰਗਰੇਜ਼ੀ ਰਾਜ ਸਮੇਂ ਅਜਿਹਾ ਕਰਤੱਬ ਹੁਕਮਨ ਬੰਦ ਕਰ ਦਿੱਤਾ ਗਿਆ।

ਮਥੁਰਾ ਸ੍ਰੀ ਕ੍ਰਿਸ਼ਨ ਜੀ ਦੀ ਕਾਇਮ ਕੀਤੀ ਰਾਜਧਾਨੀ ਸੀ। ਇਸੇ ਨੂੰ ਮਧਪੁਰੀ ਕਹਿੰਦੇ ਹਨ। ਇਹ ਅਲਾਹਬਾਦ ਦੇ ਇਲਾਕੇ ਵਿਚ ਜਮਨਾ ਨਦੀ ਦੇ ਸੱਜੇ ਕਿਨਾਰੇ 'ਤੇ ਹੈ। ਇਸ ਨੂੰ ਬ੍ਰਿਜਭੂਮੀ ਮਥੁਰਾ ਵੀ ਕਹਿੰਦੇ ਹਨ। ਕ੍ਰਿਸ਼ਨ ਜੀ ਇੱਥੇ ਕਾਫ਼ੀ ਸਮਾਂ ਬਿਰਾਜੇ। ਇਹ ਹਿੰਦੂਆਂ ਦੀਆਂ ਸੱਤਾਂ ਪੁਰੀਆਂ ਵਿਚ ਸ਼ਾਮਲ ਹੈ। ਸ੍ਰੀ ਕ੍ਰਿਸ਼ਨ ਜੀ ਦੀ ਇਹ ਜਨਮ ਭੂਮੀ ਹੈ। ਮਧਦੈਂਤ ਦੇ ਨਾਂਅ 'ਤੇ ਪਹਿਲਾਂ ਇਹ ਮਥੁਰਾਪੁਰੀ ਸੀ। ਔਰੰਗਜ਼ੇਬ ਨੇ ਇੱਥੇ ਦਾ ਮੰਦਰ ਢੁਹਾ ਕੇ ਇਸ ਦਾ ਨਾਂਅ ਇਸਲਾਮਾਬਾਦ ਰੱਖਿਆ ਸੀ। ਮਸੀਤ ਵੀ ਮੌਜੂਦ ਹੈ। ਪਹਿਲੇ ਮੰਦਰ ਦਾ ਨਾਂਅ ਕੇਸ਼ਵ ਦੇਵ ਸੀ। ਮਥੁਰਾ ਵਿਖੇ ਛੇਵੇਂ ਅਤੇ ਦਸਵੇਂ ਗੁਰੂ ਜੀ ਨੇ ਚਰਨ ਪਾਏ ਸਨ। ਪਹਿਲੇ ਗੁਰੂ ਜੀ ਵੀ ਇੱਥੇ ਪਹੁੰਚੇ ਸਨ, ਗੁਰਦੁਆਰੇ ਵੀ ਮੌਜੂਦ ਹਨ। ਮਾਨਸਰੋਵਰ ਨਾਂਅ ਦੀ ਪ੍ਰਸਿੱਧ ਝੀਲ ਇਲਾਕਾ ਤਿੱਬਤ ਵਿਖੇ ਹੈ ਜੋ ਬ੍ਰਹਮਾ ਨੇ ਕੈਲਾਸ਼ ਪਰਬਤ ਕੋਲ ਰਚੀ ਸੀ। ਇਸ ਕੁਦਰਤੀ ਤਾਲਾਬ ਦਾ ਰਕਬਾ 50-60 ਮੀਲਾਂ ਦਾ ਹੈ। ਕੈਲਾਸ਼ ਦੀ ਬੁਲੰਦੀ 'ਤੇ ਪੰਦਰਾਂ ਸੌਲਾਂ ਹਜ਼ਾਰ ਫੁੱਟ ਉਚਾਈ 'ਤੇ ਹੈ। ਹੰਸਾਂ ਦੀ ਰਿਹਾਇਸ਼ ਇੱਥੇ ਮੰਨੀਦੀ ਹੈ। ਉਥੋਂ ਮੋਤੀ ਨਿਕਲਦੇ ਹਨ।

ਧਾਰਾ ਨਾਂਅ ਦੀ ਨਗਰੀ 'ਰਾਜਾ ਭੋਜ ਦੇ ਸਮੇਂ ਪ੍ਰਸਿੱਧ ਸੀ। ਇਲਾਕੇ ਨੂੰ ਮੱਧ ਭਾਰਤ ਮੰਨਦੇ ਹਨ।' ਇੱਥੇ ਰਾਜਾ ਭੋਜ ਸੰਮਤ 1068 ਵਿਚ ਰਾਜ ਕਰਦਾ ਸੀ, ਰਾਜਾ ਭੋਗ ਪ੍ਰਸਿੱਧ ਦਾਨੀ ਅਤੇ ਜੰਤਾ ਵਿਚ ਬਾ-ਰਸੂਖ ਇਨਸਾਫ਼ ਪਸੰਦ ਸੀ। ਰਾਜਾ ਭਰਥਰੀ ਕਰਤਾ ਵੈਰਾਗ ਸ਼ਤੱਕ ਇੱਥੇ ਦਾ ਪ੍ਰਸਿੱਧ ਜੋਗੀ ਮੰਨਿਆ ਗਿਆ ਸੀ। ਧਾਰਾ ਅਠਾਹਠ ਤੀਰਥਾਂ ਵਿਚ ਗਿਣਿਆ ਹੈ। ਇੱਕ ਧਾਰਾ ਨਾਂਅ ਦਾ ਤੀਰਥ ਪੰਜੋਰ ਰਾਜ ਪਟਿਆਲਾ ਵਿਖੇ ਵੀ ਹੈ। ਸਤਿਗੁਰੂ ਨਾਨਕ ਜੀ ਇੱਥੇ ਪਧਾਰੇ ਸਨ, ਗੁਰਦੁਆਰਾ ਬਣਿਆ ਹੈ, ਧਾਰਾ ਨਾਂਅ ਦੇ ਹੋਰ ਕਈ ਸਥਾਨ ਹਨ।

ਘਰਾ ਘਰਾ ਨਾਂਅ ਦੀ ਇੱਕ ਨਦੀ ਜੋ ਕਿ ਇਲਾਕਾ ਕਮਾਊਂ ਤੋਂ ਨਿਕਲ ਕੇ ਸਤਲੁਜ ਨਦੀ ਵਿਚ ਜਾ ਮਿਲਦੀ ਹੈ, ਇਲਾਕੇ ਨੂੰ ਯੂ. ਪੀ. ਕਹਿੰਦੇ ਹਨ। ਇਸ ਨਦੀ ਦਾ ਜਲ ਲੋਕੀ ਗੰਗਾ ਜਲ ਦੀ ਤਰ੍ਹਾਂ ਪਵਿੱਤਰ ਮੰਨ ਕੇ ਲੈ ਜਾਂਦੇ ਹਨ, ਇਹ ਵੀ ਤੀਰਥ ਹੈ।

ਕਨਖਲ ਦੇ ਲਾਗੇ ਗੰਗਾ ਦੇ ਇੱਕ ਘਾਟ ਨੂੰ ਹਰਿਦੁਆਰ ਆਖਦੇ ਹਨ, ਮੁਕਤੀ ਵਾਸਤੇ ਹਿੰਦੂ ਇਸ਼ਨਾਨ ਨੂੰ ਜਾਂਦੇ ਹਨ। ਇਸੇ ਘਾਟ 'ਤੇ ਬ੍ਰਹਮਕੁੰਡ ਹੈ। ਮੁਰਦਿਆਂ ਦੀਆਂ ਜਲੀਆਂ ਹੱਡੀਆਂ ਫੁੱਲ ਨਾਂਅ ਆਖ ਕੇ ਉਥੇ ਲੈ ਜਾ ਕੇ ਗੰਗਾ ਨਦੀ ਵਿਚ ਸੁੱਟਦੇ ਹਨ। ਮਾਯਾਪੁਰੀ ਨਾਂਅ ਵੀ ਇਸੇ ਦਾ ਹੈ।

ਮੁੰਦ੍ਰਕਾ ਕਿੰਨੀ ਇਹ ਤੀਰਥ ਕੇਦਾਰ ਨਾਥ ਦੇ ਲਾਗੇ ਹੈ। ਗੰਗਾ ਦੀ ਧਾਰਾ ਦਾ ਨਾਂਅ

ਹੈ। ਬ੍ਰਹਮ ਵੈਵਰਤ ਅਨੁਸਾਰ ਇਸ ਦੀ ਧਾਰਾ ਦਸ ਹਜ਼ਾਰ ਜੋਜਨ ਬਹਿੰਦੀ ਹੈ। ਇਸੇ ਨਾਂਅ ਦੀ ਨਦੀ ਬੰਦੇਲ ਖੰਡ ਵਿਚ ਚਿੱਤ੍ਰਕੂਟ ਕੋਲ ਹੈ, ਉਥੇ ਮੰਦਰ ਨਾਮੀ ਇੱਕ ਪਹਾੜ ਹੈ। ਇੱਥੇ ਦੇਵਤਿਆਂ ਅਤੇ ਦੈਂਤਾਂ ਨੇ ਮਿਲ ਕੇ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਾਲੇ ਸਨ। ਮਹਾਭਾਰਤ ਅਨੁਸਾਰ ਇਸੇ ਦਾ ਨਾਂਅ ਮੰਦ੍ਰਾਚਲ ਹੈ। (ਮਹਾਭਾਰਤ ਦੇ ਆਦਿ ਪੂਰਵ ਦਾ ਅ: 17 ਅਤੇ 18) ਲਿਖਿਆ ਹੈ ਕਿ ਇਹ ਪਹਾੜ ਗਿਆਰਾਂ ਹਜ਼ਾਰ ਜੋਜਨ ਧਰਤੀ ਵਿਚ ਹੈ। ਵਾਸਿਕ ਨਾਗ ਇਸ ਨੂੰ ਪੁੱਟ ਕੇ ਸਮੁੰਦਰ ਦੇ ਕਿਨਾਰੇ ਲੈ ਗਿਆ ਸੀ ਜਿਸ ਦੀ ਮਧਾਣੀ ਬਣਾਈ ਗਈ ਸੀ।

ਦੁਆਰਕਾਵਤੀ ਨਾਂਅ ਦਾ ਤੀਰਥ ਨਦੀ ਬੰਬਈ ਦੇ ਸੂਬੇ ਵਿਚ ਹੈ। ਕਾਠੀਆਵਾਫ ਰਾਜ ਬੜੌਦਾ ਹੈ। ਇਹ ਸਮੁੰਦਰ ਦੇ ਕਿਨਾਰੇ ਇੱਕ ਹਿੰਦੂਪੁਰੀ ਹੈ। ਦੇਵਾਂ ਕੁਲ ਦਾ ਇੱਥੇ ਕਾਫ਼ੀ ਸਮਾਂ ਰਾਜ ਰਿਹਾ ਸੀ, ਇੱਥੇ ਰਣਛੋੜ ਨਾਂਅ ਦੀ ਕ੍ਰਿਸ਼ਨ ਮੂਰਤੀ ਪੂਜੀ ਜਾਂਦੀ ਹੈ। ਭਗਤ ਨਾਮਦੇਵ ਜੀ ਨੇ ਇੱਥੇ ਭਗਤੀ ਕੀਤੀ ਸੀ। ਦੁਆਰਕਾਵਤੀ ਨਗਰੀ ਕਾਹੇ ਕੇ ਮਗੋਲ ਇਹ ਉਥੇ ਦੀ ਕਥਾ ਹੈ।

ਯਮੁਨਾ ਨਾਮੀ ਨਦੀ ਪੌਰਾਣਿਕ ਕਥਾ ਮੂਜਬ ਇਹ ਸੂਰਜ ਦੀ ਪੁੱਤਰੀ ਮੰਨੀ ਹੈ। ਇਸ ਨੂੰ ਕ੍ਰਿਸ਼ਨ ਜੀ ਦੀ ਅੱਧ ਅੰਗੀ ਵੀ ਕਹਿੰਦੇ ਹਨ। ਇਹ ਨਦੀ ਹਿਮਾਲਿਆ ਦੇ ਕਲਿੰਦਾ ਨਾਮੀ ਸਥਾਨ ਤੋਂ ਨਿਕਲਦੀ ਹੈ। ਪ੍ਰਯਾਗ ਜਾ ਕੇ ਗੰਗਾ ਵਿਚ ਮਿਲਦੀ ਹੈ। ਦੂਜੀ ਜਮਨਾ ਨਦੀ ਤ੍ਰਿਵੇਣੀ ਨਾਲ ਮਿਲਦੀ ਹੈ, ਇਸ ਨੂੰ ਵੀ ਸੂਰਜ ਦੀ ਪੁੱਤਰੀ ਕਹਿੰਦੇ ਹਨ। ਅਲਾਹਾਬਾਦ ਇਸ ਦਾ ਮਿਲਾਪ ਹੈ।







# ਇਸਲਾਮ ਮਤਿ ਦੇ ਰਸਮੋ-ਰਿਵਾਜ

ਮੁਸਲਮਾਨਾਂ ਵਿਚ ਵਿਆਹ ਦਾ ਨਾਂਅ ਨਿਕਾਹ ਹੈ। ਇਸ ਦਾ ਤਰੀਕਾ ਇਉਂ ਹੈ ਕਿ ਇੱਕ ਪਾਸਾ ਦਰਖ਼ਾਸਤ ਕਰੇ, ਦੂਜਾ ਮਨਜ਼ੂਰੀ ਕਰੇ, ਦੋ ਗਵਾਹਾਂ ਦੇ ਸਨਮੁਖ, ਜੋ ਬਾਲਗ ਸਮਝ ਵਾਲੇ ਅਤੇ ਮੁਸਲਮਾਨ ਹੋਣ, ਉਨ੍ਹਾਂ ਦੇ ਸਾਹਮਣੇ ਨਿਕਾਹ ਪੱਕਾ ਕਰਨਾ ਪੈਂਦਾ ਹੈ। ਨਿਕਾਹ ਦੀ ਰਸਮ ਵਿਚ ਪਤੀ ਵਲੋਂ ਆਪਣੀ ਇਸਤਰੀ ਨੂੰ 'ਮਹਰ' ਅਰਥਾਤ ਇਸਤਰੀ ਨੂੰ ਧਨ ਦੇਣ ਦਾ ਪ੍ਰਣ ਕੀਤਾ ਜਾਂਦਾ ਹੈ, ਜਿਸ ਦੀ ਤਦਾਦ ਲਾੜੀ ਦੇ ਗੁਣ, ਰੂਪ ਅਤੇ ਕੁਲ (ਖਾਨਦਾਨ) ਅਤੇ ਵਿਹਾਂਦੜ ਦੀ ਹੈਸੀਅਤ ਨੂੰ ਧਿਆਨ ਵਿਚ ਰੱਖ ਕੇ ਵਰਤੋਂ ਹੁੰਦੀ ਹੈ। ਮਹਰ ਵੱਧ ਤੋਂ ਵੱਧ ਭਾਵੇਂ ਕਿਤਨਾ ਹੋਵੇ ਪਰ ਦਸ ਦਿਰਹਮਾਂ ਤੋਂ ਘੱਟ ਨਹੀਂ ਹੋ ਸਕਦਾ। ਦਿਰਹਮ ਇੱਕ ਪੁਰਾਣਾ ਸਿੱਕਾ ਸੀ, ਜੋ ਕਿ 24 ਰੱਤੀ ਚਾਂਦੀ ਦਾ ਹੁੰਦਾ ਸੀ। ਹਿੰਦੂਆਂ ਵਿਚ ਵੀ ਇਉਂ ਰਸਮਾਂ ਸਨ, ਉਹ ਮਾਲ-ਡੰਗਰ ਦੇ ਵਟਾਂਦਰੇ ਵਿਚ ਵੀ ਹੁੰਦੀਆਂ ਸਨ। ਮਹਰ ਦਾ ਧਨ ਇਸਤਰੀ ਦਾ ਸਮਝਿਆ ਜਾਂਦਾ ਹੈ। ਨਿਕਾਹ, ਕਾਜ਼ੀ ਹੀ ਪੜ੍ਹਾ ਸਕਦਾ ਹੈ। ਹੋਰ ਕੋਈ ਨਹੀਂ ਕਰਵਾ ਸਕਦਾ।

ਹਿੰਦੂ ਲੋਕ, ਮੁਰਦਾ ਦੱਬਣਾ ਅਤੇ ਮੁਸਲਮਾਨ ਸਾੜਨਾ ਗੁਨਾਹ ਸਮਝਦੇ ਹਨ। ਹਿੰਦੂ ਸੰਨਿਆਸੀ, ਜਿਨ੍ਹਾਂ ਬਾਲਕਾਂ ਦੇ ਦੰਦ ਨਾ ਨਿਕਲੇ ਹੋਣ, ਮਰਨ 'ਤੇ ਦਫਨ ਕਰਦੇ ਹਨ। ਦਫ਼ਨ ਕਰਨਾ, ਮੁਸਲਮਾਨਾਂ ਦਾ ਧਾਰਮਿਕ ਅੰਗ ਹੈ। ਮੁਰਦੇ ਦਬਾਉਣ ਦੀ ਰੀਤ ਮੁਸਲਮਾਨ ਤੋਂ ਬਹੁਤ ਪੁਰਾਣੀ ਅਰਬ ਵਿਚ ਪ੍ਰਚੱਲਿਤ ਸੀ। ਮੁਸਲਮਾਨ ਛਾਤੀ ਪਰਮਾਣ ਤਕ ਕਬਰ ਡੂੰਘੀ ਪੁੱਟਦੇ ਹਨ, ਜੋ ਲਗਪਗ ਚਾਰ ਫੁੱਟ ਹੁੰਦੀ ਹੈ। ਇੱਕ ਪਾਸੇ ਮੁਰਦੇ ਲਈ ਬਗਲ ਵੱਲ ਗੁਫ਼ਾ ਪੁੱਟਦੇ ਹਨ। ਜਿਸ ਦਾ ਮੁਖ ਕਾਅਬੇ ਵੱਲ (ਪੱਛਮ ਨੂੰ) ਅਤੇ ਹਿੰਦੂ ਦੱਖਣ ਵੱਲ ਰੱਖਦੇ ਹਨ। ਮੁਰਦੇ ਦੀ ਗੁਫ਼ਾ ਵਿਚ ਮਿੱਟੀ ਨਹੀਂ ਪੌਂਦੇ। ਕਬਰ ਉਤੇ ਇਮਾਰਤ ਬਨਾਉਣੀ ਮਨ੍ਹਾਂ ਹੈ। ਦੱਬਣ ਪਿਛੋਂ ਮੁਨਕਰ ਅਤੇ ਨਕੀਰ ਫ਼ਰਿਸ਼ਤੇ ਮੁਰਦੇ ਕੋਲ ਔਂਦੇ ਦੱਸਦੇ ਹਨ। ਮੁਰਦੇ ਨੂੰ ਪੁੱਛਦੇ ਹਨ ਕਿ ਕੀ ਤੂੰ ਹਜ਼ਰਤ ਮੁਹੰਮਦ ਸਾਹਿਬ 'ਤੇ ਭਰੋਸਾ ਰੱਖਦਾ ਹੈਂ? ਜੇ ਉਹ ਆਖੇ ਹਾਂ, ਤਾਂ ਕਬਰ ਸੱਤ ਗਜ਼ ਲੰਮੀ ਹੋ ਜਾਂਦੀ ਹੈ। ਇੰਨੀ ਚੌੜੀ ਅਤੇ ਰੌਸ਼ਨੀ ਚਮਕ ਆਉਂਦੀ ਹੈ ਤਾਂ ਦੋਵੇਂ ਫ਼ਰਿਸ਼ਤੇ ਕਹਿੰਦੇ ਹਨ ਪਰਲੋ ਤਾਈਂ ਗੂੜ੍ਹੀ ਨਿੰਦ੍ਰਾ ਸੁੱਤਾ ਰਹੀਂ, ਤੈਨੂੰ ਕੋਈ ਦੁੱਖ ਮਾਲੂਮ ਨਹੀਂ ਹੋਵੇਗਾ। ਜੇ ਮੁਰਦਾ ਕਹਿੰਦਾ ਹੈ, "ਮੈਂ ਮੁਹੰਮਦ ਸਾਹਿਬ ਨੂੰ ਨਹੀਂ ਮੰਨਦਾ ਅਤੇ ਸ਼ਰਧਾਲੂ ਨਹੀਂ ਹਾਂ।" ਉਸ ਦੀ ਕਬਰ ਇਤਨੀ ਤੰਗ ਹੋ ਜਾਂਦੀ ਹੈ, ਜਿਵੇਂ ਕਿਸੀ ਸ਼ਿਕੰਜੇ

ਵਿਚ ਘੁਟੀਂਦਾ ਹੈ। ਮਿਸਕਾਤ ਦੀ ਲਿਖਤ ਮੁਜਬ, ਕਾਫਰ ਦੀ ਸੋਟਿਆਂ ਦੀ ਅਜਿਹੀ ਮਾਰ ਪੈਂਦੀ ਹੈ ਕਿ ਕਬਰ ਕੋਲ ਦੇ ਪਸ਼ੂ ਉਸ ਦਾ ਵਿਰਲਾਪ ਸੁਣਦੇ ਹਨ ਪਰ ਆਦਮੀ ਨਹੀਂ ਸੁਣਦੇ। ਇਸ ਕਬਰ ਦੇ ਦੁਖ ਦਾ ਨਾਂ "ਅਜ਼ਬਲ ਕਬਰ ਹੈ" ਦੱਸਿਆ ਹੈ ਕਿ ਕਿਆਮਤ ਦੇ ਸਮੇਂ ਮੁਰਦੇ ਉਠ ਖੜ੍ਹਨਗੇ। ਸਰੀਰਾਂ ਵਿਚ ਰੂਹਾਂ ਪ੍ਰਵੇਸ਼ ਕਰਨਗੀਆਂ। ਇਸ ਦਾ ਨਾਂਅ 'ਕਿਆਮਤ' ਤਦੇ ਪਿਆ ਹੈ। ਕੁਰਾਨ ਸ਼ਰੀਫ਼ ਦੀ ਸੂਰਤ 32, ਆਇਤ ਪੰਜਵੀਂ ਅਨੁਸਾਰ ਆਦਮੀਆਂ ਦੇ ਹਜ਼ਾਰ ਸਾਲਾਂ ਦਾ ਇੱਕ ਦਿਨ ਪਰਲੋ ਦਾ ਅੰਤ ਹੋਵੇਗਾ। ਉਸੇ ਦਿਨ ਜੀਵਾਂ ਦੇ ਮੰਦੇ ਚੰਗੇ ਕਰਮਾਂ ਦਾ ਫ਼ੈਸਲਾ ਖ਼ੁਦਾ ਆਪ ਕਰਦਾ ਦੱਸਿਆ ਹੈ।

ਇਸਲਾਮ ਮਤਿ ਦੇ ਨਿਸਚੇ ਅਨੁਸਾਰ ਚਿਤਰ ਗੁਪਤ ਦੇ ਮੁਕਾਬਲੇ 'ਤੇ ਕਿਰਮਾਨ ਅਤੇ ਕਾਤਬੀਨ ਹੈ। ਇਹ ਸੱਜੇ ਖੱਬੇ ਮੋਢੇ 'ਤੇ ਰਹਿੰਦੇ ਹਨ। ਇਹਨਾਂ ਤੋਂ ਬਿਨਾਂ ਦੋ ਫਰਿਸ਼ਤੇ (ਦੇਵਤੇ) ਮੁਨਕਰ ਅਤੇ ਨਕੀਰ ਹਨ ਜੋ ਕਬਰਾਂ ਵਿਚ ਮੁਰਦਿਆਂ ਦੀ ਪੜਤਾਲ ਕਰਦੇ ਹਨ ਕਿ ਕੌਣ ਚੰਗਾ ਮੰਦਾ ਹੈ। ਅੱਠ ਫਰਿਸ਼ਤੇ ਹੋਰ ਹਨ ਜੋ ਕਿ ਖ਼ੁਦਾ ਦਾ ਸਿੰਘਾਸਨ (ਰਾਜ ਗੱਦੀ) ਚੁਕਦੇ ਹਨ ਅਤੇ ਮਾਲਕ ਫਰਿਸ਼ਤੇ ਦੀ ਤਾਬਿਆ, ਉੱਨੀ ਫਰਿਸ਼ਤੇ ਹੋਰ ਦੱਸੇ ਹਨ ਕਿ ਚੋਜ਼ਖਾਂ (ਨਰਕਾਂ) ਦੇ ਰਾਖੇ ਹਨ। ਬਹਿਸ਼ਤਾਂ ਦਾ ਪ੍ਰਧਾਨ ਰਿਜ਼ਵਾਨ ਹੈ।

ਫ਼ਾਤੀਆ ਜਾਂ ਅੰਤਮ ਸੰਸਕਾਰ ਮੁਸਲਮਾਨ, ਕੁਰਾਨ ਦੀ ਪਹਿਲੀ ਸੂਰਤ ਜਿਸ ਦੀਆਂ ਸੱਤ ਆਇਤਾਂ ਹਨ। 'ਫ਼ਾਤੀਆ ਇੱਕ ਕਿਸਮ ਦਾ ਮੂਲ ਮੰਤਰ ਹੈ ਜੋ ਰੋਗੀਆਂ ਦਾ ਇਲਾਜ ਹਿੱਤ ਕਾਜ਼ੀ ਲੋਕ ਪੜ੍ਹਦੇ ਹਨ ਅਤੇ ਮਰੇ ਹੋਏ ਪ੍ਰਾਣੀਆਂ ਹਿੱਤ ਫ਼ਾਤੀਆ ਪੜ੍ਹਦੇ ਹਨ। ਫਾਤੀਏ ਦਾ ਪਾਠ ਅਕਸਰ ਨਮਾਜ਼ ਸਮੇਂ ਵੀ ਪੜ੍ਹਦੇ ਹਨ। ਇਹ ਇੱਕ ਦੁਆ ਮੰਗਣ ਦਾ ਤਰੀਕਾ ਹੈ।



ਮੁਸਲਮਾਨ ਅਲਹਮਦ (ਵਡਿਆਈ) ਨਾਂਅ ਦੀ ਕਲਾਮ ਪੜ੍ਹਦੇ ਹਨ। ਕੁਰਾਨ ਦੀ ਪਹਿਲੀ ਸੂਰਤ ਦਾ ਨਾਂਅ ਵੀ ਅਲਹਮਦ ਹੈ। ਸ਼ੁਰੂ-ਸ਼ੁਰੂ ਵਿਚ ਇਸ ਦੇ ਸ਼ਬਦ ਅਲਹਮਦ ਆਉਂਦਾ ਹੈ। ਮੁਸਲਮਾਨ ਮੁਰਦਿਆਂ ਨੂੰ ਦਬਾਉਣ ਵੇਲੇ ਅਲਹਮਦ ਪੜ੍ਹਦੇ ਹਨ। ਨਿਮਾਜ਼ ਵਿਚ ਵੀ ਅਲਹਮਦ ਪੜ੍ਹਦੇ ਹਨ।

ਮੁਸਲਮਾਨਾਂ ਵਿਚ ਇੱਕ ਤਲਾਕ ਦੀ ਰਸਮ ਹੈ। ਪਤੀ ਵਲੋਂ ਇਸਤਰੀ ਦਾ ਤਿਆਗ ਕਰਨ ਨੂੰ ਤਲਾਕ ਕਿਹਾ ਜਾਂਦਾ ਹੈ ਪਰ ਇਹ ਪਤੀ ਵੱਲੋਂ ਹੀ ਹੋ ਸਕਦਾ ਹੈ, ਇਸਤਰੀ ਤਲਾਕ ਨਹੀਂ ਦੇ ਸਕਦੀ। ਮੁਸਲਮਾਨਾਂ ਵਿਚ ਤਲਾਕ ਦੇ ਤਿੰਨ ਭੇਦ ਹਨ। ਪਹਿਲਾ ਤਲਾਕ ਰਜਈ, ਇਸ ਅਨੁਸਾਰ ਪਤੀ ਤਲਾਕ ਦੇ ਕੇ ਇਸਤਰੀ ਨੂੰ ਨਿਕਾਹ ਤੋਂ ਬਿਨਾਂ ਹੀ ਘਰ ਰੱਖ ਸਕਦਾ ਹੈ। ਦੂਜਾ ਤਲਾਕ, ਬਾਯਨ ਅਰਥਾਤ ਤਲਾਕ ਦੇਣ ਪਿਛੋਂ ਦੋਬਾਰੇ ਨਿਕਾਹ ਦੀ ਰਸਮ ਨਾਲ, ਪਤੀ ਇਸਤਰੀ ਨੂੰ ਫੇਰ ਕਰਕੇ ਰੱਖ ਸਕਦਾ ਹੈ। ਤੀਜਾ ਹੈ ਤਲਾਕ ਮੁਗ਼ਲਿਜ਼ਹ; ਪਤੀ ਤਲਾਕੀ ਇਸਤਰੀ ਨਾਲ ਮੁੜ ਵਿਆਹ ਨਹੀਂ ਕਰ ਸਕਦਾ।

ਮੁਸਲਮਾਨ ਵਾਸਤੇ ਪੰਜ ਨਮਾਜ਼ਾਂ ਪੜ੍ਹਨੀਆਂ ਜ਼ਰੂਰੀ ਹਨ। ਪਹਿਲੀ ਨਮਾਜ਼ ਸੁਲਾਤੁਲ-ਫਜਰ ਦੀ, ਜੋ ਪਹੁ ਫੁਟਣ ਤੋਂ ਲੈ ਕੈ ਸੂਰਜ ਚੜ੍ਹਨ ਤੱਕ ਪੜ੍ਹੀ ਜਾਂਦੀ ਹੈ। ਦੂਜੀ ਹੈ ਸਲਾਤਲਜੁਹਰਾ, ਸੂਰਜ ਢਲਣ 'ਤੇ ਪੜ੍ਹਦੇ ਹਨ। ਤੀਜੀ ਹੈ ਸਲਾਤੁਲਅਸਰ, ਇਹ ਤੀਜੇ ਪਹਿਰ ਦੀ। ਚੌਥੀ ਹੈ ਸਲਾਤੁਲ ਮਗ਼ਰਿਬ ਦੀ ਇਹ ਸੂਰਜ ਛਿਪਣ ਤੋਂ ਲੈ ਕੇ ਅਸਮਾਨ ਦੀ ਸੁਰਖੀ ਖ਼ਤਮ ਹੋਣ ਤੀਕਰ। ਪੰਜਵੀਂ ਹੈ ਸਲਾਤੁਲਇਸ਼ਾ ਇਹ ਸੌਣ ਵੇਲੇ ਦੀ ਹੈ। ਇਹ ਪੰਜੇ ਲਾਜ਼ਮੀ ਹਨ। ਪੰਜ ਨਮਾਜ਼ਾਂ ਵਖਤ ਪੰਜ, ਪੰਜਾਂ, ਪੰਜੇ ਨਾਉਂ। ਤਿੰਨ ਹੋਰ ਹਨ ਉਹ

ਅਖ਼ਤਿਆਰੀ, ਭਾਵ ਮਰਜ਼ੀ ਨਾਲ ਹਨ। ਪਹਿਲੀ ਹੈ ਸਲਾਤੁਲ ਇਸ਼ਰਾਕ, ਸੂਰਜ ਦੇ ਚੜ੍ਹਨੇ ਪਰ, ਦੂਜੀ ਸਲਾਤੁਲਜ਼ਹਾ, ਇਹ ਦਸ-ਗਿਆਰ੍ਹਾਂ ਵਜੇ ਦਿਨ ਨੂੰ। ਤੀਜੀ ਹੈ ਸਲਾਤੁਲ ਤਹੱਜੁ, ਅੱਧੀ ਕੁ ਰਾਤ ਨੂੰ ਪੜ੍ਹਨੀ ਪੈਂਦੀ ਹੈ। ਇਹਨਾਂ ਤੋਂ ਬਿਨਾਂ ਈਦੁਲਫ਼ਿਤਰ ਅਤੇ ਈਦੁਲ ਅਜ਼ਹਾ ਦੀ ਇਹ ਖ਼ਾਸ ਈਦ ਦੀਆਂ ਹਨ। ਨਮਾਜ਼ ਕਿਸੇ ਹੋਰਬੋਲੀ ਜਾਂ ਤਰਜਮਾ ਕਰ ਕੇ ਨਹੀਂ ਪੜ੍ਹੀ ਜਾ ਸਕਦੀ, ਅਰਬੀ ਵਿਚ ਹੀ ਕਬੂਲ ਹੁੰਦੀ ਹੈ। ਨਮਾਜ਼ ਸਮੇਂ ਪੈਰਾਂ ਵਿਚ ਜੁੱਤੀ ਨਹੀਂ ਰੱਖੀ ਜਾ ਸਕਦੀ। ਅਤੇ ਨੰਗੇ ਸਿਰ ਨਮਾਜ਼ ਪੜ੍ਹਨੀ ਮਨ੍ਹਾ ਹੈ। ਯਹੂਦੀ ਲੋਕ, ਮੂਸਾ ਦੇ ਮੁਰੀਦ ਸਤ ਵੇਲੇ ਨਮਾਜ਼ ਪੜ੍ਹਦੇ ਹਨ।

ਮੁਸਲਮਾਨ ਰਮਜ਼ਾਨ ਦਾ ਸਾਰਾ ਮਹੀਨਾ ਰੋਜ਼ਿਆਂ ਦਾ ਸਮਝਦੇ ਹਨ। ਮਹੀਨਾ ਰਮਜ਼ਾਨ, ਹਿਜਰੀ ਸਾਲ ਦੇ ਨੌਂਵੇਂ ਮਹੀਨੇ ਨੂੰ ਮੰਨਦੇ ਹਨ। ਮੁਸਲਮਾਨਾਂ ਨੂੰ ਨਿਸਚਾ ਕਰਾਇਆ ਜਾਂਦਾ ਹੈ ਕਿ ਇਨ੍ਹਾਂ ਦਿਨਾਂ ਵਿਚ ਬਹਿਸ਼ਤਾਂ ਦੇ ਦਰਵਾਜ਼ੇ ਖੁੱਲ੍ਹੇ ਹੁੰਦੇ ਹਨ ਅਤੇ ਨਰਕਾਂ (ਦੋਜ਼ਖਾਂ) ਦੇ ਬੰਦ ਰਹਿੰਦੇ ਹਨ ਅਤੇ ਸ਼ੈਤਾਨ ਨੂੰ ਕੈਦ ਹੁੰਦੀ ਹੈ। ਜਿਸ ਕਾਰਨ ਰਮਜ਼ਾਨ ਦੇ ਰੋਜ਼ੇ ਰੱਖਣ ਵਾਲੇ ਬਖਸ਼ੇ ਜਾਂਦੇ ਹਨ। ਰੋਜ਼ਾ ਸੂਰਜ ਚੜ੍ਹਨ ਤੋਂ ਛਿਪਣ ਤੱਕ ਹੈ ਅਤੇ ਦਸਵੇਂ ਮਹੀਨੇ ਦਾ ਚੰਦਰਮਾ ਵੇਖ ਕੇ ਰੋਜ਼ਾ ਖ਼ਤਮ ਹੁੰਦਾ ਹੈ ਜਿਸਨੂੰ ਈਦ ਦਾ ਚੰਦਰਮਾ ਕਹਿੰਦੇ ਹਨ। ਰੋਜ਼ਿਆਂ ਵਿਚ ਨਮਾਜ਼ ਦਸ ਹਕਾਤਾ ਵੱਧ ਪੜ੍ਹਦੇ ਹਨ। ਜਿਨ੍ਹਾਂ ਨੂੰ 'ਬਰਾਵੀਹ' ਆਖਦੇ ਹਨ। ਗਰਭ ਵਾਲੀ ਇਸਤਰੀ ਛੋਟੇ (ਮਾਸੂਮ) ਬਾਲਕ ਰੋਜ਼ਿਆਂ ਤੋਂ ਮੁਆਫ ਹਨ। ਰਮਜ਼ਾਨ ਦੀ ਸਤਾਈ ਤਰੀਕ ਨੂੰ ਲੈ-ਲਤੁਲ-ਕਦਰ ਲੈ-ਤੁਲ ਮੁਬਾਰਕ ਕਹਿੰਦੇ ਹਨ।

ਇਸ ਰਾਤ ਨੂੰ ਕੁਰਾਨ ਲੋਹਮਹਿਫੂਜ਼ ਤੋਂ ਉਤਰਿਆ ਦੱਸਦੇ ਹਨ। ਮਿਸ਼ਰਤ ਗ੍ਰੰਥ ਦੀ ਲਿਖਤ ਹੈ ਕਿ ਰੋਜ਼ੇ ਰੱਖਣ ਨਾਲ, ਆਉਣ ਵਾਲੇ ਸਾਲ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ ਅਤੇ 'ਈਦੁਲਫ਼ਿਤਰ' ਪਿਛੋਂ ਛੇ ਦਿਨ ਰੋਜ਼ੇ ਰੱਖਣਾ ਮਹਾਨ ਪੁੰਨ ਕਰਨਾ ਦੱਸਿਆ ਗਿਆ ਹੈ। ਸੋਮ ਅਤੇ ਵੀਰਵਾਰ, ਹਰੇਕ ਹਫ਼ਤੇ ਦੇ ਖ਼ਾਸ ਰੋਜ਼ੇ ਹੁੰਦੇ ਹਨ। ਰਮਜ਼ਾਨ ਦਾ ਸਾਰਾ ਮਹੀਨਾ 'ਹਜ਼ਰਤ ਸਾਹਿਬ' ਰੋਜ਼ਾ ਰੱਖਦੇ ਸਨ। ਰਮਜ਼ਾਨ ਮਹੀਨੇ ਦੀ ਤੇਰ੍ਹਵੀਂ, ਚੌਦ੍ਹਵੀਂ, ਪੰਦਰਵੀਂ ਤੱਕ, ਭਾਵ ਹਰ ਇੱਕ ਮਹੀਨੇ ਦਾ ਅੱਯਾਮੁਲ ਬੀਜ' ਭਾਵ ਰੌਸ਼ਨ ਦਿਨ ਹੈ। ਪੈਗੰਬਰ ਦਾਊਦ ਬਾਦਸ਼ਾਹ ਨੂੰ ਵੀ ਰੋਜ਼ੇ ਰੱਖਣਾ ਦੱਸਦੇ ਹਨ। ਰੋਜ਼ਿਆਂ ਵਿਚ ਲੜਨਾ-ਝਗੜਨਾ, ਨਿੰਦਿਆ ਚੁਗਲੀ ਆਦਿ ਕਰਨੀ, ਨਿੰਦਤ ਕਰਮ ਹੈ। ਹਸਨ ਹਿਜਰੀ ਅਨੁਸਾਰ, ਸਤਵਾਂ ਮਹੀਨਾ ਰਜਬ ਵਿਚ ਜੋ ਵਤ (ਰੋਜ਼ਾ) ਰੱਖਣਗੇ ਉਨ੍ਹਾਂ ਨੂੰ ਬਹਿਸ਼ਤਾਂ ਦੀ ਰਜਬ ਨਾਮੀ ਨਦੀ ਦਾ ਠੰਡਾ ਪਾਣੀ ਮਿਲਦਾ ਦੱਸਿਆ ਹੈ।



ਇਸਲਾਮ ਮਤਿ ਸ਼ਰਾਹ ਦੇ ਜ਼ੋਰ ਨਾਲ ਸੰਸਾਰ ਵਿਚ ਫੈਲਿਆ ਹੈ, ਨਾਲ ਹੀ ਉਸ ਦੀ ਪਿੱਠ ਪਿੱਛੇ ਹਕੂਮਤ ਭਾਵ ਤਲਵਾਰ ਰਹੀ ਹੈ। ਮੁਸਲਮਾਨਾਂ ਦੀ ਸ਼ਰਾਹ ਜਾਂ ਮਰਿਆਦਾ ਬਹੁਤ ਪੱਕੀ ਹੈ। ਉਸ ਨੂੰ ਮੰਨਣ ਵਾਲੇ ਕਾਫ਼ਰ ਜਾਂ ਗੁਨਾਹੀ ਠਹਿਰਾਏ ਜਾਂਦੇ ਹਨ। ਹਿੰਦੂਆਂ ਦੀ ਮਰਿਆਦਾ ਇਤਨੀ ਮਜ਼ਬੂਤ ਜਾਂ ਪੱਕੀ ਨਹੀਂ ਹੈ, ਤਾਹੀਉਂ ਇਹ ਕਿਹਾ ਜਾਂਦਾ ਹੈ ਕਿ ਇਹ ਇਕੋ ਰਸਤੇ 'ਤੇ ਚੱਲਣ ਵਾਲੇ ਘੱਟ ਮਿਲਦੇ ਹਨ। ਪਾਠਕਾਂ ਦੀ ਵਾਕਫੀ ਵਾਸਤੇ ਇਸ ਲੇਖ ਵਿਚ ਇਸਲਾਮ ਮੱਤ ਦੀ ਪ੍ਰਸਿੱਧ ਸ਼ਰਾਹ ਲਿਖੀ ਗਈ ਹੈ। ਜੋ ਅੱਲ੍ਹਾ ਅਤੇ ਉਸ ਦੇ ਰਸੂਲ ਦੇ ਹੁਕਮ ਉੱਪਰ ਚੱਲਦੇ ਹਨ, ਉਨ੍ਹਾਂ ਦੇ ਹਾਲ 'ਤੇ ਅੱਲ੍ਹਾ ਰਹਿਮ ਕਰੂਗਾ। ਸੂਰਤ ੬ ਆਇਤ 371 ਜੋ ਅੱਲ੍ਹਾ ਦੇ ਰਸੂਲ ਦੀਆਂ ਹੱਦਾਂ (ਸ਼ਰਾਹ) ਨੂੰ ਲੰਘੇਗਾ, ਉਹ ਨਿਤਯ ਰਹਿਣੇ ਵਾਲੀ ਅਗਨੀ ਵਿਚ ਪਾਇਆ ਜਾਊਗਾ। ਸੂਰਤ 6 ਆਇਤ 14। ਕੁਰਾਨ ਪਿਛੋਂ ਕਿਹੜੀ ਅਜਿਹੀ

ਕਿਤਾਬ ਹੈ ਜਿਸ ਉੱਪਰ ਲੋਕ ਨਿਸਚਾ ਕਰਨਗੇ। ਕੁਰਾਨ ਸੂਰਤ 6 ਆਇਤ 40। ਭਾਵ ਮੁਸਲਮਾਨਾਂ ਨੂੰ ਬਿਨਾਂ ਕੁਰਾਨ ਦੇ ਹੋਰ ਕਿਸੀ ਗਰੰਥ 'ਤੇ ਨਿਸਚਾ ਧਾਰਨ ਦਾ ਹੁਕਮ ਨਹੀਂ ਹੈ। ਅੰਜੀਲ ਵਾਲੇ ਵੀ ਲਗਪਗ ਇਸੇ ਸ਼ਰ੍ਹਾ ਨੂੰ ਮੰਨਦੇ ਹਨ, ਜੋ ਕੋਈ ਈਸਾ ਦੀ ਸਿਖਿਆ ਨੂੰ ਉਲੰਘਦਾ ਹੈ, ਪਰਮਾਤਮਾ ਉਸ ਦਾ ਨਹੀਂ ਹੈ। ਜੇ ਕੋਈ ਸਾਡੇ ਕੋਲ ਆਵੇ ਅਤੇ ਈਸਾ ਦੀ ਸਿਖਿਆ ਨਾਲ ਨਾ ਲਿਆਵੇ ਤਾਂ ਉਸ ਨੂੰ ਘਰ ਨਾ ਵੜਨ ਦਿਉ ਅਤੇ ਉਸ ਨੂੰ ਸਲਾਮ ਨਾ ਕਰੋ। ਅੰਜੀਲ ਯੁਹੰਨਾ ਚਿੱਠੀ ਨੰਬਰ 2 ਅੰਕ 6 ਅਤੇ 11।

ਮੁਸਲਮਾਨੀ ਸ਼ਰਾਹ ਲਗਪਗ ਹਿੰਦੂ ਗਰੰਥਾਂ ਦੀ ਮਰਿਆਦਾ ਦਾ ਉਲਟ ਹੈ। ਜੋ ਹਿੰਦੂ ਕਰਦੇ ਹਨ, ਮੁਸਲਮਾਨ ਉਸ ਤੋਂ ਉਲਟ ਚੱਲਦੇ ਹਨ। ਇਸ ਦੀਆਂ ਸੈਂਕੜੇ ਮਿਸਾਲਾਂ ਹਨ।

ਵੁਜ਼ੂ ਕਰਨ ਦੀ ਮਰਿਆਦਾ ਬਾਰੇ, ਜਦੋਂ ਨਮਾਜ਼ ਦੇ ਬਾਰੇ ਪਰਵਰਤੋਂ ਤਾਂ ਆਪਣੇ ਮੂੰਹ ਧੋ ਲੀਤਾ ਕਰੋ ਅਤੇ ਪ੍ਰਕੋਸਤਾਂ ਤਕ (ਕੂਹਨੀਆਂ) ਹੱਥ ਆਪਣੇ ਅਤੇ ਸਿਰ ਮਸਾ ਕਰ ਲੀਤਾ ਕਰੋ ਅਤੇ ਗੁਲਫ਼ਾ ਤਕ ਆਪਣੇ ਪੈਰ ਵੀ। ਯਦੀ 'ਚ ਤੁਸਾਂ ਨੂੰ ਇਸ਼ਨਾਨ ਦੀ ਜ਼ਰੂਰਤ ਹੋਵੇ ਤਾਂ ਸ਼ਨਾਨ ਕਰਕੇ ਸ਼ੁਧ ਹੋ ਜਾਵੋ ਤੁਸਾਂ ਨੂੰ ਜਲ ਨਾ ਮਿਲੇ ਤਾਂ ਮਿੱਟੀ ਲੈ ਕੇ ਉਸ ਦੇ ਨਾਲ ਤਯਮਮ ਅਰਥਾਤ ਆਪਣੇ ਮੂੰਹ ਅਤੇ ਹੱਥਾਂ ਦਾ ਮਸਾ ਕਰ ਲਵੋ। ਸੂਰਤ ਨਿਸ਼ਾਇ 41 ਪਰਾ 6 ਆਇਤ 6 ਰੁਕੂ 1 ਵਜੂ ਕਰਨੇ ਦੀ ਮਾਨਿੰਦ ਹਿੰਦੂ ਭਾਈ ਇਉਂ ਕਰਦੇ ਹਨ। ਪ੍ਰਿਥਮ ਤਿੰਨ ਵਾਰੀ ਆਚਮਨ (ਕੁਰਲੀ) ਦੋ ਵਾਰੀ ਮੂੰਹ ਧੋਵੇ, ਨੱਕ ਮੂੰਹ ਛਾਤੀ ਅਤੇ ਅੱਖਾਂ ਨੂੰ ਜਲ ਨਾਲ ਧੋਵੇ ਪਰ ਛੱਤ੍ਰੀ ਗਲੇ ਤੀਕਰ ਅਤੇ ਵੈਸ਼ ਜਹਿਬਾ ਤਾਨੀ ਪਾਨੀ ਪਾਵੇ। ਮਨੂੰ ਸਿਮ੍ਰਤੀ ਅੰਕ 1 ਸਲੋਕ 62। ਵੁਜ਼ੂ ਅਤੇ ਆਚਮਨ, ਇੱਕ ਦੂਏ ਤੋਂ ਉਲਟ ਹੈ। ਵੁਜ਼ੂ ਕਰਨ ਪਿਛੋਂ ਕੰਨਾਂ 'ਤੇ ਹਥ ਧਰਨੇ ਫਿਰ ਨਾਭੀ 'ਤੇ ਦੋਵੇਂ ਹੱਥ ਲੈਣੇ ਉਪਰੰਤ ਅਲਹਮਦ ਪੜ੍ਹ ਕੇ, ਫ਼ਰਜ਼ ਰੁਕਾਤ ਪੜ੍ਹ ਕੇ, ਗੋਡਿਆਂ 'ਤੇ ਹੱਥ ਧਰਕੇ ਝੁਕਣਾ, ਅਤੇ ਹਰ ਰੁਕਾਤ ਪੂਰੀ ਹੋਣ 'ਤੇ ਜ਼ਮੀਨ 'ਤੇ ਮਸਤੱਕ ਲਾ ਕੇ ਸਿਜਦਾ ਕਰਨਾ ਲਾਜ਼ਮੀ ਹੈ। ਸਿਜਦੇ ਵੀ ਚੌਦ੍ਹਾਂ ਪ੍ਰਕਾਰ ਦੇ ਹਨ ਅਤੇ ਇਮਾਮ ਸਾਫੀਆਂ ਦੇ ਗਿਆਰਾਂ ਹਨ। ਕੁਰਾਨ ਦੇ ਅਰਥ ਕਰਨੇ ਮਨ੍ਹਾਂ ਹਨ। ਨਮਾਜ਼ਾਂ ਦੇ ਨਾਮ, ਜ਼ੋਹਰ, ਅਸ਼ਰ, ਮਗਰਬ ਅਸ਼ਾ, ਵਤਰ, ਤਰਾਵੀਹ, ਤਹਿਜਦ, ਪੰਜ ਲਾਜ਼ਮੀ ਹਨ, ਅਤੇ ਜੁੰਮੇਂ ਦੀ ਖ਼ਾਸ ਹੈ। ਔਰਤਾਂ ਮਸੀਤੇ ਜਾ ਕੇ ਨਮਾਜ਼ ਨਹੀਂ ਪੜ੍ਹ ਸਕਦੀਆਂ ਨਾ ਹੀ ਬਾਂਗ ਦੇ ਸਕਦੀਆਂ ਹਨ, ਬਲਕਿ ਕੋਈ ਵੀ ਸੰਸਕਾਰ ਨਹੀਂ ਕਰਵਾ ਸਕਦੀਆਂ।

ਕੁਰਾਨ ਵਿਚ ਜ਼ਿਕਰ ਹੈ ਰੱਬ ਦੇ ਨਾਂਅ ਤੋਂ ਹੋਰ ਕਿਸੇ ਦਾ ਨਾਂਅ ਲੈ ਕੇ ਜੀਵ ਜ਼ਿਬਹਿ ਕੀਤਾ ਜਾਵੇ ਉਹ ਹਰਾਮ ਹੈ। ਸੂਰਤ ਬੱਕਰ 173 ਜਿਸ 'ਤੇ ਅੱਲਾ ਦਾ ਨਾਂਅ ਲਿੱਤਾ ਗਿਆ ਹੈ ਉਹ ਹਲਾਲ ਹੈ। ਸੂਰਤ ਅਨਆਮ ਆਇਤ 119। ਹਲਾਲ ਕੀਤਾ ਹੈ, ਅੱਲਾ ਦੇ ਵਣਿਜ ਅਤੇ ਹਰਾਮ ਕੀਤਾ ਹੈ ਵਿਆਜ। ਸੂਰਤ ਬਕਰ ਆ: 275। ਭਾਵ ਵਿਆਜ ਲੈਣਾ ਹਰਾਮ ਹੈ। ਤੁਹਾਡੇ ਵਾਸਤੇ ਹਰਾਮ ਕੀਤਾ ਗਿਆ ਮੁਰਦਾਰ, ਲਹੂ ਅਤੇ ਸੂਰ ਦਾ ਮਾਸ। ਸੂਰਤ ਬਕਰ ਆਇਤ 173। ਬਾਈਬਲ ਵਿਚ ਵੀ ਸੂਦ ਲੈਣਾ ਗੁਨਾਹ ਮੰਨਿਆ ਹੈ ਜ਼ਬੂਰ 15 ਆਇਤ ਪੰਜਵੀਂ ਅਤੇ ਪ੍ਰੋਵਰਬ ਕਾਂਡ ਅਠਾਈ ਦੀ ਆਇਤ ਅਗਵੀ ਪਰ ਈਸਾਈ ਲੋਕ ਸੂਰ ਮਾਸ ਦੀ ਆਣ ਨੂੰ ਨਹੀਂ ਮੰਨਦੇ ਵੇਖੀਦੇ।

ਹਿੰਦੂਆਂ ਵਿਚ ਗਊ ਮਾਸ ਦੀ ਆਣ ਹੈ ਅਤੇ ਵਿਆਜ ਲੈਣਾ ਜਾਇਜ਼ ਹੈ।

ਈਸਾਈਆਂ ਦੇ ਦੋ ਵੱਡੇ ਫ਼ਿਰਕੇ ਹਨ, 'ਰੋਮਨ ਕੈਥੋਲਿਕ' ਜਿਨ੍ਹਾਂ ਦਾ ਮੁਖ ਚਰਚ (ਗਿਰਜਾ) 'ਸ਼ਹਿਰ ਰੋਮ ਜੋ ਕਿ ਇਟਲੀ ਦਾ ਪ੍ਰਧਾਨ ਨਗਰ ਹੈ।' ਉਥੇ ਹੀ ਵੱਡਾ ਪੋਪ ਰਹਿੰਦਾ

ਹੈ। ਦੂਜਾ ਫ਼ਿਰਕਾ ਪਰੋਟੈਸਟੈਂਟ ਹੈ, ਜਿਸ ਦਾ ਕੈਥਲਿਕ ਜਰਮਨ ਦੇ ਪਾਦਰੀ ਮਾਰਟਨ ਲੂਥਰ ਸੀ। ਜਿਸ ਨੇ ਸੰਨ 1517 ਵਿਚ ਇਸ ਦੀ ਨੀਂਹ ਰੱਖੀ ਸੀ। ਕੈਥਲਿਕ ਸੰਸਾਰ ਵਿਚ ਤੀਹ ਕੁ ਕਰੋੜ ਹਨ। ਪਰੋਟੈਸਟੈਂਟ ਵੱਧ ਹਨ। ਰੋਮ ਦੀ ਤਰ੍ਹਾਂ ਇਸਰਾਈਲੀਆਂ ਦਾ ਸ਼ਹਿਰ ਯੋਰੋਸ਼ਲਮ ਪ੍ਰਸਿੱਧ ਹੈ ਜੋ ਕਿ ਪੈਲਸਟੀਨ (ਫ਼ਿਲਸਤੀਨ) ਵਿਖੇ ਹੈ। ਇੱਥੇ ਹੀ ਪੈਗੰਬਰ ਸੁਲੇਮਾਨ ਦੀ ਕਬਰ ਹੈ, ਜਿਸ ਨੂੰ ਸੈਤਲ ਮਕੱਦਸ ਕਹਿੰਦੇ ਹਨ। ਖ਼ਲੀਫ਼ਾ ਉਮਰ ਨੇ ਯੇਰੋਸ਼ਲਮ ਨੂੰ ਸੰਨ 637 ਵਿਚ ਫ਼ਤਹਿ ਕੀਤਾ ਸੀ। ਹਜ਼ਰਤ ਈਸਾ ਜੀ ਦੀ ਕਬਰ ਵੀ ਇੱਥੇ ਹੈ। 'ਖ਼ਲੀਫ਼ਾ ਉਮਰ' ਦੀ ਬਣਵਾਈ ਮਸੀਤ ਦਾ ਨਾਂਅ ਮਸਜਿਦੁਲ ਅਕਸ਼ਾ ਹੈ।'

ਮੁਸਲਮਾਨਾਂ ਦੇ ਸੱਤ ਤਿਉਹਾਰ ਪ੍ਰਸਿੱਧ ਹਨ। ਈਦੁਲਫਿਤਰ, ਈਦੁਲ ਅਜ਼ਹਾ, ਸ਼ਬੇਬਰਾਤ, ਨੌਰੋਜ਼ਾ, ਇਹ ਸਤ ਦਿਨ ਮਨਾਉਂਦੇ ਹਨ। ਚਹਾਰਸ਼ੰਬਾ ਲਾਇਤੁਗਾਇਬ, ਮੌਲੂਦ, ਭਾਵ ਤਵੱਲਦ ਹੋਣ ਦਾ ਦਿਨ। ਇਹ ਮੁਹੰਮਦ ਸਾਹਿਬ ਦਾ ਜਨਮ ਦਿਨ ਹੈ, ਜੋ ਮਹੀਨਾ ਰਬੀਉਲ ਦੀ ਬਾਰ੍ਹਵੀਂ ਤਰੀਕ ਦਾ ਹੁੰਦਾ ਹੈ। ਈਸਾਈ ਲੋਕਾਂ ਦੇ ਵੱਡੇ ਦਿਨ ਨੀਅਤ ਹਨ। ਮੁਸਲਮਾਨ ਸਮੇਂ ਅਨੁਸਾਰ ਗਊ, ਊਠ, ਭੇਡ ਆਦਿ ਪਸ਼ੂਆਂ ਦੀ ਕੁਰਬਾਨੀ ਦਿੰਦੇ ਹਨ। ਮਾਸ ਦਾ ਇੱਕ ਹਿੱਸਾ ਗ਼ਰੀਬਾਂ ਨੂੰ ਅਤੇ ਇੱਕ ਹਿੱਸਾ ਰਿਸ਼ਤੇਦਾਰਾਂ ਨੂੰ ਅਤੇ ਤੀਜਾ ਹਿੱਸਾ ਆਪ ਵਰਤਦੇ ਹਨ।

ਬਾਂਗ ਦੇਣ ਵੇਲੇ ਉਚੀ ਥਾਂ ਖੜ੍ਹੋ ਕੇ ਮੁੱਲਾਂ ਕੰਨਾਂ ਵਿਚ ਉਂਗਲਾਂ ਦਿੰਦਾ ਹੈ। ਕੁਰਾਨ ਵਿਚ ਲਿਖਿਆ ਹੈ 'ਅੱਲਾ ਮੁਸਲਮਾਨਾਂ ਦੇ ਨਾਲ ਹੈ ਲੋਕੋ! ਜੋ ਈਮਾਨ ਲਿਆਏ ਹੋ। ਹਾਕਾਂ ਮਾਰਨੀਆਂ ਮਨਜ਼ੂਰ ਕਰੋ।' ਵਾਸਤੇ ਅੱਲ੍ਹਾ ਦੇ ਅਤੇ ਵਾਸਤੇ ਰਸੂਲ ਦੇ। ਮੰਜਲਦ ਸਿਪਾਰਾ 9 ਸੂਰਤ 8 ਆਇਤ 19, 24, 27 ਆਦਿ। ਇਹ ਬਾਂਗ ਦਾ ਜ਼ਿਕਰ ਹੈ। ਬਾਂਗ ਦੇਣ ਦੀ ਸ਼ਰਾਹ ਮਦੀਨੇ ਜਾ ਕੇ ਮੁਹੰਮਦ ਸਾਹਿਬ ਨੇ ਜਾਰੀ ਕੀਤੀ ਸੀ। ਸੰਨ 622 ਵਿਚ ਉਥੇ ਪਹਿਲੀ ਬਾਂਗ ਦਿੱਤੀ, ਇਸ ਦਾ ਨਾਂਅ ਅਲਸਲਵਾ, ਜਾਂ ਅਤੁਨ ਕਹੀਦਾ ਹੈ। ਇਹੋ ਸਦਾ ਪੱਤਰ ਵੀ ਹੈ। ਬਾਂਗ ਦੇ ਸ਼ਬਦ ਇਉਂ ਹਨ, ਅਲਹੁ ਅਕਬਰ, ਅਲਹੁ ਅਕਬਰ, ਅਸਹਦੁਅਨ ਮੁਹੰਮਦਨ ਰਸੂਲਿ ਅਲਾਹਿ।' ਹਯ ਅਲਾ ਸਲਵੋ ਹਯਲ ਫਲਾਹ। ਪਹਿਲੀ ਪੰਗਤੀਆਂ ਚਾਰ ਵੇਰੀ, ਪਿਛਲੀਆਂ ਦੋ ਵੇਰੀ, ਫਜਰ ਨਮਾਜ਼ ਸਮੇਂ ਦੋ ਵੇਰੀ, ਹਯਲ ਫਲਾਹ ਦੇ ਪਿਛੋਂ 'ਅਲ ਸਲਵਾਤੇ ਖੈਰੋ ਮਿਨ ਉਲ ਨਮ' ਇਹ ਸ਼ਬਦ ਵਧਾਉਂਦੇ ਹਨ। ਕਈ ਕਹਿੰਦੇ ਹਨ ਇਹ ਸ਼ਬਦ ਖ਼ਲੀਫ਼ਾਂ ਉਮਰ ਨੇ ਵਧਾਏ ਸਨ। ਸ਼ੀਆ ਲੋਕ ਇਹ ਸ਼ਬਦ ਨਹੀਂ ਕਹਿੰਦੇ। ਬਾਂਗ ਦਾ ਭਾਵ ਹੈ, ਖ਼ੁਦਾ ਵੱਡਾ ਹੈ, ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾ ਬਿਨਾਂ ਕੋਈ ਪੂਜ ਜੋਗ ਨਹੀਂ ਹੈ। ਮੈਂ ਗਵਾਹੀ ਦਿੰਦਾ ਹਾਂ ਕਿ ਮੁਹੰਮਦ ਖ਼ੁਦਾ ਦਾ ਪੈਗੰਬਰ ਹੈ।

ਮੁਸਲਮਾਨਾਂ ਦਾ ਕਲਮਾ ਇੰਝ ਹੈ : 'ਲਾ ਇਲਾਹ'। ਇਲੱਲਾਹੁ ਮੁਹੰਮਦੁਰ ਰਸੂਲ ਲਿੱਲਾਹ। ਭਾਵ ਖ਼ੁਦਾ ਬਿਨਾਂ ਕੋਈ ਪੂਜਣੇ ਯੋਗ ਨਹੀਂ, ਮੁਹੰਮਦ ਉਸ ਦਾ ਘੱਲਿਆ ਪੈਗੰਬਰ ਹੈ। ਸੂਫ਼ੀ ਫ਼ਕੀਰ 'ਲਾ ਇਲਾਹ ਇੱਲਲਾਹੂ' ਇਤਨਾ ਹੀ ਜਾਪ ਕਰਦੇ ਹਨ।

ਹਿੰਦੂਆਂ ਦੇ ਸ਼ਾਸਤਰਾਂ ਅਨੁਸਾਰ ਪਰਲੋਕ ਵਿਚ ਇੱਕ ਬੈਤਰਨੀ ਨਦੀ ਹੈ ਜੋ ਲਹੂ ਆਦਿ ਗੰਦ-ਮੰਦ ਨਾਲ ਭਰੀ ਹੋਈ ਹੈ, ਪਾਪੀ ਲੋਕਾਂ ਨੂੰ ਉਸ ਵਿਚੋਂ ਗੁਜ਼ਰਨਾ ਹੀ ਪੈਂਦਾ ਹੈ, ਉਸ ਵਿਚ ਦੀ ਪੁੰਨ ਕੀਤੀ ਗਊ ਪਾਰ ਕਰ ਦਿੰਦੀ ਹੈ। ਇਸੀ ਤਰ੍ਹਾਂ ਮੁਸਲਮਾਨਾਂ ਨੇ ਇੱਕ ਪੁਲ-ਅਸਰਾਤ ਨਾਂਅ ਦਾ ਪੁਲ ਕਲਪਿਆ ਹੋਇਆ ਹੈ, ਇਹ ਪੁਲ ਅਤਿ ਹੀ ਤੰਗ, ਕੰਡਿਆਲਾ ਅਤੇ ਵਾਲ ਨਾਲੋਂ ਵੀ ਬਰੀਕ ਹੈ। ਧਰਮੀ ਉਸ ਉੱਪਰ ਦੀ ਗੁਜ਼ਰਦੇ ਹਨ, ਪਾਪੀ ਲੋਕ ਦੋਜ਼ਖਾਂ

ਦੀ ਅਗਨੀ ਵਿਚ ਡਿੱਗ ਕੇ ਸੜਦੇ-ਬਲ਼ਦੇ ਹਨ।

ਪਾਰਸੀ ਲੋਕ ਇਸ ਪੁਲ ਦਾ ਨਾਂਅ ਚਿਨਵਤ ਪ੍ਰੇਤੂ ਆਖਦੇ ਹਨ। ਯਹੂਦੀ ਲੋਕ ਪੁਲ-ਅਸਰਾਤ ਹੀ ਕਹਿੰਦੇ ਹਨ। ਇਸ ਪੁਲ ਦਾ ਜ਼ਿਕਰ ਕੁਰਾਨ ਵਿਚ ਵੀ ਹੈ। ਲੋਹ ਮਹਿਫੂਜ਼ ਦਾ ਜ਼ਿਕਰ, ਸੂਰਤ ਜਖਰਟ ਆਇਤ ਚੌਥੀ ਅਤੇ ਸੂਰਤ ਵਾਕਹਿ ਵਿਖੇ ਹੈ, ਅਠੱਤ੍ਹ ਅਤੇ ਉਨਾਸੀ ਵਿਚ ਵੀ ਹੈ। ਕਈ ਥਾਂ ਇਸਨੂੰ ਰਬਾਨੀ ਲੋਹ ਨਾਂਅ ਦਿੱਤਾ ਹੈ। ਜਿਸ ਕਲਮ ਨਾਲ ਖ਼ੁਦਾ ਨੇ ਕਲਾਮ ਲਿਖੀ ਹੈ ਉਸ ਦਾ ਨਾਂਅ 'ਕਲਮ ਲੋਹ' ਹੈ। ਜਹਾਦ ਦਾ ਜ਼ਿਕਰ ਸੂਰਤ ਨਿਸਾਇ ਮੰਜ਼ਲ ਪਹਿਲੀ ਬਤੀਸ ਅਤੇ ਤੇਤੀਸ ਅਤੇ ਤੌਬਾ ਅਯਾਤ 47 ਵਿਚ ਹੈ ਪੜ੍ਹੋ ਸੂਰਤ ਬਕਰ ਕੂੜੀ, 26, ਜਹਾਦ ਕਰਨਾ ਅਤੇ ਲੁਟਾਂ ਮਾਰਾਂ ਕਰਨੀਆਂ ਲਿਖੀਆਂ ਹਨ। ਦੱਸਿਆ ਹੈ "ਲੁਟਾਂ ਦਾ ਮਾਲ ਅੱਲਾ ਦਾ ਅਤੇ ਪੰਜਵਾਂ ਹਿੱਸਾ ਰਸੂਲ ਦਾ' ਸੂਰਤ 9 ਆਇਤ ਪੰਜਵੀਂ ਛੀਵੀਂ ਉਨੱਤੀਸ। ਇਸ ਤਰ੍ਹਾਂ ਲੁੱਟਾਂ ਨੂੰ ਜਾਇਜ਼ ਦੱਸਿਆ ਹੈ।

ਇਸਲਾਮੀ ਸ਼ਰਾਹ ਵਿਚ ਪਾਪਾਂ ਦੀ ਨਵਿਰਤੀ ਵਾਸਤੇ ਕਾਫ਼ੀ ਪ੍ਰਸੰਗ ਹਨ ਜਿਵੇਂ ਕਿ "ਜੁਮੇ ਨੂੰ" ਜੋ ਖੁਤਬਾ ਸੁਣਦਾ ਹੈ ਉਸ ਦੇ ਹਫਤੇ ਦੇ ਪਾਪ ਕੱਟੇ ਜਾਂਦੇ ਹਨ। (ਮਿਸ਼ਕਾਤ ਦੀ ਲਿਖਤ), ਜੁੰਮੇ ਦੀ ਨਮਾਜ਼ ਈਦਗਾਹ ਵਿਚ ਹੁੰਦੀ ਹੈ, ਉਥੇ ਹੀ ਮੁੱਲਾ ਲੋਕ ਖੁਤਬਾ ਪੜ੍ਹਦੇ ਹਨ। ਜੁੰਮੇ ਦਾ ਦਿਨ ਬਹੁਤ ਮੁਬਾਰਕ ਮੰਨਿਆ ਹੈ, ਇਸੀ ਦਿਨ ਕਿਆਮਤ ਵੇਲੇ ਮੁਰਦੇ ਕਬਰਾਂ ਵਿਚੋਂ ਉਠਣਗੇ।

ਇਤਿਹਾਸ ਦੱਸਦਾ ਹੈ ਕਿ ਸੋਮਨਾਥ ਦਾ ਮੰਦਰ, ਜੋ ਕਾਠੀਆਵਾੜ ਦੀ ਰਿਆਸਤ ਵਿਚ ਸਮੁੰਦਰ ਦੇ ਕੰਢੇ 'ਤੇ ਹੈ, ਇਸ ਨੂੰ ਹਿੰਦੂ ਲੋਕ ਮੱਕੇ ਦੀ ਤਰ੍ਹਾਂ ਮੰਨਦੇ ਆਉਂਦੇ ਹਨ। ਮਹਿਮੂਦ ਗਜ਼ਨਵੀ ਨੇ ਸੰਨ 1024 ਈਸਵੀ ਵਿਚ ਇਸ ਨੂੰ ਢਾਹਿਆ ਅਤੇ ਲੁਟਿਆ ਸੀ ਇਸ ਵਿਚ ਸ਼ਿਵ ਜੀ ਦਾ ਪੰਜ ਫੁਟ ਉੱਚਾ ਬੁੱਤ ਸੀ ਮਹਿਮੂਦ ਨੇ ਇਸ ਨੂੰ ਤੋੜ ਕੇ ਚਾਰ ਟੋਟੇ ਬਣਾਏ ਸਨ, ਜਿਨ੍ਹਾਂ ਵਿਚੋਂ ਦੋ ਗਜ਼ਨੀ ਨੂੰ ਘੱਲੇ। ਉਥੇ ਇੱਕ ਟੁਕੜਾ ਮਸਜਿਦ ਦੀਆਂ ਪੌੜੀਆਂ ਵਿਚ ਲਾਇਆ, ਦੂਜਾ ਕਚਹਿਰੀ ਵਿਚ ਜੜਿਆ, ਬਾਕੀ ਦੋ ਟੁਕੜੇ ਮੱਕੇ ਅਤੇ ਮਦੀਨੇ ਘੱਲੇ ਸਨ, ਸੋਮਨਾਥ ਮੰਦਰ ਦੇ ਛਪੰਜਾਂ ਥਮਲੇ ਸਨ, ਜੋ ਰਤਨਾਂ ਤੇ ਲਾਲਾਂ ਨਾਲ ਜੜ੍ਹਤ ਸੀ।

ਇਸ ਜ਼ੰਜੀਰ ਨਾਲ ਮਹਾਦੇਵ ਦਾ ਟੱਲ ਵਜਾਉਣੇ ਵਾਲਾ ਬਧਾ ਸੀ, ਉਹ ਜ਼ੰਜੀਰ ਦੋ-ਸੌ ਮਣ ਸੋਨੇ ਦੀ ਸੀ। ਇਸ ਤਰ੍ਹਾਂ ਸੈਂਕੜੇ ਮਣ ਸੋਨਾ ਅਤੇ ਹੀਰੇ ਜਵਾਹਰ ਰਤਨ ਆਦਿ ਲੁੱਟ ਵਿਚ ਮਿਲੇ।

ਬੁੱਤਾਂ ਨੂੰ ਤੋੜਨ, ਭਾਵ ਬੁਤ-ਪ੍ਰਸਤੀ ਨੂੰ ਹਟਾਉਣਾ, ਮੁਸਲਮਾਨਾਂ ਦੀ ਮੁਖ ਸ਼ਰ੍ਹਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਪਹਿਲਾਂ ਮੱਕੇ ਵਿਖੇ ਪੂਜੇ ਜਾਂਦੇ ਬੁੱਤ ਹਥੌੜਾ ਫੜ ਕੇ ਆਪ ਤੋੜੇ ਸਨ। ਮੁਸਲਮਾਨੀ ਸ਼ਰਾ ਅਨੁਸਾਰ ਬੁਤ ਰੱਬ ਦੇ ਸ਼ਰੀਕ ਕਲਪੇ ਜਾਂਦੇ ਹਨ।

ਮੰਨੂ ਸਿਮ੍ਰਤੀ ਵਿਚ ਲਿਖਿਆ ਹੈ 'ਧਰਮ ਜਾਨਣੇ ਦੀ ਇਛਿਆ ਵਾਲੇ ਨੂੰ ਵੇਦ ਦਾ ਪ੍ਰਮਾਣ ਸਭ ਤੋਂ ਉੱਤਮ ਹੈ। ਮਨੁ ਅਧਿਆਇ ਦੂਜਾ ਸਲੋਕ 13। ਜੋ ਸਿਮ੍ਰਤੀਆਂ ਵੇਦ ਤੋਂ ਵਿਰੁੱਧ ਹਨ, ਉਹ ਸਭ ਨਿਹਫਲ ਅਤੇ ਨਰਕ ਫਲ ਦੇਣ ਵਾਲੀਆਂ ਹਨ, ਮੰਨੂ ਸਿਮ੍ਰਤੀ 12 ਸਲੋਕ 65। ਹਿੰਦੂਆਂ ਨੇ ਚਾਰੇ ਵੇਦਾਂ ਨਾਲ ਚਾਰ ਉਪਵੇਦ ਮੰਨੇ ਹਨ ਜਿਵੇਂ ਕਿ ਗਾਂਦ੍ਰਵ ਭਾਗ ਰਾਗ ਵਿਦਿਆ, ਅਯੁਰਵੇਦ ਭਾਵ ਦਵਾਈ, ਬੂਟੀ, ਧਨੁਰਵੇਦ ਅਰਥ-ਸ਼ਾਸਤਰ, ਵਿੱਦਿਆ ਸਥਾਪਤਯ ਵੇਦ, ਭਾਵ ਇਮਾਰਤਾਂ ਦੀ ਵਿਦਿਆ। ਇਸੀ ਤਰ੍ਹਾਂ ਮੁਸਲਮਾਨਾਂ ਵਿਚ ਕੁਰਾਨ ਤੋਂ ਉਤਰ ਕੇ ਹਦੀਸਾਂ ਹਨ 'ਜਿਨ੍ਹਾਂ ਵਿਚ ਹਰ ਪ੍ਰਕਾਰ ਦੀ ਸ਼ਰ੍ਹਾ ਦਾ ਜ਼ਿਕਰ ਹੈ।'

ਸੋ ਹਦੀਸਾ ਵਿਚ ਲਿਖੀ ਸ਼ਰਾ ਨੂੰ ਅੱਗੇ ਰੱਖ ਕੇ ਭਾਵ ਇਸਲਾਮ ਮਤਿ ਦੇ ਪੱਕੇ ਨਿਸਚੇ ਅਤੇ ਸ਼ਰਾ ਨੂੰ ਅੱਗੇ ਰੱਖ ਕੇ 'ਖ਼ਲੀਫ਼ਾ ਉਮਰ' ਜਿਸ ਦਾ ਖਿਤਾਬ 'ਅਮੀਰੁਲ ਮੋਮਿਲੀਨ ਸੀ। ਇਸ ਨੇ ਫਾਰਸ ਅਤੇ ਮਿਸਰ ਨੂੰ ਫ਼ਤਹਿ ਕਰਕੇ ਇਸਲਾਮ ਮਤਿ ਦਾ ਤਲਵਾਰ ਨਾਲ ਪ੍ਰਚਾਰ ਕੀਤਾ। ਐਲਗਜ਼ੈਂਡਰੀਆ ਦੀ ਸੰਸਾਰ ਪ੍ਰਸਿੱਧ ਲਾਇਬ੍ਰੇਰੀ ਨੂੰ ਇਹ ਆਖ ਕੇ ਫੁਕਵਾ ਦਿੱਤਾ ਸੀ ਕਿ ਜੇ ਇਸ ਵਿਚ ਕੁਰਾਨ ਦੇ ਵਿਰੁੱਧ ਪੁਸਤਕਾਂ ਹਨ 'ਤਦ ਇਸ ਨੂੰ ਰੱਖਣ ਦੀ ਕੋਈ ਲੋੜ ਨਹੀਂ ਹੈ' ਜੇਕਰ ਕੁਰਾਨ ਦੇ ਅਨੁਸਾਰ ਹਨ ਤਾਂ ਓਹ ਮਤਲਬ ਕੁਰਾਨ ਵਿਚ ਆ ਗਿਆ ਹੈ, ਇਸ ਲਈ ਇਸ ਪੁਸਤਕਾਲੇ ਨੂੰ ਰੱਖਣਾ ਕੋਈ ਲਾਭ ਨਹੀਂ ਹੈ। ਖ਼ਲੀਫ਼ਾ ਮੁਹੰਮਦ ਦੀ ਸ਼ਰਾ ਅਨੁਸਾਰ ਕਾਨੂੰਨ ਬਣਾਏ ਸਨ। ਇਹ ਖ਼ਲੀਫ਼ਾ ਇਸਲਾਮੀ ਸ਼ਰਾ ਦਾ ਮੋਢੀ ਪ੍ਰਚਾਰਕ ਸੀ।

ਖ਼ਲੀਫ਼ਾ ਉਮਰ ਨੇ ਯੋਰੋਸ਼ਲਮ ਨੂੰ ਫ਼ਤਹਿ ਕਰਕੇ ਉੱਥੇ ਆਪਣੇ ਨਾਂਅ ਦੀ ਭਾਰੀ ਮਸਜਿਦ ਤਾਮੀਰ ਕੀਤੀ, ਉਸੇ ਮਸੀਤ ਵਿਚ ਨਮਾਜ਼ ਪੜ੍ਹਦੇ ਨੂੰ ਫਿਰੋਜ਼ ਗੁਲਾਮ ਨੇ ਇਸ ਨੂੰ ਖੰਜਰ ਮਾਰ ਕੇ ਖ਼ਤਮ ਕਰ ਦਿੱਤਾ ਸੀ, "ਇਹ ਖ਼ਲੀਫ਼ਾ ਮੁਹੰਮਦ ਸਾਹਿਬ ਦੀ ਤੀਜੀ ਇਸਤਰੀ ਹਫ਼ਜ਼ਾ ਦਾ ਪਿਤਾ ਸੀ ਇਸ ਨੂੰ ਇਸਲਾਮ ਮਤਿ ਵਿਚ ਮਹਾਨ ਪੱਕਾ ਸ਼ਰਧਾਲੂ ਮੰਨਿਆ ਗਿਆ ਸੀ।





# ਸੋਲ੍ਹਾਂ ਅਤੇ ਚੌਂਸਠ ਕਲਾਂ

ਪੁਰਾਣੇ ਸਮੇਂ ਦੇ ਵਿਦਵਾਨਾਂ ਨੇ ਚੌਦਾਂ ਵਿਦਿਆ ਕਲਪੀਆਂ ਹਨ। ਕਈਆਂ ਨੇ ਅਠਾਰ੍ਹਾਂ, ਸੋਲ੍ਹਾਂ, ਚੌਂਹਠ ਆਦਿ ਦੱਸੀਆਂ ਹਨ। ਪੁਰਾਣੇ ਗ੍ਰੰਥ ਜੋ ਚਾਰ (ਰਿਗ, ਯਜੁਰ, ਸਾਮ, ਅਥਰਵ) ਕਹੇ ਜਾਂਦੇ ਹਨ, ਇਹਨਾਂ ਦਾ ਨਾਂਅ ਵਿਦਿਆ ਵਿਸਥਾਰ ਕਰ ਕੇ ਹੀ ਵੇਦ ਕਿਹਾ ਹੈ। ਚਾਰ ਵੇਦ ਤੇ ਛੇ ਅੰਗ (ਸ਼ਾਸਤਰ) ਵਿਆਕਰਣ ਗੰਧਰਵ-ਨਿਰੁਕਤ, ਜੋਤਿਸ਼, ਪਿੰਗਲ, ਮੀਮਾਸਾ, ਧਰਮ-ਸ਼ਾਸਤਰ ਆਦਿ ਵਿੱਦਿਆ ਦੇ ਗ੍ਰੰਥ ਹਨ।

ਅੱਜਕੱਲ੍ਹ ਦੇ ਸਮੇਂ ਦੀ ਗਿਣਤੀ ਇਸ ਤਰ੍ਹਾਂ ਦੀ ਹੈ। ਧਰਮ ਵਿਦਿਆ, ਬ੍ਰਹਮ ਵਿਦਿਆ, ਵਿਗਿਆਨ, ਸਮਾਜ, ਆਤਮ, ਮਾਨਵੀ ਵਿਗਿਆਨ, ਸਮਾਜ, ਰਮਲ, ਜੋਤਿਸ਼, ਸਦਾਚਾਰ, ਚਰਚਾ, ਨਿਆਂ, ਭਤ, ਸਾਇੰਸ, ਗਣਿਤ, ਹਿਸਾਬ, ਰੇਖਾ ਗਣਿਤ, ਮਾਪ, ਅਲਜਬਰਾ, ਭੂਗੋਲ ਅੱਗ, ਸਰੀਰ, ਇਤਿਹਾਸ, ਚਿਤ੍ਰਕਾਰੀ, ਰਾਗ, ਕਾਰੀਗਰੀ, ਖੇਤੀਬਾੜੀ, ਇੰਜੀਨੀਅਰੀ ਵੈਦਗੀ, ਧਾਤੂ, ਭੂਗਰਭ, ਰਸਾਇਣ, ਧਰਤੀ ਖੋਜ (ਕਾਨਾਂ) ਸ਼ਬਦ ਬੋਧ, ਪਸ਼ੂ ਚਿਕਿਤਸਾ, ਦ੍ਰਵੀ, ਬਨਸਪਤੀ ਵਿਦਿਆ, ਖਗੋਲ, ਜੀਵਨ ਯਾਤਰਾ, ਛੰਦਾਬੰਦੀ, ਵਿਆਕਰਣ, ਭਾਸ਼ਯਾ, ਸ਼ਿਲਪਕਾਰੀ, ਰਸੋਈ, ਉਕਰਨਾ, ਫੋਟੋਗ੍ਰਾਫੀ, ਨੱਕਾਸ਼ੀ, ਅਲੰਕਾਰ, ਵਾਕ-ਵਿੱਦਿਆ, ਸਾਹਿਤ, ਵਾਕਫੀ, ਜੀਵ-ਜੰਤੂ, ਆਦਿ ਫ਼ੌਜੀ ਅਸਤਰ-ਸ਼ਸਤਰ ਆਦਿ ਹੋਰ ਵੀ ਹਨ; ਅਜਕੱਲ ਘਰੋਗੀ ਵਿਦਿਆ, ਸੰਜਮ ਸਾਧਨ, ਸਿਆਸਤ (ਪੁਲੀਟੀਕਲ) ਖੇਤੀਬਾੜੀ ਦੇ ਸੰਦ ਅਤੇ ਬੀਜ, ਮੌਸਮਾਂ ਦੀ ਪਰਖ, ਅਕਾਸ਼, ਤਾਰਾ ਮੰਡਲਾਂ ਦੀ ਜਾਣ-ਪਛਾਣ, ਰਿਧੀਆਂ, ਸਿਧੀਆਂ ਆਦਿ ਇਹ ਵੀ ਵਿੱਦਿਆ ਹੀ ਹਨ।

ਕਲਾ (ਸ਼ਕਤੀ) ਜਿਵੇਂ ਸੋਲਾਂ ਕਲਾਂ ਅਵਤਾਰਾਂ ਵਿਚ ਦੱਸੀਆਂ ਹਨ, ਜਿਵੇਂ ਕਿ :

*'ਗਿਯਾਨ ਧਿਯਾਨ ਸ਼ੁਭ ਕਰਮ,*
*ਹੱਠ, ਸੰਜਮ, ਧਰਮ ਰੁਦਾਨ।*
*ਵਿਦਿਆ, ਭਜਨ, ਸੁਪ੍ਰੇਮ,*
*ਬ੍ਰਤ, ਅਧਆਤਮ, ਸਤਮਾਨ।*
*ਦਯਾ ਨੈਨ ਅਰ ਚਾਤੁਰਤਾ,*
*ਬੁਧ, ਸ਼ੁਧ, ਇਹ ਜਾਨ।*

ਬਹੁਤ ਸਾਰੇ ਗ੍ਰੰਥਕਾਰਾਂ ਨੇ ਚੌਂਸਠ ਕਲਾਂ ਜਾਂ ਵਿਦਿਆ ਗਿਣੀਆਂ ਹਨ, ਜਿਨ੍ਹਾਂ ਦਾ ਸੰਖੇਪ ਵੇਰਵਾ ਹੇਠਾਂ ਲਿਖੇ ਅਨੁਸਾਰ ਹੈ, ਧਾਤਾਂ ਦਾ ਮਿਲਾਉਣਾ ਜਾਂ ਵੱਖ ਕਰਨਾ, ਨਾਚ ਤੇ ਸੰਗੀਤਕਾਰੀ, ਸ਼ਿੰਗਾਰ ਲਾਉਣੇ, ਫੁਲ ਗੁੰਦਣੇ, ਕਈ ਰੂਪ ਧਾਰਨੇ, ਕਾਮ ਆਸਣ, ਜੂਆ, ਚੌਂਪਟ ਆਦਿ ਘਾਵ ਸਵਾਰਨੇ, ਅਨਕਰਸਾਂ ਦੀ ਬਨੌਤ, ਧਾਤੂ ਪਿੰਘਾਰਨੇ, ਇਮਾਰਤੀ ਕਾਰੀਗਰੀ, ਸ਼ਸਤਰ ਚਲਾਉਣਾ, ਘੁਲਣਾ (ਘਲੈਟਾਪਣ) ਜੰਤਰ ਨਾਲ ਅਸਤਰ ਸੁਟਣੇ, ਫ਼ੌਜੀ ਕਿੱਲਾ ਰਚਣਾ, ਜੰਗੀ ਪ੍ਰਯੋਗ, ਘੋੜੇ ਹਾਥੀ ਆਦਿ ਨੂੰ ਚਾਲ ਸਿਖਾਉਣੀ, ਮਿੱਟੀ ਵਰਤਣ, ਕਾਠ ਦੇ ਪਦਾਰਥ ਤੇ ਖੇਡਾਂ, ਪੱਥਰ ਦੇ ਸਮਾਨ ਘੜਨੇ, ਧਾਤ ਦੀਆਂ ਵਸਤਾਂ, ਤਲਾਅ ਬਾਉਲੀ ਖਾਲ (ਗੁਫਾ) ਆਦਿ ਰਚਨਾ, ਅਨੇਕ ਰੰਗ ਬਨਾਉਣੇ, ਹਵਾ (ਪੌਣ) ਅੱਗ-ਪਾਣੀ ਤੋਂ ਕੰਮ ਲੈਣਾ। ਸੰਜੋਗ ਨਾਲ ਰੋਗਾਂ ਦਾ ਇਲਾਜ, ਰੱਸੀ (ਵਾਣ ਬਟਣੇ) ਕਿਸ਼ਤੀ ਜਹਾਜ਼ ਬਨਾਉਣੇ, ਕਪੜਾ ਤਿਆਰ ਕਰਨਾ, ਪੱਥਰਾਂ ਦੀ ਅਤੇ ਧਾਤਾਂ ਦੀ ਪਰਖ, ਲੇਪਾਂ ਤਿਆਰ ਕਰਨੀਆਂ, ਦੁੱਧ ਚੋਣਾ, ਬਸਤਰਾਂ ਦੇ ਫੈਸ਼ਨ, ਪਸ਼ੂ ਪਾਲਣੇ, ਬਰਤਨਾਂ ਦੀ ਸਫ਼ਾਈ, ਧੋਬੀ ਵਿਦਿਆ, ਮਾਲਸ਼ ਨਾਲ ਰੋਗ ਹਟਾਉਣੇ, ਪਾਨ ਆਦਿ ਲਾਉਣਾ, ਬੱਚਿਆਂ ਦੀ ਪਾਲਣਾ ਤੇ ਖੇਡਾਂ, ਰੁਖਾਂ 'ਤੇ ਚੜ੍ਹਨਾ, ਤੇਲ ਨਿਕਾਲਣੇ, ਬਲ ਕਾਰਕ ਪਦਾਰਥ ਤਿਆਰ ਕਰਨੇ, ਹਥਿਆਰ ਘੜਨੇ, ਬੱਚਿਆਂ ਦੀ ਸਿਖਿਆ, ਪਾਣੀ ਸਿੰਜਣਾ, ਬਾਗ਼ ਬੂਟੇ ਲਾਉਣੇ ਅੱਖਰ ਸੁੰਦਰ ਲਿਖਣੇ (ਛਾਪਣ ਵਿਦਿਆ), ਦੰਡ ਦੇਣ ਦੇ ਤਰੀਕੇ, ਪਾਣੀ ਸਾਫ਼ ਕਰਨ ਦੇ ਸਾਧਨ, ਕੱਚ ਦੇ ਬਰਤਨ, ਬਾਂਸ, ਤੂਤ ਆਦਿ ਦੇ ਬਰਤਣ ਬਣਾਉਣੇ, ਚੱਟਣੀਆਂ, ਮੁਰੱਬੇ ਆਦਿ ਤਿਆਰ ਕਰਨੇ, ਕੇਸ ਗੁੰਦਣੇ, ਨਸ਼ੇ ਵਾਲੀਆਂ ਚੀਜ਼ਾਂ ਤਿਆਰ ਕਰਨੀਆਂ, ਅਤਰ-ਫੁਲੇਲ ਆਦਿ ਬਣਾਉਣੇ। ਹਰ ਪ੍ਰਕਾਰ ਦੇ ਸਾਬਣ, ਪਸ਼ੂਆਂ ਦੇ ਚਿੰਨ੍ਹ ਤੋਂ ਪਰਖਣਾ, ਸਿੱਟਾ ਕਿ ਇਸ ਤਰ੍ਹਾਂ ਦੇ ਹੁਨਰਾਂ ਦਾ ਨਾਂਅ ਚੌਂਸਠ ਕਲਾਂ ਹੈ। ਜਿਸ ਦੇਸ਼ ਵਿਚੋਂ ਉੱਪਰ ਦੱਸੀਆਂ ਵਿਦਵਾਨਾਂ ਦੀ ਬਹੁਲਤਾ ਹੈ, ਉਹੀ ਦੇਸ਼ ਤਰੱਕੀ ਨੂੰ ਪਹੁੰਚੇ ਹੋਏ ਮੰਨੇ ਜਾਂਦੇ ਹਨ। ਭਾਰਤ ਦੇ ਲੋਕ ਹਾਲੀ ਦੂਜੇ ਦੇਸ਼ ਵਿਚ ਜਾ ਕੇ ਵਿਦਿਆ ਪੜ੍ਹਦੇ ਹਨ। ਜਿਸ ਕਰਕੇ ਪੱਛੜੇ ਹੋਏ ਮੰਨੇ ਜਾਂਦੇ ਹਨ, ਸਾਨੂੰ ਚਾਹੀਦਾ ਹੈ ਕਿ ਹਰ ਇੱਕ ਵਿਦਿਆ ਵਿਚ ਦੇਸ਼ ਨੂੰ ਨਿਪੁੰਨ ਕਰੀਏ।





# ਮਹਾਤਮਾ ਬੁੱਧ

ਬੁੱਧ ਦਾ ਜਨਮ ਸ਼ਾਕਯਵੰਸ਼ੀ ਰਾਜਾ ਸਧੋਦਨ ਦੇ ਘਰ ਮਾਇਆ ਦੇਵੀ ਦੇ ਉਦਰ ਤੋਂ ਹੋਇਆ, ਗੋਤ ਗੌਤਮ ਹੋਣ ਕਰਕੇ ਇਸ ਨੂੰ ਮੁਨੀ ਗੋਤਮ ਵੀ ਲਿਖਿਆ ਹੈ। ਰਾਜਾ ਸਧੋਦਨ ਦੀ ਰਾਜਧਾਨੀ ਕਪਿਲਸਤੂ ਨਗਰੀ ਜੋ ਕਿ ਲੁੰਬਿਨੀ ਦੇ ਬਾਗ ਵਿਚ ਸੀ। ਬਿ. ਸੰ. 624 ਮਾਘ ਸੁਦੀ ਪੰਦਰਵੀਂ ਨੂੰ ਜਨਮ ਲਿਆ। ਕਈਆਂ ਨੇ ਇਸ ਦਾ ਨਾਂਅ ਸਿਧਾਰਥ ਸਾਕਬਮਨਿ ਵੀ ਲਿਖਿਆ ਹੈ।

ਉੱਨੀ ਸਾਲਾਂ ਦੀ ਉਮਰ ਵਿਚ ਦੰਡਪਾਣੀ ਦੀ ਲੜਕੀ ਯਸ਼ੋਧਰਾ (ਗੋਪਾ) ਨਾਲ ਸ਼ਾਦੀ ਹੋਈ। ਜਿਸ ਤੋਂ 'ਰਾਹੁਲ' ਪੁੱਤਰ ਜਨਮਿਆ। ਬੁੱਧ ਨੇ ਰਾਜ ਕਾਜ ਛੱਡ ਕੇ ਘੋਰ ਤਪੱਸਿਆ ਕੀਤੀ ਅਤੇ ਇਸ ਨੂੰ ਇੱਕ ਪਿੱਪਲ ਹੇਠਾਂ ਜਿਸ ਨੂੰ ਕਿ ਬੋਧ ਗਯਾ ਸਥਾਨ ਕਿਹਾ ਜਾਂਦਾ ਹੈ। ਉਥੇ ਗਿਆਨ ਪ੍ਰਾਪਤ ਹੋਣ 'ਤੇ ਬੁਧ ਕਿਹਾ ਗਿਆ। ਇਸ ਨੇ ਵੈਦਿਕ ਧਰਮ ਦੀ ਬਜਾਏ ਆਪਣਾ ਅੱਡਰਾ ਧਰਮ ਚਲਾਇਆ, ਮੁਖ ਨਿਯਮ ਜੀਵ ਅਹਿੰਸਾ, ਪਰਮੋ ਧਰਮੰ ਦੱਸਿਆ। ਮਹਾਤਮਾ ਬੁਧ ਨੇ ਅੱਠ ਵਿਚਾਰ-ਮੁਕਤ ਮਾਰਗ ਹਿੱਤ ਦੱਸੇ।

ਸਦ ਵਿਸ਼ਵਾਸ ਵਿਚਾਰ, ਵਾਕਯ, ਕਰਮ ਜੀਵਨ, ਪ੍ਰਬਤਨ ਚਿਤਨ, ਧਿਆਨ ਜਿਨ੍ਹਾਂ ਦਾ ਨਿਰਣਾ ਬੁਧ ਧਰਮ ਦੇ ਗ੍ਰੰਥਾਂ ਵਿਚ ਵਿਸਥਾਰ ਨਾਲ ਮਿਲਦਾ ਹੈ। ਅੱਸੀ ਸਾਲਾਂ ਦੀ ਉਮਰ ਵਿਚ ਕਾਂਸ਼ੀ ਨਗਰ ਵਿਖੇ ਆਪ ਜੀ ਨੇ ਚਲਾਣਾ ਕੀਤਾ। ਅੰਤ ਸਮੇਂ ਚਾਰ ਉਪਦੇਸ਼ ਦਿੱਤੇ ਜੈਸਾ ਕਿ ਇੰਦਰੀਆਂ ਨੂੰ ਕਾਬੂ ਰੱਖਣਾ, ਆਪ ਦੇ ਮਨ ਦੀ ਪ੍ਰੀਖਿਆ ਕਰਨੀ, ਮਨ ਦੇ ਵਿਕਾਰਾਂ ਨੂੰ ਮਨ ਕਰਕੇ ਦੂਰ ਕਰਨਾ। ਜਿਨ੍ਹਾਂ ਦੇ ਸੰਕਲਪ ਅਤੇ ਬਾਣੀ ਤੇ ਕਿਰਿਆ ਪਵਿੱਤਰ ਹੈ। ਉਨ੍ਹਾਂ ਦੇ ਨਾਂਅ 'ਤੇ ਸ਼ਾਂਤੀ ਅਤੇ ਸੁਖ ਇਸ ਤਰ੍ਹਾਂ ਰਹਿੰਦੇ ਹਨ ਜਿਵੇਂ ਸਰੀਰ ਨਾਲ ਛਾਇਆ ਰਹਿੰਦੀ ਹੈ। ਮਹਾਤਮਾ ਬੁੱਧ ਦੇ ਚਲਾਏ ਮੱਤ ਦੀਆਂ ਦੋ ਸ਼ਾਖਾਂ ਦੱਸੀਆਂ ਹਨ। ਇੱਕ ਹੀਨਯਾਨ, ਜਿਸ ਦਾ ਪ੍ਰਚਾਰ ਬ੍ਰਹਮਾ ਸਿੰਗਲਾਦੀਪ, ਸਿਯਾਮ ਆਦਿ ਦੇਸ਼ਾਂ ਵਿਚ ਹੈ। ਦੂਜੀ ਸਾਖ ਦਾ ਨਾਂਅ 'ਮਹਾਯਾਨ' ਹੈ। ਇਸ ਦਾ ਪ੍ਰਚਾਰ ਚੀਨ, ਤਿੱਬਤ ਅਤੇ ਜਾਪਾਨ ਆਦਿ ਦੇਸ਼ਾਂ 'ਚ ਹੈ। ਹਿੰਦੂ ਗ੍ਰੰਥਕਾਰਾਂ ਨੇ ਮਹਾਤਮਾ ਬੁੱਧ ਨੂੰ ਵਿਸ਼ਨੂੰ ਦਾ ਨੌਂਵਾਂ ਅਵਤਾਰ ਲਿਖ ਕੇ ਨੇੜਤਾ ਦਰਸਾਈ ਹੈ ਤੇ ਬੁੱਧ ਮੱਤ ਦਾ ਵੇਦਾਂ ਨਾਲ ਅਜੋੜ ਸਿੱਧ ਹੁੰਦਾ ਹੈ।

ਬੁੱਧ ਮੱਤ ਦਾ ਇਤਨਾ ਪ੍ਰਚਾਰ ਹੋਇਆ ਕਿ ਭਾਰਤ ਤੋਂ ਬਾਹਰ ਚੀਨ, ਬਰਮਾ, ਜਾਪਾਨ ਆਦਿ ਦੇਸ਼ਾਂ ਵਿਚ ਬੁੱਧ ਧਰਮ ਫੈਲ ਗਿਆ। ਭਾਰਤ ਵਿਚ ਮੋਰਯਾ ਵੰਸ ਦੇ ਰਾਜਾ ਵਿੰਦਸਾਰ

ਦੇ ਪੁੱਤਰ ਅਸ਼ੋਕ ਨੇ ਬੁੱਧ ਧਰਮ ਨੂੰ ਧਾਰਨ ਕੀਤਾ। ਇਹ ਮਹਾਰਾਜਾ ਚੰਦਰ ਗੁਪਤ ਦਾ ਪੋਤਰਾ ਪ੍ਰਤਾਪੀ ਰਾਜਾ ਸੀ। ਇਸ ਨੂੰ ਅਸ਼ੋਕ ਵਰਧਮਾਨ ਕਹੀਦਾ ਸੀ।

ਅਫ਼ਗਾਨਿਸਤਾਨ ਤੋਂ ਲੈ ਕੇ ਲੰਕਾ ਤੱਕ ਕੁੱਲ ਦੇਸ਼ ਇਸ ਦੇ ਅਧੀਨ ਸਨ, ਇਸ ਨੇ ਤੇ ਇਸ ਦੀ ਪੁੱਤਰੀ ਚਾਰੂਮਤੀ ਨੇ ਬੁੱਧ ਧਰਮ ਦਾ ਮਹਾਨ ਪ੍ਰਚਾਰ ਕੀਤਾ। ਉਸ ਵੇਲੇ ਬੁੱਧ ਧਰਮ ਵਾਲਿਆਂ ਦੀ ਮਰਦਮਸ਼ੁਮਾਰੀ ਸੱਠ-ਸੱਤਰ ਕਰੋੜ ਮੰਨੀ ਗਈ ਸੀ। ਸ਼ਸਤਰਧਾਰੀ ਹੋਣਾ ਛੱਡ ਕੇ ਕੇਵਲ ਅਹਿੰਸਾ ਨੂੰ ਅਪਣਾ ਲਿਆ ਗਿਆ। ਇਸ ਕਰਕੇ ਰਾਜ-ਭਾਗ ਖ਼ਤਮ ਹੁੰਦਾ ਗਿਆ ਅਤੇ ਆਤਮਕ ਗਿਆਨ ਢਿੱਲਾ ਪੈ ਗਿਆ। ਮਹਾਤਮਾ ਬੁੱਧ ਦੀ ਸਿਖਿਆ ਵੀ ਬਦਲਦੀ ਗਈ। ਬੁੱਤ ਪ੍ਰਸਤੀ ਦਾ ਏਨਾ ਪ੍ਰਭਾਵ ਪੈ ਗਿਆ ਕਿ ਮਹਾਤਮਾ ਬੁੱਧ ਦੇ ਬੁੱਤਾਂ ਦੀ ਪੂਜਾ ਹੁੰਦੀ ਰਹੀ ਹੈ। ਅੱਜ ਤੱਕ ਮਹਾਤਮਾ ਬੁੱਧ ਦੇ ਲੱਖਾਂ ਬੁੱਤ ਬਣ ਚੁੱਕੇ ਹਨ। ਬੋਧੀ ਮੰਦਰ ਬੁੱਤਾਂ ਦੇ ਸ਼ਿੰਗਾਰ ਨਾਲ ਭਰਪੂਰ ਹਨ।





# ਬਿਕ੍ਰਮਾਜੀਤ ਤੇ ਅਸ਼ੋਕ

(1)ਇਸ ਵੇਲੇ ਭਾਰਤ ਵਿਚ ਬਿਕ੍ਰਮਾਜੀਤ ਸੰਮਤ ਪ੍ਰਚੱਲਤ ਹੈ, ਪਰ ਵਰਤੋਂ ਈਸਵੀ ਸੰਨ ਦੀ ਹੁੰਦੀ ਹੈ। ਬਿਕ੍ਰਮਾਜੀਤ ਨੇ ਲੰਕਾਂ ਨੂੰ ਹਾਰ ਦਿੱਤੀ ਸੀ, ਬਿਕ੍ਰਮਾ ਦੇ ਅਰਥ ਹਨ ਬਹਾਦਰ। ਸੰਸਕ੍ਰਿਤ ਦੇ ਗ੍ਰੰਥਾਂ ਵਿਚ ਇਸ ਦਾ ਨਾਂਅ ਸ਼ਾਕਾਰੀ ਲਿਖਿਆ ਹੈ। ਇਸ ਦਾ ਪਿਤਾ ਰਾਜਾ ਗਰਦਭਿਲ ਵੀ ਬਹਾਦਰ ਰਾਜਾ ਸੀ। ਇਸ ਦੀ ਰਾਜਧਾਨੀ ਉੱਜੈਨ ਸੀ। ਮਹਾਰਾਣੀ ਦਾ ਨਾਂਅ ਗੌਤਮੀ ਸੀ। ਲਿਖਿਆ ਹੈ ਕਿ ਗੌਤਮੀ ਦੇ ਪੁੱਤਰ ਨੇ ਸ਼ਕ ਕੌਮ ਨੂੰ ਹਾਰ ਦਿੱਤੀ। ਉਸ ਦੀ ਜਿੱਤ ਦਾ ਨਾਂਅ ਬਿਕ੍ਰਮਾਜੀਤ ਕਿਹਾ ਗਿਆ। ਉਸ ਸਮੇਂ ਤੋਂ ਸੰਮਤ ਅਰੰਭ ਹੋਇਆ। ਅੱਜ ਇਸ ਨੂੰ 2021 ਸਾਲ ਗੁਜ਼ਰ ਰਹੇ ਹਨ। ਇਹ ਸੰਮਤ ਈਸਵੀ ਸੰਨ ਤੋਂ ਸਤਵੰਜਾ ਸਾਲ ਪਹਿਲਾਂ ਆਰੰਭ ਹੋਇਆ। ਭਾਰਤ ਵਿਚ ਬਿਕ੍ਰਮਾਜੀਤ ਦੇ ਰਾਜ ਨੂੰ ਮਹਾਨ ਸ਼ਾਂਤੀ ਅਤੇ ਇਨਸਾਫ ਵਾਲਾ ਰਾਜ ਮੰਨਿਆ ਹੈ। ਬਿਕ੍ਰਮਾਜੀਤ ਮਹਾਨ ਵਿਦਵਾਨ ਰਾਜਾ ਸੀ। ਇਸ ਦੇ ਦਰਬਾਰੀ ਵੀ ਵਿਦਵਾਨ ਨੌਂ-ਰਤਨ ਕਹੇ ਜਾਂਦੇ ਹਨ।

ਜਿਸ ਸ਼ਕ ਕੌਮ ਨੂੰ ਮਹਾਰਾਜਾ ਬਿਕ੍ਰਮਾਜੀਤ ਨੇ ਭਾਰੀ ਸ਼ਿਕਸਤ ਦਿੱਤੀ ਸੀ। ਇਹ ਲੋਕ ਡੇਢ ਕੁ ਸੌ ਸਾਲ ਸੰਨ ਈਸਵੀ ਤੋਂ ਪਹਿਲਾਂ ਤੁਰਕਿਸਤਾਨ ਵਿਚ ਵੱਸਦੇ ਸਨ। ਇਹ ਭਾਰਤ ਵਿਚ ਬਦੋਬਦੀ ਆ ਧਸੇ ਸਨ। ਇਹ ਲੋਕ ਮਥਰਾ, ਟੈਕਸਲਾ, ਕਾਠੀਆਵਾੜ ਵਿਚ ਆ ਵੜੇ ਸਨ। ਮਹਾਰਾਜਾ ਬਿਕ੍ਰਮਾਜੀਤ ਨੇ ਇਨ੍ਹਾਂ ਨੂੰ ਮਾਰ ਕੇ ਭਜਾ ਦਿੱਤਾ ਸੀ। ਪੱਛਮੀ ਹਿੰਦ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਸ਼ਕਾਂ ਦਾ ਸਿਰ ਮੁੰਨਿਆ ਹੁੰਦਾ ਹੈ। ਇਹ ਇਹਨਾਂ ਦੀ ਹਾਰ ਦੇ ਨਿਸ਼ਾਨ ਸਨ। ਬਿਕ੍ਰਮਾਜੀਤ ਦਾ ਉਸੇ ਵਿਜੈ ਤੋਂ ਸੰਮਤ ਪ੍ਰਚੱਲਤ ਹੋਇਆ ਸੀ।

(2) ਮਹਾਰਾਜਾ ਅਸ਼ੋਕ ਚਕ੍ਰਵਰਤੀ ਰਾਜਾ ਹੋਇਆ। ਇਸ ਦਾ ਰਾਜ ਅਫ਼ਗਾਨਿਸਤਾਨ ਤੋਂ ਲੈ ਕੇ ਲੰਕਾ ਤੱਕ ਚਾਰੇ ਪਾਸੀਂ ਫੈਲਿਆ। ਚੀਨ, ਬਰਮਾ ਆਦਿ ਸਾਰੇ ਉਸ ਦਾ ਸਿੱਕਾ ਮੰਨਦੇ ਸਨ।

ਅਸ਼ੋਕ ਦਾ ਪੂਰਾ ਨਾਂਅ ਅਸ਼ੋਕ ਵਰਧਮਾਨ ਸੀ ਇਸ ਦੀ ਰਾਜਧਾਨੀ ਪਟਨਾ ਸ਼ਹਿਰ (ਉੱਤਰ ਪ੍ਰਦੇਸ਼) ਸੀ। ਉਸ ਸਮੇਂ ਪਟਨੇ ਦਾ ਨਾਂਅ ਪਾਟਲੀਪੁੱਤਰ ਸੀ। ਅਸ਼ੋਕ ਮਹਾਰਾਜਾ ਚੰਦਰ ਗੁਪਤ ਦਾ ਪੋਤਰਾ ਸੀ। ਮਹਾਰਾਜਾ ਅਸ਼ੋਕ ਦੇ ਰਾਜ ਦੀ ਹੋਂਦ ਈਸਵੀ ਸੰਨ ਤੋਂ ਪੌਣੇ ਕੁ ਤਿੰਨ ਸੌ ਸਾਲ ਪਹਿਲਾਂ ਦੱਸੀ ਗਈ ਹੈ, ਹੋਰ ਵੀ ਕਈ ਲੇਖ ਹਨ। ਮਹਾਰਾਜਾ ਅਸ਼ੋਕ ਨੇ ਬੁੱਧ ਧਰਮ ਨੂੰ ਧਾਰਨ ਕਰ ਲਿਆ ਸੀ। ਉਸ ਦੇ ਦਾਨ ਨਾਲ ਸੱਤਰ ਹਜ਼ਾਰ ਬੋਧੀ ਪੁਜਾਰੀ

ਪਲਦੇ ਸਨ। ਮਹਾਰਾਜੇ ਨੇ ਬੁੱਧ ਧਰਮ ਦੇ ਪ੍ਰਚਾਰ ਵਾਸਤੇ 84 ਹਜ਼ਾਰ ਹੁਕਮੀ ਪਟੇ ਉਕਰਵਾਕੇ ਲਗਵਾਏ। ਨੇਮ ਦੱਸੇ ਗਏ, ਜੋ ਪਰਜਾ ਵਾਸਤੇ ਹੁਕਮਨ ਮੰਨਣੇ ਪੈਂਦੇ ਸਨ। ਇਸ ਦੇ ਪ੍ਰਚਾਰ ਨਾਲ ਲਗਪਗ ਉਸ ਸਮੇਂ ਪੰਜਾਹ ਕਰੋੜ ਪੁਰਸ਼ ਬੁਧ ਧਰਮ ਵਿਚ ਸ਼ਾਮਲ ਹੋਏ। ਲੰਕਾ, ਚੀਨ, ਜਾਪਾਨ, ਬਰਮਾ ਆਦਿ ਵਿਚ ਬੁੱਧ ਧਰਮ ਫੈਲਿਆ। ਭਾਰਤ ਉਸ ਵੇਲੇ ਏਸ਼ੀਆ ਦਾ ਪ੍ਰਧਾਨ ਦੇਸ਼ ਮੰਨਿਆ ਜਾਂਦਾ ਸੀ।

ਮਹਾਰਾਜਾ ਅਸ਼ੋਕ ਦੀ ਪੁੱਤਰੀ 'ਚਾਰਮੁਤੀ' ਨੇ ਸ਼ਾਦੀ ਨਾ ਕਰਵਾ ਕੇ ਬੁੱਧ ਧਰਮ ਦਾ ਬਹੁਤ ਪ੍ਰਚਾਰ ਕੀਤਾ। ਸਾਰੇ ਹੁਕਮ ਅਤੇ ਗ੍ਰੰਥ ਪਾਲੀ ਭਾਸ਼ਾ ਵਿਚ ਲਿਖੇ ਗਏ ਸਨ। ਕਈਆਂ ਨੇ ਅਸ਼ੋਕ ਵਰਧਮਾਨ ਦਾ ਨਾਂਅ ਪ੍ਰਿਐ-ਦਰਸ਼ਨ ਵੀ ਲਿਖਿਆ ਹੈ। ਭਾਵ, ਸਭ ਵਾਸਤੇ ਪਿਆਰਾ ਰਾਜਾ। ਬੁੱਧ ਧਰਮ ਦੀ ਸਿੱਖਿਆ 'ਅਹਿੰਸਾ ਪਰਮੋ ਧਰਮੰ' ਨਾਲ ਭਾਰਤ ਵਿਚ ਸਿਪਾਹਗੀਰੀ ਖ਼ਤਮ ਹੁੰਦੀ ਗਈ ਅਤੇ ਭਾਰਤ ਸ਼ਸਤਰ-ਵਿਦਿਆ ਵੱਲੋਂ ਖਾਲੀ ਹੁੰਦਾ ਗਿਆ ਜਿਸ ਕਰਕੇ ਇਤਨੀ ਵੱਡੀ ਸਲਤਨਤ ਖ਼ਾਤਮੇ ਨੂੰ ਪਹੁੰਚੀ। ਮੌਜੂਦਾ ਭਾਰਤ ਸਰਕਾਰ ਨੇ ਆਪਣਾ ਸ਼ਾਹੀ ਚਿੰਨ੍ਹ ਅਸ਼ੋਕ ਚੱਕਰ ਅਪਨਾਇਆ ਹੈ ਅਤੇ ਸ਼ੇਰਾਂ ਵਾਲਾ ਚਿੰਨ੍ਹ ਸਰਕਾਰੀ ਕਾਗ਼ਜ਼ਾਂ 'ਤੇ ਛਾਪਿਆ ਜਾਂਦਾ ਹੈ।





# ਰਮਾਇਣ

ਰਮਾਇਣ ਅਤੇ ਮਹਾਭਾਰਤ ਦੋਵੇਂ ਵੱਡੇ ਤਾਰੀਖੀ ਗਰੰਥ ਹਨ। ਰਮਾਇਣ ਵਿਚ ਸ੍ਰੀ ਰਾਮ ਚੰਦਰ ਜੀ ਦਾ ਜੀਵਨ ਬ੍ਰਿਤਾਂਤ ਅਤੇ ਲੰਕਾਪਤੀ ਰਾਵਨ ਨਾਲ ਯੁੱਧ ਕਰਨ ਦੇ ਪ੍ਰਸੰਗ ਹਨ। ਇਹ ਗਰੰਥ ਸਭ ਤੋਂ ਪਹਿਲਾਂ ਰਿਸ਼ੀ ਬਾਲਮੀਕ ਨੇ ਲਿਖਿਆ ਸੀ, ਬੋਲੀ ਸੰਸਕ੍ਰਿਤ ਹੈ। ਇਸ ਦੇ ਚੌਵੀ ਹਜ਼ਾਰ ਸਲੋਕ ਹਨ। ਛੇ ਸੌ ਸੰਤਾਲੀ ਅਧਿਆਇ ਹਨ ਜੋ ਸੱਤ ਕਾਂਡਾਂ ਵਿਚ ਵੰਡੇ ਗਏ ਹਨ। ਕਈਆਂ ਵਿਚ ਵੱਧ ਘੱਟ ਵੀ ਵੇਖੀਦੇ ਹਨ। ਅਧਿਆਇ ਇਸ ਤਰ੍ਹਾਂ ਹਨ : ਪਹਿਲਾ ਬਾਲਕਾਂਡ, ਦੂਜਾ ਅਯੁੱਧਿਆ ਕਾਂਡ, ਇਸ ਵਿਚ ਰਾਜਾ ਦਸ਼ਰਥ ਦੀ ਰਾਜਧਾਨੀ ਦੇ ਹਾਲ ਅਤੇ ਰਾਮ ਚੰਦਰ ਦੇ ਬਨਵਾਸ ਹੋਣ ਦੇ ਪ੍ਰਸੰਗ ਹਨ। ਤੀਜੇ ਕਾਂਡ ਵਿਚ ਆਰਵਯ ਅਰਥਾਤ ਰਾਮ ਚੰਦਰ ਦੇ ਬਨਵਾਸ ਦੇ ਪ੍ਰਸੰਗ ਅਤੇ ਸ੍ਰੀ ਸੀਤਾ ਦੇ ਚੁਰਾਏ ਜਾਣ ਦੇ ਪ੍ਰਸੰਗ ਹਨ। ਚੌਥੇ ਕਾਂਡ ਵਿਚ ਕਿਸ਼ਕਿੰਧਾ ਭਾਵ ਰਾਮ ਚੰਦਰ ਜੀ ਦਾ ਸੁਗ੍ਰੀਵ ਦੀ ਰਾਜਧਾਨੀ, ਕਿੰਧਾ ਕੋਲ ਰਹਿਣਾ ਅਤੇ ਸ੍ਰੀ ਸੀਤਾ ਜੀ ਦੀ ਖੋਜ-ਭਾਲ ਕਰਨ ਦੇ ਪ੍ਰਸੰਗ ਹਨ।

ਪੰਜਵਾਂ ਹੈ ਸੁੰਦਰ-ਕਾਂਡ ਭਾਵ ਹਨੂਮਾਨ ਵਲੋਂ ਸੀਤਾ ਦਾ ਪਤਾ ਲਾਉਣਾ ਅਤੇ ਰਾਮ ਚੰਦਰ ਜੀ ਦਾ ਫ਼ੌਜ ਸਮੇਤ ਸੁੰਦਰ ਰਸਤਿਆਂ ਵਿਚ ਦੀ ਲੰਘ ਕੇ ਲੰਕਾ 'ਤੇ ਧਾਵਾ ਬੋਲਣਾ ਆਦਿ। ਛੇਵਾਂ ਯੁੱਧ-ਕਾਂਡ ਜਾਂ ਲੰਕਾ-ਕਾਂਡ, ਰਾਵਣ ਨਾਲ ਜੰਗ ਕਰਨਾ, ਸ੍ਰੀ ਸੀਤਾ ਜੀ ਨੂੰ ਵਾਪਸ ਲੈ ਕੇ ਅਯੁੱਧਿਆ ਪਹੁੰਚਣਾ ਅਤੇ ਰਾਜਗੱਦੀ 'ਤੇ ਬੈਠਣਾ। ਸਤਵਾਂ ਕਾਂਡ ਅਰਥਾਤ ਅਯੁੱਧਿਆ ਵਿਚ ਨਿਵਾਸ ਅਤੇ ਸੀਤਾ ਜੀ ਨੂੰ ਬਨਵਾਸ ਦੇਣਾ, ਲਵ ਅਤੇ ਕੁਸ਼ ਦਾ ਜਨਮ ਹੋਣਾ, ਅਸ਼ਵਮੇਧ ਯੱਗ ਦਾ ਕਰਨਾ, ਮੁੜ ਸ੍ਰੀ ਸੀਤਾ ਜੀ ਦਾ ਮਿਲਾਪ ਹੋਣਾ, ਉਪਰੰਤ ਰਾਮ ਜੀ ਦਾ ਪਰਿਵਾਰ ਸਮੇਤ ਦੇਵ ਲੋਕ ਨੂੰ ਜਾਣਾ ਆਦਿ। ਪੱਛਮੀ ਵਿਦਵਾਨਾਂ ਦਾ ਖ਼ਿਆਲ ਹੈ ਕਿ ਰਮਾਇਣ ਗ੍ਰੰਥ ਸੰਨ ਈਸਵੀ ਤੋਂ ਚਾਰ ਸੌ ਸਾਲ ਭਾਵ ਦੋ ਸੌ ਸਾਲ ਦੇ ਵਿਚਕਾਰ ਲਿਖਿਆ ਹੈ।

ਰਿਸ਼ੀ ਬਾਲਮੀਕ ਜੀ ਤੋਂ ਪਿੱਛੋਂ ਪੰਡਿਤ ਵਿਆਸ ਜੀ ਨੇ ਅਧਿਆਤਮ ਰਮਾਇਣ ਲਿਖੀ ਜੋ ਬ੍ਰਹਮੰਡ ਪੁਰਾਣ ਦਾ ਇੱਕ ਹਿੱਸਾ ਹੈ।

ਇਸ ਤੋਂ ਪਿਛੋਂ ਹੋਰ ਵਿਦਵਾਨਾਂ ਨੇ ਵੀ ਰਮਾਇਣਾਂ ਲਿਖੀਆਂ ਹਨ। ਜਿਵੇਂ ਕਿ ਪੰਡਤ ਤੁਲਸੀ ਦਾਸ ਆਦਿ ਨੇ ਲਗਪਗ ਸੋਲ੍ਹਾਂ ਸਤਾਰਾਂ ਲਿਖੀਆਂ ਹਨ।

(2) ਇਸ ਗ੍ਰੰਥ ਦੇ ਅਠਾਰਾਂ ਪਰਵ ਇਸ ਕ੍ਰਮ ਅਨੁਸਾਰ ਹਨ : ਆਦਿ, ਸਭਾ ਵਨ, ਵਿਰਾਟ, ਉਦਯੋਗ, ਭੀਸ਼ਮ, ਦੇਵ, ਕਰਣ, ਸ਼ੱਲਿਆ, ਸੌਪਤਿਕ, ਸਤ੍ਰੀ, ਸਾਤਿ, ਅਨੁਸ਼ਾਸਨ, ਅਸਵਮੇਧ, ਆਸ਼੍ਰਮਵਾਸੀ, ਮੌਸ਼ਲ ਮਹਾਂ ਪ੍ਰਸਥਾਨ, ਸਵਰਗ ਅਰੋਹਣ।

ਮਹਾਭਾਰਤ ਦਾ ਜੰਗ 950 ਸਾਲ ਈਸਾ ਪੂਰਬ ਹੋਣਾ ਦੱਸਿਆ ਗਿਆ ਹੈ। ਇਸ ਜੰਗ ਦੇ ਆਗੂ ਸ੍ਰੀ ਕ੍ਰਿਸ਼ਨ ਜੀ ਦੁਆਪਰ ਯੁੱਗ ਦੇ ਅਵਤਾਰ ਸਨ। ਆਪ ਕੌਰਵਾਂ ਪਾਂਡਵਾਂ ਦੇ ਰਿਸ਼ਤੇਦਾਰ ਹੋਣ ਕਰਕੇ ਆਪਣੀ ਫ਼ੌਜ ਉਹਨਾਂ ਦੀ ਇੱਛਾ ਅਨੁਸਾਰ ਕੌਰਵਾਂ ਨੂੰ ਦਿੱਤੀ ਅਤੇ ਆਪ ਸਰੀਰਕ ਕਰਕੇ ਪਾਂਡਵਾਂ ਦੇ ਪੱਖੀ ਰਹੇ। ਅਰਜਨ ਦੇ ਰਥਵਾਹੀ ਬਣ ਕੇ ਜੰਗ ਕਰਵਾਇਆ। ਜੇਕਰ ਆਪ ਚਾਹੁੰਦੇ, ਜੰਗ ਟਲ ਵੀ ਸਕਦਾ ਸੀ। ਆਪ ਜੀ ਨੇ ਗੀਤਾ ਦਾ ਉਪਦੇਸ਼ ਕਰਕੇ ਜੰਗ ਵਲੋਂ ਉਪਰਾਮ ਹੋ ਰਹੇ ਅਰਜਨ ਨੂੰ ਜੰਗ ਹਿੱਤ ਉਕਸਾਇਆ। ਗ੍ਰੰਥ ਸ੍ਰੀ ਗੀਤਾ, ਮਹਾਭਾਰਤ ਭੀਸ਼ਮ ਪਰਵ ਦਾ ਇੱਕ ਪਾਠ ਹੈ ਜਿਸ ਦੇ ਸੱਤ ਸੌ ਸਲੋਕ ਅਤੇ ਅਠਾਰਾਂ ਅਧਿਆਇ ਹਨ।

ਸ੍ਰੀ ਗੀਤਾ ਵਿਚ ਵੇਦਾਂਤ ਦੇ ਮਤਿ ਦਾ ਸਿਧਾਂਤ ਮੁਖ ਰੱਖਿਆ ਹੈ। ਜਿੱਥੇ ਗੀਤਾ ਉਚਾਰੀ ਸੀ। ਉਸ ਥਾਂ ਦਾ ਨਾਂਅ ਜਯੋਤਿਸਰ ਜਾਂ ਗੀਤਾ ਭਵਨ ਹੈ।

ਗੀਤਾ ਭਵਨ ਨਾਂਅ ਦਾ ਮੰਦਰ ਵੀ ਹੈ। ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਸ੍ਰੀ ਗੀਤਾ ਦਾ ਉਚਾਰਨਾ ਤੇ ਲਿਖਣਾ ਪੰਡਤ ਵਿਆਸ ਦਾ ਹੈ। ਪ੍ਰਸ਼ਨੋਤਰੀ ਤੋਂ ਵੀ ਏਹੋ ਗੱਲ ਅਨੁਭਵ ਹੁੰਦੀ ਹੈ।







# ਚੌਰਾਸੀ ਲੱਖ ਜੂਨਾਂ

ਵਿਦਵਾਨ ਕਹਿੰਦੇ ਹਨ ਕਿ ਨੌਂ ਲੱਖ ਕਿਸਮ ਦੇ ਜੀਵ ਪਾਣੀ ਵਿਚ ਹਨ ਅਤੇ 10 ਲੱਖ ਹਵਾ ਵਿਚ ਉੱਡਣ ਵਾਲੇ, ਭਾਵ ਖੰਭਾਂ ਵਾਲੇ ਅਤੇ 20 ਲੱਖ ਸਥਿਰ ਰਹਿਣ ਵਾਲੇ ਅਰਥਾਤ ਬਨਾਸਪਤੀ ਦਰਖਤ ਆਦਿ ਜੋ ਚਲ ਫਿਰ ਨਹੀਂ ਸਕਦੇ। 11 ਲੱਖ ਪੇਟ ਦੇ ਭਾਰ ਚੱਲਣ ਵਾਲੇ ਸਰਪ ਕ੍ਰਿਮ ਆਦਿਕ ਅਤੇ 30 ਲੱਖ ਚੋਪਾਏ ਭਾਵ ਚਾਰ ਪੈਰਾਂ ਵਾਲੇ ਪਸ਼ੂ, ਬੌਲਦ, ਘੋੜੇ ਆਦਿਕ ਅਤੇ 4 ਲੱਖ ਮਨੁੱਖ ਜਾਤੀ ਦੇ ਜੀਵ ਹਨ ਜਿਨ੍ਹਾਂ ਵਿਚ ਬਾਂਦਰ, ਬਨਮਾਣੂ (ਜੰਗਲੀ) ਆਦਿਕ ਹਨ।

ਜੈਨ ਮੱਤ ਦੇ ਵਿਦਵਾਨਾਂ ਨੇ ਇਸ ਤਰ੍ਹਾਂ ਦਾ ਲੇਖਾ ਦੱਸਿਆ ਹੈ ਕਿ 7 ਲੱਖ ਪ੍ਰਿਥਵੀ ਵਿਚ, 7 ਲੱਖ ਪਾਣੀ ਵਿਚ, 7 ਲੱਖ ਹਵਾ ਵਿਚ ਅਤੇ 7 ਲੱਖ ਅਗਨੀ ਵਿਚ, ਚੌਦਾਂ ਲੱਖ ਝਾੜੀਆਂ, ਦਰੱਖਤਾਂ ਆਦਿਕ ਵਿਚ, 2 ਲੱਖ ਇੰਦਰੀਆਂ ਵਾਲੇ ਅਰਥਾਤ ਜੋ ਤੁਚਾ ਅਤੇ ਮੁਖ ਰੱਖਦੇ ਹਨ। 2 ਲੱਖ ਤਿੰਨ ਇੰਦਰੀਆਂ ਵਾਲੇ, ਭਾਵ ਜਿਨ੍ਹਾਂ ਦੇ ਤੁਚਾ, ਨੇਤਰ ਅਤੇ ਮੂੰਹ ਹਨ, 2 ਲੱਖ ਚਾਰ ਇੰਦ੍ਰੀਆਂ ਵਾਲੇ ਭਾਵ ਜਿਨ੍ਹਾਂ ਦੇ ਚਮੜੀ, ਮੁਖ, ਨੱਕ ਅਤੇ ਅੱਖਾਂ ਹਨ, 4 ਲੱਖ ਦੇਵਤੇ ਜੋ ਸੁਰਗਵਾਸੀ ਹਨ, 4 ਲੱਖ ਨਰਕਗਾਮੀ ਹਨ ਅਤੇ 14 ਲੱਖ ਮਨੁੱਖ ਜਾਤੀ ਹੈ ਜੋ ਕਿ ਇੱਕ ਟੰਗੀਏ ਜਾਂ ਦੋ ਟੰਗੀਏ ਅਖਵਾਉਂਦੇ ਹਨ ਅਤੇ 4 ਲੱਖ ਚੁਪਾਏ (ਚਾਰ ਪੈਰਾਂ ਵਾਲੇ) ਪਸ਼ੂ ਹਨ।

ਭਗਤ ਨਾਮਦੇਵ ਜੀ ਨੇ 42 ਲੱਖ ਜੂਨਾਂ ਪਾਣੀ ਵਿਚ, (ਬਿਆਲੀ ਲੱਖ ਜੀਆ ਜਲ ਮਹਿ ਹਤੇ) ਅਤੇ 42 ਲੱਖ ਖ਼ੁਸ਼ਕੀ 'ਤੇ ਦੱਸੀਆਂ ਹਨ। ਇਹ ਵੀ ਪੁਰਾਣੀ ਖੋਜ ਹੈ। ਚੁਰਾਸੀ ਲੱਖ ਜੂਨਾਂ ਨੂੰ ਆਵਾਗਵਨ ਅਰਥਾਤ ਜਨਮ-ਮਰਨ ਦਾ ਚੱਕਰ ਦੱਸਿਆ ਹੈ। ਇਸਲਾਮ ਮਤਿ ਦੇ ਵਿਦਵਾਨ ਆਵਾਗਵਨ ਦੇ ਲੇਖੇ ਨੂੰ ਨਹੀਂ ਮੰਨਦੇ। ਚੁਰਾਸੀ ਲੱਖ ਦੇ ਚੱਕਰ ਦਾ ਜ਼ਿਕਰ ਗੁਰਬਾਣੀ ਵਿਚ ਰਿਵਾਜਣ ਆਉਂਦਾ ਹੈ ਤੇ ਗੁਰੂ ਸਾਹਿਬ ਪ੍ਰਭੂ ਦੀ ਰਚਨਾ ਨੂੰ ਹਿਸਾਬ ਜਾਂ ਗਿਣਤੀ-ਰਹਿਤ ਮੰਨ ਕੇ ਬੇਅੰਤ ਮੰਨਦੇ ਹਨ।





# ਪੁਰਾਣਿਕ ਪ੍ਰਸਿੱਧ ਹਸਤੀਆਂ

ਭਸਮਾਂਰਾਦ ਸ਼ਿਵ ਜੀ ਦਾ ਪਰਮ ਭਗਤ ਸੀ। ਉਸ ਨੂੰ ਵਰ ਪ੍ਰਾਪਤ ਸੀ ਕਿ ਜਿਸ ਦੇ ਸੀਸ 'ਤੇ ਤੂੰ ਹੱਥ ਰੱਖੇਂਗਾ ਭਸਮ ਹੋ ਜਾਊਗਾ। ਇਸ ਨੇ ਸ਼ਿਵ ਜੀ ਨੂੰ ਹੀ ਖ਼ਤਮ ਕਰਕੇ ਪਾਰਵਤੀ ਨੂੰ ਹੀ ਵਰਨਾ ਚਾਹਿਆ ਪਰ ਪਾਰਵਤੀ ਦੀ ਨੀਤੀ ਨਾਲ ਇਹ ਆਪਣੇ ਹੀ ਸੀਸ 'ਤੇ ਹੱਥ ਫੇਰ ਕੇ ਆਪ ਹੀ ਭਸਮ ਹੋ ਗਿਆ। ਇਹ ਪ੍ਰਸੰਗ ਦਸਮ ਗ੍ਰੰਥ ਵਿਚ ਚਰਿੱਤਰ ਨੰਬਰ 141 ਵਿਚ ਵਿਸਥਾਰ ਨਾਲ ਲਿਖਿਆ ਗਿਆ ਹੈ। ਇੱਕ ਹੋਰ ਕਥਾ ਹੈ ਕਿ ਉਰਵਸ਼ੀ ਅਪਛਰਾਂ ਨੂੰ ਵੇਖ ਕੇ ਮਿਤ੍ਰ ਵਰਣ ਦੇਵਤੇ ਦਾ ਵੀਰਜ ਪਾਤ ਹੋ ਗਿਆ ਸੀ। ਜਿਸ ਤੋਂ ਪੰਡਤ ਵਸ਼ਿਸ਼ਠ ਦੀ ਉਤਪਤੀ ਦੱਸੀ ਹੈ। ਵਿਸ਼ਿਸ਼ਠ ਸ੍ਰੀ ਰਾਮ ਚੰਦਰ ਜੀ ਦਾ ਗੁਰੂ ਅਤੇ ਨਿਮ ਰਾਜੇ ਦਾ ਪੁਰੋਹਿਤ ਦੱਸਿਆ ਹੈ।



ਰਿਸ਼ੀ ਰਿਚੀਕ ਦਾ ਪੁੱਤਰ ਜਮਦਗਨ ਬ੍ਰਾਹਮਣ ਸੀ। ਇਸ ਦਾ ਪੁੱਤਰ ਪਰਸਰਾਮ ਸੀ। ਇਹ ਭ੍ਰਿਗੂਵੰਸ਼ੀ ਸੀ। ਇਸੇ ਵੰਸ਼ ਵਿਚੋਂ ਗਾਧ ਦਾ ਪੁੱਤਰ ਵਿਸ਼ਵਾ ਮਿੱਤਰ ਸੀ। ਜੋ ਸਰਾਪ ਦੇਣ ਵਿਚ ਮਾਹਰ ਸੀ। ਜਮਦਗਨ ਦੀ ਇਸਤਰੀ ਰੇਣਕਾ ਸੂਰਜਵੰਸ਼ੀ ਪ੍ਰਸ਼ੇਨਜਿਤ ਦੀ ਪੁੱਤਰੀ ਸੀ ਉਸ ਸਮੇਂ ਚਾਰੇ ਵਰਣਾਂ ਦਾ ਕੋਈ ਖ਼ਾਸ ਪ੍ਰਚਾਰ ਨਹੀਂ ਸੀ। ਪਰਸਰਾਮ ਦਾ ਆਸ਼ਰਮ ਜ਼ਿਲ੍ਹਾ ਗਾਜੀਪੁਰ ਵਿਚ ਜਮਾਨੀਆ ਨਾਂਅ ਨਾਲ ਪ੍ਰਸਿੱਧ ਹੈ। ਕਈ ਥਾਵੀਂ ਦੁਰਵਾਸ਼ੇ ਰਿਸ਼ੀ ਨੂੰ ਅਤ੍ਰਿ ਰਿਸ਼ੀ ਦਾ ਪੁੱਤਰ ਅਨਸੂਆ ਦੇ ਉਦਰ 'ਚੋਂ ਦੱਸਿਆ ਹੈ। ਕ੍ਰਿਸ਼ਨ ਜੀ ਦੀ ਕੁਲ ਯਾਦਵਾਂ ਦਾ ਨਾਸ਼ ਹੋਣਾ, ਦੁਰਵਾਸ਼ਾ ਰਿਸ਼ੀ ਦਾ ਸਰਾਪ ਹੋਣਾ ਦੱਸਿਆ ਹੈ। ਇਸ ਨੇ ਰਾਜਾ ਇੰਦਰ ਦੇ ਰਾਜ ਨੂੰ ਵੀ ਸਰਾਪ ਨਾਲ ਨਾਸ਼ ਕੀਤਾ ਸੀ, ਉਪਰੰਤ ਚੌਦਾਂ ਰਤਨ ਸਮੁੰਦਰ ਵਿਚੋਂ ਕੱਢ ਕੇ ਰਾਜ ਕਾਇਮ ਕੀਤਾ ਸੀ।

ਰਿਖੀ ਉਦਾਲਕ ਦਾ ਪੁੱਤਰ ਰਿਸ਼ੀ ਸਵੇਤਕੇਤ ਸੀ, ਜਿਸ ਨੇ ਕਿ ਸੰਸਾਰ ਵਿਚ ਮਾਤਾ, ਇਸਤਰੀ, ਭੈਣ ਆਦਿ ਰਿਸ਼ਤੇ ਕਾਇਮ ਕਰਕੇ ਅੱਗੇ ਨੂੰ ਸੱਭਿਅਤਾ ਦਾ ਪ੍ਰਚਾਰ ਕੀਤਾ। ਇਸ ਤੋਂ ਪਹਿਲਾਂ ਲੜਕੀ, ਭੈਣ ਨਾਲ ਵਿਭਚਾਰ ਕਰਨ ਨੂੰ ਅਧਰਮ ਨਹੀਂ ਮੰਨਿਆ ਜਾਂਦਾ ਸੀ। ਗਰਗ ਰਿਸ਼ੀ ਜੋ ਕਿ ਵਿਤਥਿ ਰਿਸ਼ੀ ਦਾ ਬੇਟਾ ਸੀ, ਇਸਨੂੰ ਜੋਤਿਸ਼ ਵਿਦਿਆ ਦਾ ਮੋਢੀ ਮੰਨਿਆ ਗਿਆ ਹੈ। ਇਹ ਸ਼ੇਸ਼ਨਾਗ ਦਾ ਚੇਲਾ ਸੀ। ਗਰਗ ਸੂਰਜ ਵੰਸ਼ੀਆਂ ਦਾ ਰਾਜ ਗੁਰੂ ਸੀ। ਇੱਕ ਗੰਧਰਵ ਦੇਵਲ ਰਿਸ਼ੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ। ਉਸ ਨੂੰ ਵਰਣ ਨਾਮੀਂ ਤਲਾਅ

ਵਿਚ ਹਿੰਦੂਆਂ ਨੇ ਫੜ ਲਿਆ ਸੀ। ਦੱਸਿਆ ਗਿਆ ਹੈ ਕਿ ਇਸ ਦੇ ਬੰਧਨ ਵਿਸ਼ਨੂੰ ਜੀ ਨੇ ਕੱਟੇ ਸਨ।

ਕਸ਼ਯਪ ਰਿਸ਼ੀ ਨੂੰ ਬ੍ਰਹਮਾ ਦੇ ਪੁੱਤਰ ਮਰੀਚ ਦਾ ਪੁੱਤਰ ਲਿਖਿਆ ਹੈ। ਅੱਗੇ ਇਸ ਦਾ ਪੁੱਤਰ ਵਾਮਨ (ਬੌਣਾ) ਅਵਤਾਰ ਮੰਨਿਆ ਗਿਆ ਹੈ। ਦਖਯ ਪ੍ਰਜਾਪਤ ਦੀਆਂ ਤੇਰਾਂ ਲੜਕੀਆਂ ਕਸ਼ਯਧ ਨੇ ਵਰੀਆਂ ਸਨ। ਵਧੇਰੇ ਦੇਵਤੇ ਇਹਨਾਂ ਤੋਂ ਹੀ ਜਨਮੇ ਮੰਨੇ ਗਏ ਹਨ। ਕਿਧਰੇ ਧਨੰਤਰ ਵੈਦ ਜੋ ਚੌਦ੍ਹਾਂ ਰਤਨਾਂ ਵਿਚੋਂ ਸੀ, ਇਸ ਨੂੰ ਕਾਂਸ਼ੀ ਦੇ ਰਾਜਾ ਧਵਨ ਦਾ ਪੁੱਤਰ ਦੱਸਿਆ ਹੈ। ਇਸ ਨੇ ਭਰਦਵਾਜ ਤੋਂ ਹਿਕਮਤ ਸਿਖੀ ਸੀ। ਕਿਧਰੇ ਧਨੰਤਰ ਨੂੰ ਇੰਦਰ ਨੇ ਸਵਰਗਾਂ ਤੋਂ ਭੇਜਿਆ ਦੱਸਿਆ ਹੈ।

ਸੂਰਜ ਦਾ ਰਥਵਾਹੀ ਵਿਨਤਾ ਦਾ ਪੁੱਤਰ ਅਰੁਣ ਪਿੰਗਲਾ ਮੰਨਿਆ ਹੈ। ਇਸ ਦਾ ਵੱਡਾ ਭਾਈ ਗਰੁੜ ਵਿਸ਼ਨੂੰ ਦੀ ਸਵਾਰੀ ਦਿੰਦਾ ਹੈ। ਅਰੁਣ ਦਾ ਹੇਠਲਾ ਹਿੱਸਾ ਨਹੀਂ ਹੈ। ਸੂਰਜ ਦੀ ਲਾਲੀ ਇਸੇ ਦੀ ਲਿਖੀ ਹੈ। ਗਰੁੜ ਦਾ ਹੇਠਲਾ ਹਿੱਸਾ ਪੰਖੀ ਦਾ, ਉਪਰਲਾ ਮਨੁੱਖ ਦਾ ਹੈ। ਅਤ੍ਰਿ ਰਿਸ਼ੀ ਦਾ ਪੁੱਤਰ ਸੋਮ, ਅਨਸੂਈਆ ਤੋਂ ਜਨਮਿਆ। ਚੰਦਰਮਾ ਦੀ ਮਹਾਰਾਣੀ ਦਾ ਨਾਂਅ ਰੋਹਿਣੀ ਹੈ। ਸੋਮਾ ਨੇ ਆਪਣੇ ਦੇਵ ਗੁਰੂ ਬ੍ਰਿਹਸਪਤਿ ਦੀ ਇਸਤਰੀ ਚੁਰਾਈ ਸੀ, ਜਿਸ ਦਾ ਨਾਂਅ ਤਾਰਾ ਸੀ, ਇਸ ਤੋਂ ਚੰਦਰਮਾ ਦਾ ਪੁੱਤਰ ਬੁੱਧ ਹੈ। ਇਸ ਤੋਂ ਚੰਦਰਵੰਸ਼ੀ ਕੁਲ ਚੱਲਦੀ ਦੱਸੀ ਹੈ। ਬੁਧ ਇੱਕ ਗ੍ਰਹਿ ਵੀ ਹੈ। ਰਿਸ਼ੀ ਦਧੀਚ ਸਾਂਤਿ ਦੇ ਪੇਟੋਂ ਅਥਰਬ ਦਾ ਪੁੱਤਰ ਸੀ। ਕਥਾ ਹੈ ਕਿ ਦਧੀਚ ਦੀਆਂ ਹੱਡੀਆਂ ਦੇ ਸ਼ਸਤਰ ਨਾਲ ਇੰਦਰ ਨੇ ਦੈਂਤਾਂ ਨੂੰ ਮਾਰਿਆ ਸੀ।

ਭਾਗਵਤ ਦੀ ਕਥਾ ਮੂਜਬ, ਸ੍ਰੀ ਕ੍ਰਿਸ਼ਨ ਜੀ ਦਾ ਗੁਰੂ ਸੰਨਿਆਸੀ ਸੰਦੀਪਨ ਸੀ। ਕੁਬੇਰ ਦੇਵਤੇ ਦਾ ਪੁੱਤਰ ਨਾਲ ਕੂਵਰ, ਇਸ ਦਾ ਪੁੱਤਰ ਮਣਗ੍ਰੀਵ ਜਿਸ ਨੂੰ ਕਿ ਨਾਰਦਾਂ ਨੇ ਬ੍ਰਿਛ ਹੋਣ ਦਾ ਸਰਾਪ ਦਿੱਤਾ। ਮਹਾਭਾਰਤ ਅਨੁਸਾਰ ਕ੍ਰਿਸ਼ਨ ਜੀ ਨੇ ਬ੍ਰਿਛਾਂ ਦੇ ਜੋੜੇ ਨੂੰ ਉਖਲੀ ਨਾਲ ਪੁੱਟ ਕੇ ਮੁਕਤ ਕੀਤਾ ਸੀ। ਪੁਰਾਣਾਂ ਦੀ ਕਥਾ ਮੂਜਬ, ਜਟਾਯੂ ਸੂਰਜ ਦੇ ਰਥਵਾਹੀ ਅਰੁਣ ਦਾ ਪੁੱਤਰ ਸੀ, ਇਸਨੂੰ ਗਿਰਜਾਂ ਦਾ ਰਾਜਾ ਕਿਹਾ ਹੈ। ਸੀਤਾ ਦੇ ਉਧਾਲੇ ਜਾਣ ਦੇ ਹਾਲਾਤ ਜਟਾਯੂ ਨੇ ਹੀ ਸ੍ਰੀ ਰਾਮ ਚੰਦਰ ਜੀ ਨੂੰ ਦੱਸੇ ਸਨ। ਇਹ ਰਾਜਾ ਦਸ਼ਰਥ ਦਾ ਮਿੱਤਰ ਸੀ।

ਅਸ਼ਟਾਵਕਰ ਉਦਾਲਕ ਰਿਸ਼ੀ ਦਾ ਪੁੱਤਰ ਸੀ। ਮਹਾਭਾਰਤ ਵਿਚ ਇਸ ਦੀ ਕਥਾ ਹੈ ਕਿ ਇਸ ਨੂੰ ਉਦਾਲਕ ਨੇ ਸਰਾਪ ਦਿੱਤਾ ਸੀ, ਜਿਸ ਕਾਰਨ ਇਸ ਦੇ ਸਰੀਰ ਵਿਚ ਅੱਠ ਵਲ ਪੈਂਦੇ ਸਨ। ਦੂਜੀ ਕਥਾ ਹੈ ਕਿ ਅਸਤਿ ਰਿਸ਼ੀ ਦਾ ਪੁੱਤਰ ਦੇਵਲਾ, ਜੋ ਗੰਧਮਾਧਨ ਪਹਾੜ ਵਿਚ ਤਪ ਕਰਦਾ ਸੀ, ਉਸ ਨੂੰ ਅਪੱਛਰਾ ਨੇ ਸ਼ਾਦੀ ਲਈ ਕਿਹਾ। ਇਹ ਨਹੀਂ ਮੰਨਿਆ, ਉਨ੍ਹਾਂ ਨੇ ਸਰਾਪ ਦੇ ਦਿੱਤਾ ਕਿ ਤੇਰਾ ਸੁੰਦਰ ਸਰੀਰ ਕੋਝਾ ਹੋਵੇ। ਸੋ ਇਸ ਕਥਾ ਮੂਜਬ ਦੇਵਲ ਅਸ਼ਟਾਵਕਰ ਹੋ ਕੇ ਜੰਮਿਆ। ਕਈ ਥਾਵੀਂ ਅਸ਼ਟਾਵਕਰ ਨੂੰ ਜਨਕ ਰਾਜੇ ਦਾ ਗੁਰੂ ਮੰਨਿਆ ਹੈ।

ਰਮਾਇਣ ਦਾ ਲਿਖਾਰੀ ਪੰਡਤ ਤੁਲਸੀ ਦਾਸ ਬ੍ਰਾਹਮਣ ਰਾਜਾਪੁਰ ਜ਼ਿਲ੍ਹਾ ਬਾਂਦਾ ਦਾ ਸੀ। ਪਿਤਾ ਆਤਮਾ ਰਾਮ, ਮਾਤਾ ਦਾ ਨਾਂਅ 'ਤੁਲਸੀ' ਇਸੇ ਦੇ ਨਾਂਅ 'ਤੇ ਰਮਾਇਣ ਹੈ। ਇਸ ਦਾ ਜਨਮ ਸੰਨ 1589 ਦਾ ਸੀ। ਰਮਾਇਣ ਸੰਮਤ 1631 ਨੂੰ ਅਰੰਭੀ। ਇਸ ਦਾ ਚਲਾਣਾ ਸੰਮਤ 1620 ਵਿਚ ਗੰਗਾ ਦੇ ਕੰਢੇ 'ਤੇ ਹੋਇਆ।

ਉਤਥ ਰਿਸ਼ੀ ਅੰਗਰਾ ਰਿਸ਼ੀ ਦੀ ਪੁੱਤਰੀ ਸ਼ਰਧਾ ਦੇ ਉਦਰ ਤੋਂ ਸੀ। ਇਸ ਨਾਲ ਸੋਮ ਦੀ ਪੁੱਤਰੀ ਭੱਦਰਾ ਦਾ ਵਿਆਹ ਹੋਇਆ ਪਰ ਵਰੁਣ ਦੇਵਤਾ ਉਸ ਨੂੰ ਉਧਾਲ ਕੇ ਲੈ ਗਿਆ ਸੀ, ਉਤਥ ਨੇ ਕ੍ਰੋਧ ਵਿਚ ਆ ਕੇ ਸਾਰਾ ਸਮੁੰਦਰ ਪੀ ਲਿਆ। ਵਰੁਣ ਦਾ ਤਾਲਾਬ ਵੀ ਸੁੱਕ

ਗਿਆ। ਅੰਤ ਤੰਗ ਆ ਕੇ ਉਸ ਨੇ ਮੁਆਫ਼ੀ ਮੰਗੀ ਅਤੇ ਉਤਥ ਦੀ ਇਸਤਰੀ ਮੋੜੀ। ਮਹਾਭਾਰਤ ਵਿਚ ਇਸ ਦਾ ਨਾਂਅ ਮਮਤਾ ਦੱਸਿਆ ਹੈ। ਉਤਥ ਦਾ ਛੋਟਾ ਭਾਈ ਬ੍ਰਿਹਸਪਤਿ ਦੱਸਿਆ ਹੈ ਜੋ ਕਿ ਦੇਵਤਿਆਂ ਦਾ ਗੁਰੂ ਮੰਨਿਆ ਹੈ।

ਅਸ਼ਵਥਾਮਾ, ਕਿਰਪੀ ਦੇ ਉਦਰ ਤੋਂ ਦਰੋਣਾਚਾਰਜ ਮਹਾਂਰਿਸ਼ੀ ਦਾ ਪੁੱਤਰ ਸੀ। ਦੁਰਜੋਧਨ ਦੀ ਫ਼ੌਜ ਵਿਚ ਇਹ ਜਰਨੈਲ ਸੀ। ਕੌਰਵਾਂ ਦੀ ਸਾਰੀ ਫ਼ੌਜ ਦੇ ਮਰਨ ਪਿਛੋਂ ਇਹ ਜ਼ਿੰਦਾ ਸੀ। ਕਿਰਪ ਅਤੇ ਕ੍ਰਿਤ ਵਰਮਾ ਇਸ ਦੇ ਸਾਥੀ ਸਨ। ਚੂੰਕਿ ਕ੍ਰਿਸ਼ਨ ਦਾ ਪੁੱਤਰ ਸ੍ਰਿਸਟਦੁਮਨ ਨੂੰ ਸੁੱਤੇ ਨੂੰ ਅਤੇ ਦਰੋਪਦੀ ਦੇ ਪੁੱਤਰ ਸ਼ਿਖੰਡੀ ਨੂੰ ਮਾਰਿਆ ਇਨ੍ਹਾਂ ਦੇ ਪੰਜੇ ਪੁੱਤਰ ਖ਼ਤਮ ਕੀਤੇ। ਪ੍ਰੀਖਤ ਨੂੰ ਗਰਭ ਵਿਚ ਬ੍ਰਹਮ ਅਸਤਰ ਨਾਲ ਮਾਰਿਆ। ਸੁਤਿਆਂ ਨੂੰ ਮਾਰਨਾ ਅਤਿ ਕਾਇਰਤਾ ਸੀ। ਸ੍ਰੀ ਕ੍ਰਿਸ਼ਨ ਨੇ ਅਸ਼ਵਥਾਮੇ ਨੂੰ ਸਰਾਪ ਦਿੱਤਾ ਅਤੇ ਪ੍ਰੀਖਤ ਨੂੰ ਬਚਾ ਲਿਆ, ਜੋ ਪਾਂਡਵਾਂ ਤੋਂ ਪਿਛੋਂ ਰਾਜਾ ਬਣਿਆ। ਬਾਕੀ ਤੰਬੂ ਵਿਚ ਸੁੱਤੇ ਪਏ ਮਾਰਨ ਕਰਕੇ ਦਰੋਪਦੀ ਨੇ ਬਦਲੇ ਵਾਸਤੇ ਕਿਹਾ ਚੂੰਕਿ ਅਸ਼ਵਧਾਮਾ ਬ੍ਰਾਹਮਣ ਹੱਤਿਆ ਤੋਂ ਡਰ ਕੇ ਪਾਂਡਵਾਂ ਨੇ ਨਹੀਂ ਮਾਰਿਆ। ਉਸ ਦੇ ਮਸਤਕ ਦੀ ਕੀਮਤੀ ਮਣੀ ਖੋਹ ਲਈ ਜੋ ਕਿ ਯੁਧਿਸ਼ਟਰ ਨੇ ਆਪਣੇ ਮੁਕਟ ਵਿਚ ਲਗਾਈ।

ਸੁਦਾਮਾ ਬ੍ਰਾਹਮਣ ਸ੍ਰੀ ਕ੍ਰਿਸ਼ਨ ਜੀ ਦਾ ਹਮ-ਜਮਾਤੀ ਅਤੇ ਮਿੱਤਰ ਸੀ। ਮਾਇਆ ਵੱਲੋਂ ਗ਼ਰੀਬ ਸੀ, ਚੂੰਕਿ ਕ੍ਰਿਸ਼ਨ ਜੀ ਆਪਣੇ ਨਾਨੇ ਉਗ੍ਰਸੈਨ ਦਾ ਰਾਜ ਲੈ ਕੇ ਮਥਰਾ ਵਿਚ ਰਾਜ ਕਰਦਾ ਸੀ।

ਇਹ ਕ੍ਰਿਸ਼ਨ ਜੀ ਕੋਲ ਗਿਆ। ਅੱਗੋਂ ਆਉ ਭਗਤ ਕਰਕੇ ਕ੍ਰਿਸ਼ਨ ਜੀ ਨੇ ਪੁਰਾਣੀ ਮਿੱਤਰਤਾ ਕਰਕੇ ਬਹੁਤ ਸਾਰਾ ਧਨ ਦੇ ਕੇ ਇਸ ਦੀ ਗ਼ਰੀਬੀ ਦੂਰ ਕਰ ਦਿੱਤੀ। ਉਦਊ ਕ੍ਰਿਸ਼ਨ ਜੀ ਦਾ ਮਾਮਾ ਅਕ੍ਰੂਰ ਸ੍ਰੀ ਕ੍ਰਿਸ਼ਨ ਜੀ ਦਾ ਚਾਚਾ ਸੀ। ਬਿਦਰ ਵੀ ਕ੍ਰਿਸ਼ਨ ਜੀ ਦਾ ਭਗਤ ਸੀ। ਇਹ ਕੌਰਵਾਂ, ਪਾਂਡਵਾਂ ਦਾ ਭਾਈ ਸੀ। ਸਦੇਸਨਾਂ ਨਾਮੀ ਗੋਲੀ ਤੋਂ ਜਨਮ ਹੋਣ ਕਰਕੇ ਇਸਨੂੰ ਦਾਸੀਸੁਤ ਕਿਹਾ ਗਿਆ। ਜੰਗ ਸਮੇਂ ਇਹ ਦੁਰਯੋਧਨ ਦੇ ਹੱਕ ਵਿਚ ਸੀ। ਮਹਾਭਾਰਤ ਅਨੁਸਾਰ ਪਿਛਲੇ ਜਨਮ ਵਿਚ ਧਰਮ ਰਾਜਾ ਸੀ। ਮਾਂਦਵਾਘ ਰਿਸ਼ੀ ਦਾ ਸਰਾਪ ਹੋਣ ਕਰਕੇ ਦਾਸਸੁਤ ਹੋ ਕੇ ਜਨਮਿਆ। ਵੈਸੇ ਪੁੱਤਰ ਵਿਆਸ ਦਾ ਸੀ। ਇਸ ਦੀ ਰਚਨਾ ਬਿਦਰਨੀਤੀ ਹੈ।

ਸ਼ਿਵਲਿੰਗ ਪੁਰਾਣ ਦੀ ਕਥਾ ਹੈ ਕਿ ਰਾਜਾ ਅੰਬਰੀਕ ਦੀ ਸੁੰਦਰ ਪੁੱਤਰੀ ਨੂੰ ਵੇਖ ਕੇ ਰਿਖੀ ਪਰਬਤ ਅਤੇ ਨਾਰਦ ਨੇ ਕਿਹਾ ਕਿ ਸਾਡੇ ਨਾਲ ਸ਼ਾਦੀ ਕਰ ਦੇ। ਰਾਜੇ ਨੇ ਕਿਹਾ ਕਿ ਜਿਸ ਨੂੰ ਉਹ ਖ਼ੁਦ ਪਸੰਦ ਕਰੇਗੀ। ਉਕਤ ਦੋਨਾਂ ਰਿਖੀਆਂ ਨੇ ਵਿਸ਼ਨੂੰ ਜੀ ਕੋਲੋਂ ਵਰ ਜਾ ਮੰਗਿਆ ਕਿ ਦੂਜੇ ਦਾ ਮੁੱਖ ਬਾਂਦਰ ਜਿਹਾ ਹੋ ਜਾਵੇ। ਸੋ ਦੋਵੇਂ ਬਾਂਦਰ ਮੂੰਹੇਂ ਬਣ ਗਏ। ਸ਼ਹਿਜ਼ਾਦੀ ਨੇ ਦੋਵੇਂ ਪਸੰਦ ਨਾ ਕੀਤੇ। ਦੋਹਾਂ ਨੇ ਰਾਜੇ ਨੂੰ ਸਰਾਪ ਦੇ ਦਿੱਤਾ ਕਿ ਤੂੰ ਅੰਧੇਰ ਵਿਚ ਰਹੇਂ। ਅੰਬਰੀਕ ਦੀ ਮਦਦ ਲਈ ਵਿਸ਼ਨੂੰ ਨੇ ਸੁਦਰਸ਼ਨ ਚੱਕਰ ਘੱਲਿਆ। ਉਸ ਨੇ ਅੰਧੇਰਾ ਦੂਰ ਕਰ ਦਿੱਤਾ। ਸੁਦਰਸ਼ਨ ਚੱਕਰ ਨੇ ਦੋਹਾਂ ਰਿਖੀਆਂ ਨੂੰ ਇੰਨਾ ਤੰਗ ਕੀਤਾ ਕਿ ਉਹ ਕਿਧਰੇ ਟਿਕਣੇ ਨਾ ਪਾਏ। ਅੰਤ, ਦੋਵਾਂ ਨੇ ਅੰਬਰੀਕ ਕੋਲੋਂ ਮੁਆਫ਼ੀ ਮੰਗੀ। ਰਾਜਪੁਤਾਨੇ ਵਿਚ ਅੰਬਰੀਕ ਨਾਂਅ 'ਤੇ ਅੰਬੇਰ ਨਗਰ ਮੌਜੂਦ ਹੈ। ਸ਼ੇਸ਼ਨਾਗ, ਜੋ ਕਿ ਵਿਸ਼ਨੂੰ ਜੀ ਦੇ ਛੇਜਾਂ ਅਤੇ ਛਤਰ ਦੀ ਸੇਵਾ ਦਿੰਦਾ ਹੈ, ਇਸ ਦੀ ਇਸਤਰੀ ਦਾ ਨਾਂਅ ਅਨੰਤਸਿਖਾ ਅਤੇ ਪਿਤਾ ਕਸ਼ਯਪ ਅਤੇ ਮਾਤਾ ਕਦਰੂ ਸੀ। ਇਸ ਦੀ ਕੁੰਜ ਦਾ ਨਾਂਅ ਮਣਿਦੀਪ ਅਤੇ ਘਰ ਦਾ ਨਾਂਅ ਮਣਿਭਿਤ ਹੈ, (ਮਣਿਮੰਡਤ)। ਪੌਰਾਣਿਕ ਕਥਾ ਅਨੁਸਾਰ ਇਹ ਜਦੋਂ ਉਬਾਸੀ ਲੈਂਦਾ ਹੈ ਤਾਂ ਭੁਚਾਲ ਆਉਂਦਾ ਹੈ। ਇਹ ਇੱਕ ਕਲਪ ਭਾਵ ਚਾਰ ਅਰਬ, ਬੱਤੀ ਕਰੋੜ ਸਾਲਾਂ ਵਿੱਚੋਂ ਇਹ ਮੁੱਖ ਤੋਂ ਅੱਗ

ਉਗਲਦਾ ਹੈ ਤਾਂ ਧਰਤੀ ਨਸ਼ਟ ਹੋ ਜਾਂਦੀ ਹੈ। ਸ਼ੇਸ਼ ਦਾ ਰੰਗ ਉਦਾ, ਗਲੇ ਵਿਚ ਸਫੈਦ ਮਾਲਾ, ਇੱਕ ਹੱਥ ਵਿਚ ਚੱਟੂ ਅਤੇ ਦੂਜੇ ਵਿਚ ਹਲ਼ ਵਿਖਾਇਆ ਜਾਂਦਾ ਹੈ। ਵਾਸ਼ਕ ਨਾਗ ਵੀ ਇਸੇ ਨੂੰ ਕਹਿੰਦੇ ਹਨ। ਚੌਦ੍ਹਾਂ ਰਤਨ ਕੱਢਣ ਸਮੇਂ ਇਸ ਦਾ ਨੇਤਰਾ ਬਨਾਉਣਾ ਲਿਖਿਆ ਹੈ। ਇਹ ਪ੍ਰਭੂ ਦਾ ਹਰ ਰੋਜ਼ ਹਜ਼ਾਰ ਨਿਆਂ ਕਹਿ ਕੇ ਜਪਦਾ ਦੱਸਿਆ ਹੈ। ਇਸ ਨੇ ਧਰਤੀ ਉਠਾਈ ਦੱਸੀ ਹੈ, ਇਹੀ ਪਤਾਲ ਦਾ ਰਾਜਾ ਦੱਸਿਆ ਜਾਂਦਾ ਹੈ।

ਮਹਾਨ ਪੰਡਤ ਭ੍ਰਿਗੂ ਇਸ ਦੀ ਕਥਾ ਮਹਾਭਾਰਤ ਵਿਚ ਹੈ। ਬ੍ਰਹਮਾ ਦਾ ਵੀਰਜਪਾਤ ਹੋ ਗਿਆ ਸੀ। ਸੂਰਜ ਨੇ ਇਸਨੂੰ ਇਕੱਠਾ ਕਰਕੇ ਅਗਨੀ ਵਿਚ ਹਵਨ ਕਰ ਦਿੱਤਾ ਜਿਸ ਤੋਂ ਤਿੰਨ ਬਾਲਕ ਜਨਮੇ। ਉਨ੍ਹਾਂ ਦੀ ਵੰਡ ਇਉਂ ਪਈ, ਸ਼ਿਵ ਜੀ ਨੂੰ ਭ੍ਰਿਗੂ, ਬ੍ਰਹਮਾ ਨੂੰ ਭਵਿ (ਸਵਕ), ਅਗਨੀ ਨੂੰ ਅੰਗਿਰਾ। ਭ੍ਰਿਗੂ ਦਾ ਜ਼ਿਕਰ ਰਿਗਵੇਦ ਵਿਚ ਹੈ। ਦੱਸਿਆ ਹੈ ਕਿ ਪੰਡਤ ਭ੍ਰਿਗੂ ਨੇ ਮਨੂੰ ਸਿਮ੍ਰਤੀ ਲਿਖੀ ਸੀ। ਪੰਡਤ ਗਰਘਵੰਸ਼ੀ ਭ੍ਰਿਗੂਵੰਸ਼ੀ ਮਨੀਂਦੇ ਹਨ। ਭਾਰਗ ਗੋਤਰ ਉੱਚਾ ਮਨੀਂਦਾ ਹੈ।

ਪੰਡਤ ਪਰਸ ਰਾਮ ਵੀ ਏਸੇ ਵੰਸ਼ ਦਾ ਰੁਕਨ ਸੀ। ਦਖਯ ਪ੍ਰਜਾਪਤਿ ਦਾ ਯੱਗ ਭ੍ਰਿਗੂ ਨੇ ਕਰਵਾਇਆ ਸੀ ਤੇ ਉਸ ਵਿਚ ਸ਼ਿਵ ਜੀ ਦੀ ਅਹੂਤੀ ਨਹੀਂ ਕੱਢੀ ਸੀ। ਸ਼ਿਵ ਜੀ ਨੇ ਕ੍ਰੋਧ ਵੱਸ ਹੋ ਕੇ ਆਪਣੇ ਗਣ ਕੋਲੋਂ ਯੱਗ ਭ੍ਰਿਸ਼ਟ ਕਰਵਾ ਦਿੱਤਾ ਸੀ। ਉਸ ਲੜਾਈ ਵਿਚ ਭ੍ਰਿਗੂ ਦੀ ਵੀ ਦਾਹੜੀ ਪੁੱਟੀ ਗਈ ਸੀ। ਪਦਮ ਪੁਰਾਣ ਦਾ ਪਰਸੰਗ ਹੈ ਕਿ ਇੱਕ ਵਾਰੀ ਦੇਵਤਿਆਂ ਵਿਚ ਇਹ ਝਗੜਾ ਚੱਲ ਪਿਆ ਕਿ ਸ਼ਿਵ ਜੀ ਵਿਸ਼ਨੂੰ ਅਤੇ ਬ੍ਰਹਮਾ ਵਿੱਚੋਂ ਵੱਡਾ ਕੌਣ ਹੈ ? ਜਿਸ 'ਤੇ ਭ੍ਰਿਗੂ ਨੂੰ ਮਧਯਸਤ ਥਾਪਿਆ ਗਿਆ। ਪੰਡਤ ਭ੍ਰਿਗੂ ਨੇ ਕਿਹਾ ਪ੍ਰੀਖਿਆ ਕਰਕੇ ਦੱਸਾਂਗਾ।



ਪਹਿਲਾਂ ਭ੍ਰਿਗੂ ਸ਼ਿਵ ਜੀ ਕੋਲ ਗਿਆ ਅੱਗੋਂ ਉਹ ਪਾਰਬਤੀ ਨਾਲ ਵਿਲਾਸ ਕਰ ਰਿਹਾ ਸੀ। ਇਸ 'ਤੇ ਭ੍ਰਿਗੂ ਨੇ ਸਰਾਪ ਦੇ ਦਿੱਤਾ ਕਿ ਤੂੰ ਲਿੰਗ ਰੂਪ ਬਣ ਜਾ। ਇਸ ਕਰਕੇ ਸ਼ਿਵਲਿੰਗ ਦੀ ਪੂਜਾ ਚੱਲੀ ਹੈ। ਭ੍ਰਿਗੂ ਫੇਰ ਬ੍ਰਹਮਾ ਕੋਲ ਗਿਆ, ਉਥੇ ਭ੍ਰਿਗੂ ਦਾ ਆਦਰ-ਸਤਿਕਾਰ ਨਾ ਹੋਇਆ। ਭ੍ਰਿਗੂ ਨੇ ਸਰਾਪ ਦਿੱਤਾ ਕਿ ਬ੍ਰਹਮਾ ਨੂੰ ਕੋਈ ਨਹੀਂ ਪੂਜੇਗਾ ਅਤੇ ਨਾ ਹੀ ਇਸ ਦਾ ਕੋਈ ਮੰਦਰ ਬਣੇਗਾ। ਫਿਰ ਭ੍ਰਿਗੂ ਵਿਸ਼ਨੂੰ ਕੋਲ ਗਿਆ ਅੱਗੋਂ ਵਿਸ਼ਨੂੰ ਸੁੱਤਾ ਪਿਆ ਸੀ, ਭ੍ਰਿਗੂ ਨੇ ਵਿਸ਼ਨੂੰ ਦੀ ਛਾਤੀ ਵਿਚ ਲੱਤ ਮਾਰ ਕੇ ਜਗਾਇਆ ਤਾਂ ਵਿਸ਼ਨੂੰ ਨੇ ਕ੍ਰੋਧ ਕਰਨ ਦੀ ਬਜਾਏ ਭ੍ਰਿਗੂ ਦਾ ਪੈਰ ਆਪਣੇ ਹੱਥਾਂ ਨਾਲ ਮਲਿਆ ਤੇ ਆਖਿਆ ਕਿ ਆਪ ਦੇ ਨਰਮ ਚਰਨ ਮੇਰੇ ਕਠੋਰ ਸਰੀਰ 'ਤੇ ਲੱਗਣ ਕਰਕੇ ਦੁਖ ਹੋਇਆ ਹੋਵੇਗਾ। ਇਸ ਤਰ੍ਹਾਂ ਫੇਰੇ ਲਾ ਕੇ ਭ੍ਰਿਗੂ ਨੇ ਦੇਵਤਿਆਂ ਦੀ ਸਭਾ ਵਿਚ ਆ ਕੇ ਆਪਣਾ ਫ਼ੈਸਲਾ ਸੁਣਾਇਆ ਕਿ ਵਿਸ਼ਨੂੰ ਦੇਵ ਸ਼ਾਂਤ ਸਰੂਪ ਹੈ। ਸੋ, ਵਧੇਰੀ ਪੂਜਾ ਵਿਸ਼ਨੂੰ ਦੀ ਹੁੰਦੀ ਹੈ ਵੈਸ਼ਨਵ ਮਤਿ ਵਿਸ਼ਨੂੰ ਦਾ ਹੈ। ਭ੍ਰਿਗੂ ਪੰਡਿਤ ਦੀ ਕੁਲ ਵਿਚ ਰਿਸ਼ੀ ਜਮਦਗਨ ਦਾ ਪੁੱਤਰ ਪਰਸਰਾਮ ਛੱਤਰੀਆਂ ਦਾ ਵੈਰੀ ਸੀ। ਇਸ ਦਾ ਪ੍ਰਸਿੱਧ ਸ਼ਸਤਰ ਕੁਹਾੜਾ ਸੀ। ਭ੍ਰਿਗੂ ਦੀ ਲੱਤ ਮਾਰਨ ਦਾ ਨਿਸ਼ਾਨ ਵਿਸ਼ਨੂੰ ਦੀ ਛਾਤੀ 'ਤੇ ਵਿਖਾਇਆ ਜਾਂਦਾ ਹੈ ਜਿਸਨੂੰ ਭ੍ਰਿਗਲਤਾ ਜਾਂ ਭ੍ਰਿਗਰੇਖਾ ਆਖਦੇ ਹਨ।

ਗ੍ਰੰਥ ਮਹਾਭਾਰਤ ਵਿਚ ਮਹਾਰਾਜ ਸਹੰਸਰ ਬਾਹੂ ਦਾ ਜ਼ਿਕਰ ਆਉਂਦਾ ਹੈ ਇਸ ਨੂੰ ਸ੍ਰਿਸ਼ਟੀ ਦਾ ਰਾਜਾ ਲਿਖਿਆ ਹੈ। ਆਪਣੇ ਸਮੇਂ ਦਾ ਇਹ ਸ਼ਹਿਨਸ਼ਾਹ ਸੀ। ਇਹ ਰਾਜਾ ਚੰਦਰਵੰਸ਼ੀ ਰਾਜਾ ਕ੍ਰਿਤਵੀਰਯ ਦਾ ਪੁੱਤਰ ਸੀ। ਇਸ ਦੀ ਰਾਜਧਾਨੀ ਦਾ ਨਾਂਅ ਮਹਿਮਤੀ ਨਗਰ (ਮੰਡਲ ਨਗਰੀ ਮਹਿਖ) ਸੀ। ਅੱਜਕੱਲ੍ਹ ਇਹ ਸ਼ਹਿਰ ਨਹੀਂ ਰਿਹਾ। ਇਲਾਕਾ ਸੀ. ਪੀ. ਵਿਚ ਸੀ। ਇਸ ਦੇ ਨਿਸ਼ਾਨ ਮਿਲਦੇ ਹਨ 'ਇਹ ਰਾਜਾ ਮਹਾਤਮਾ ਦੱਤਾਤੇ ਦਾ ਸ਼ਿਸ਼ (ਸਿੱਖ) ਸੀ। ਇਸ ਦੇ

ਰਾਜ ਦੇ ਸਮੇਂ ਨੂੰ 85 ਹਜ਼ਾਰ ਸਾਲ ਦੱਸਿਆ ਹੈ। ਸਹੰਸਰ ਬਾਹੂ ਨਾਂਅ ਹੋਣ ਕਰਕੇ ਕਈਆਂ ਨੇ ਇਸ ਨੂੰ ਹਜ਼ਾਰ ਬਾਹਾਂ ਵਾਲਾ ਲਿਖਿਆ ਹੈ ਪਰ ਅਸਲ ਗੱਲ ਇਹ ਹੈ ਕਿ ਇਹ ਹਜ਼ਾਰਾਂ ਅਸਤਰਾਂ ਸ਼ਸਤਰਾਂ ਨੂੰ ਚਲਾ ਸਕਦਾ ਸੀ, ਭਾਵ, ਸ਼ਸਤਰ ਵਿੱਦਿਆ ਦਾ ਮਹਾਨ ਧਨੀ ਸੀ। ਇਸ ਮਹਾਰਾਜੇ ਦਾ ਜ਼ਿਕਰ ਗੁਰਬਾਣੀ ਵਿਚ ਵੀ ਆਉਂਦਾ ਹੈ।

"ਬ੍ਰਹਮ ਵੈਵਤ ਪੁਰਾਣ ਦਾ ਇੱਕ ਲੇਖ ਹੈ। ਇੱਕ ਦਫਾ ਇਹ ਰਾਜਾ ਸ੍ਰੀ ਪਰਸਰਾਮ ਦੇ ਪਿਤਾ ਰਿਸ਼ੀ ਜਮਦਗਨ ਦੇ ਆਸ਼ਰਮ ਨੂੰ ਗਿਆ, ਉਸ ਕੋਲ਼ ਕਾਮਧੇਨ ਗਊ ਸੀ। ਰਿਸ਼ੀ ਨੇ ਉਸ ਦੀ ਫ਼ੌਜ ਨੂੰ ਖਾਣਾ ਦਿੱਤਾ, ਆਪਣੇ ਆਸ਼ਰਮ ਵਿੱਚੋਂ ਜਮਦਗਨ ਨੇ ਲੱਖਾਂ ਗਿਣਤੀ ਦੀ ਫ਼ੌਜ ਨੂੰ ਅਨੇਕਾਂ ਪ੍ਰਕਾਰ ਦੇ ਭੋਜਨ ਛਕਾ ਕੇ ਤ੍ਰਿਪਤ ਕਰ ਦਿੱਤਾ ਜਿਸ 'ਤੇ ਰਾਜਾ ਦੰਗ ਰਹਿ ਗਿਆ ਕਿ ਰਿਸ਼ੀ ਹੀ ਉਸ ਨਾਲੋਂ ਵੱਡਾ ਸਿੱਧ ਹੋ ਗਿਆ ਹੈ। ਉਸ ਨੇ ਜਮਦਗਨ ਕੋਲੋਂ ਉਹ ਕਰਾਮਾਤੀ ਗਊ ਮੰਗੀ ਪਰ ਰਿਸ਼ੀ ਨੇ ਦੇਣੋਂ ਇਨਕਾਰ ਕਰ ਦਿੱਤਾ। ਸਹੰਸਰਬਾਹੂ ਨੇ ਆਪਣੀ ਫ਼ੌਜੀ ਤਾਕਤ ਨਾਲ ਹਾਸਲ ਕਰਨੀ ਚਾਹੀ ਪਰ ਰਿਸ਼ੀ ਦੀ ਸ਼ਕਤੀ ਅਤੇ ਕਾਮਧੇਨ ਦੀ ਤਾਕਤ ਅੱਗੇ ਰਾਜਾ ਹਾਰ ਗਿਆ ਅਤੇ ਅਤਿ ਸ਼ਰਮਿੰਦਾ ਹੋ ਕੇ ਚਲਾ ਗਿਆ। ਜਮਦਗਨ ਦੀ ਤਾਕਤ ਦਾ ਜ਼ਿਕਰ ਭੱਟਾਂ ਦੀ ਰਚਨਾ ਵਿਚ ਵੀ ਆਉਂਦਾ ਹੈ। ਇਹ ਸ਼ਸ਼ਕ ਵਿਦਿਆ ਦਾ ਮਹਾਗਿਆਤਾ ਸੀ, ਜਾਤੀ ਕਰਕੇ ਬ੍ਰਾਹਮਣ ਸੀ ਤੇ ਕਰਮਾਂ ਕਰਕੇ ਮਹਾਛੱਤਰੀ ਸੀ। ਇਸ ਦਾ ਪੁੱਤਰ ਪਰਸਰਾਮ ਜੋ ਕਿ ਸ਼ਿਵ ਜੀ ਦਾ ਉਪਾਸਕ ਸੀ, ਮਹਾਬਲੀ ਸੀ। ਇਸ ਦਾ ਜ਼ਿਕਰ ਭੱਟਾਂ ਦੀ ਬਾਣੀ ਵਿਚ ਹੈ ਅਤੇ ਗੁਰਬਾਣੀ ਵਿਚ ਵੀ ਹੈ। ਹਿੰਦੂ ਗ੍ਰੰਥਾਂ ਵਿਚ ਇਸਨੂੰ ਵਿਸ਼ਨੂੰ ਅਵਤਾਰ ਮੰਨਿਆ ਗਿਆ ਹੈ। ਪਰਸਰਾਮ ਨੇ ਧਨੁਖ ਵਿਦਿਆ ਸ਼ਿਵ ਜੀ ਕੋਲੋਂ ਸਿੱਖੀ ਸੀ, ਸ਼ਿਵ ਜੀ ਨੇ ਇਸ ਨੂੰ ਖ਼ੁਸ਼ ਹੋ ਕੇ ਅਜਿਹਾ ਕੁਹਾੜਾ ਦਿੱਤਾ ਸੀ, ਜਿਸ ਦਾ ਵਾਰ ਕਦੀ ਖਾਲੀ ਨਹੀਂ ਜਾਂਦਾ ਸੀ। ਪਰਸ ਰਾਮ ਦੇ ਅਰਥ ਵੀ ਕੁਹਾੜੇ ਵਾਲੇ ਰਾਮ ਪੈ ਗਿਆ ਸੀ। ਸਮਾਂ ਪਾ ਕੇ ਰਾਜਾ ਸਹੰਸਰਬਾਹੂ ਨੇ ਅਜਿਹਾ ਜ਼ਬਰਦਸਤ ਹਮਲਾ ਕੀਤਾ, ਜਿਸ ਵਿਚ ਜਮਦਗਨ ਰਿਸ਼ੀ ਮਾਰਿਆ ਗਿਆ। ਫਿਰ ਵੀ ਉਹ ਗਊ ਹਾਸਲ ਨਾ ਕਰ ਸਕਿਆ। ਗਊ ਸੁਰਗਾਂ ਨੂੰ ਗਈ ਕਿਉਂਕਿ ਬਿਨਾਂ ਭਗਤੀ ਦੇ ਉਹ ਕਿਸੇ ਕੋਲ ਨਹੀਂ ਰਹਿ ਸਕਦੀ ਸੀ। ਜਮਦਗਨ ਦੇ ਮਾਰੇ ਜਾਣ ਸਮੇਂ ਪਰਸ ਰਾਮ ਘਰ ਨਹੀਂ ਸੀ। ਜਦੋਂ ਉਹ ਘਰ ਆਇਆ, ਪਿਤਾ ਦੀ ਮੌਤ ਸੁਣ ਕੇ ਅਤਿ ਦੁਖੀ ਹੋ ਕੇ ਧਾਹਾਂ ਮਾਰ ਕੇ ਰੋਇਆ।

ਪਰਸਰਾਮ ਦੀ ਮਾਤਾ ਰੇਣਕਾ ਆਪਣੇ ਪੁੱਤਰ ਅੱਗੇ ਪਤੀ ਵਿਯੋਗ ਕਰਕੇ ਬਹੁਤ ਰੋਈ ਪਿੱਟੀ ਜਿਸ 'ਤੇ ਪਰਸਰਾਮ ਨੇ ਪ੍ਰਤਿਗਿਆ ਕੀਤੀ ਕਿ ਉਹ ਧਰਤੀ ਤੋਂ ਖੱਤਰੀਆਂ ਦਾ ਖ਼ਾਤਮਾ ਕਰਕੇ ਦਮ ਲਵੇਗਾ। ਉਸ ਨੇ ਰਾਜੇ ਸਹੰਸਰਬਾਹੂ ਨਾਲ ਟਾਕਰਾ ਕਰਕੇ ਉਸਨੂੰ ਮਾਰ ਘੱਤਿਆ ਅਤੇ ਲੱਖਾਂ ਹੀ ਛੱਤਰੀ ਮਾਰੇ। ਲਹੂ ਦੇ ਇੱਕੀ ਤਲਾਅ ਉਸ ਨੇ ਛੱਤਰੀਆਂ ਦੇ ਲਹੂ ਨਾਲ ਭਰ ਕੇ ਉਸ ਵਿਚ ਇਸ਼ਨਾਨ ਕਰਕੇ ਸ਼ਾਂਤੀ ਪਈ। ਲੱਖਾਂ ਛਤਰਾਣੀਆਂ ਵਿਧਵਾ ਕੀਤੀਆਂ। ਜਿਨ੍ਹਾਂ ਨੇ ਵਰਣ ਆਸ਼ਰਮ ਤੋੜ ਕੇ ਸ਼ਾਦੀਆਂ ਕਰਵਾਈਆਂ। ਉਸ ਸਮੇਂ ਬ੍ਰਾਹਮਣੀ ਰਾਜ ਹੀ ਬਣ ਗਿਆ ਸੀ, ਛੱਤਰੀ ਰਾਜੇ ਖ਼ਤਮ ਹੀ ਕਰ ਸੁੱਟੇ। ਅਖ਼ੀਰ ਪਰਸਰਾਮ ਦਾ ਟਾਕਰਾ ਸ੍ਰੀ ਰਾਮ ਚੰਦਰ ਜੀ ਨਾਲ ਹੋਇਆ, ਜਦ ਕਿ ਸ੍ਰੀ ਰਾਮ ਚੰਦਰ ਜੀ ਸ਼ਿਵ ਜੀ ਦੇ ਧਨੁਸ਼ ਦਾ ਚਿੱਲਾ (ਤੰਦ) ਚਾੜ੍ਹ ਕੇ ਸੀਤਾ ਜੀ ਨੂੰ ਜਿੱਤ ਕੇ ਲਿਆਏ ਸਨ। ਪਰਸਰਾਮ ਨੇ ਆਪਣੇ ਗੁਰੂ ਸ਼ਿਵ ਜੀ ਦੀ ਹੱਤਕ ਸਮਝ ਕੇ ਰਾਮ ਚੰਦਰ ਨੂੰ ਜਾ ਘੇਰਿਆ ਸੀ ਪਰ ਉਸ ਦਾ ਬਲ ਹੀਣਾ ਪੈ ਗਿਆ ਅਤੇ ਹਾਰ ਗਿਆ। ਸ੍ਰੀ ਰਾਮ ਚੰਦਰ ਜੀ ਨੇ ਬ੍ਰਾਹਮਣ ਹੱਤਿਆ ਤੋਂ ਡਰ ਕੇ ਪਰਸ ਰਾਮ ਨੂੰ ਮਾਰਨ ਦੀ ਬਜਾਏ ਉਸ ਦੇ ਕੇਸਾਂ ਦਾ ਜੂੜਾ ਕੱਟ ਕੇ ਛੱਡ ਦਿੱਤਾ। ਉਸ ਸਮੇਂ ਸਿਰ ਕੱਟਣ

ਨਾਲੋਂ ਕੇਸਾਂ ਦੇ ਕੱਟਣ ਦੀ ਸਜ਼ਾ ਵੱਧ ਮੰਨੀ ਜਾਂਦੀ ਸੀ। ਗ੍ਰੰਥ ਹਨੂਮਾਨ ਨਾਟਕ ਵਿਚ ਇਹ ਵਾਰਤਾ ਖੋਲ੍ਹ ਕੇ ਲਿਖੀ ਹੋਈ ਹੈ।

ਮੁੰਦਰਾਂ ਕੱਚ ਜਾਂ ਗੈਂਡੇ ਦੇ ਸਿੰਗਾਂ ਦੀਆਂ ਹਨ। ਇਹਨਾਂ ਨੂੰ ਸ਼ਿਵ ਮੁੰਦਰਾਂ ਕਹਿੰਦੇ ਹਨ, ਅਤੇ ਦਰਸ਼ਨ ਵੀ ਆਖਦੇ ਹਨ। ਮੁੰਦਰਾਂ ਪਾਉਣ ਵੇਲੇ 'ਨਮੱਸ਼ਯ ਸ਼ਿਵਾਯ' ਗੁਰੂ ਮੰਤਰ ਦਿੰਦੇ ਹਨ। ਰਿਹਾਇਸ਼ ਸਥਾਨ ਨੂੰ ਨਾਥਵਾੜਾ ਮੰਗਣ ਦਾ ਬੋਲਾ ਅਲੱਖ ਅਲੱਖ ਹੈ। ਮੋਨੀ ਤੇ ਜਟਾਧਾਰੀ ਵੀ ਹਨ ਜੋ ਸ਼ਰਾਬ ਪੀ ਕੇ ਸਮਾਧੀ ਲਾਉਂਦੇ ਹਨ। ਗਲੇ ਵਿਚ ਸੇਲੀ ਅਤੇ ਨਾਦ (ਕਿੰਗਰੀ) ਜਾਂ ਸਿੰਗੀ ਵਜਾਉਂਦੇ ਹਨ। ਜੋਗੀ ਭੰਗ, ਅਫ਼ੀਮ, ਚਰਸ, ਸ਼ਰਾਬ, ਮਾਸ ਦਾ ਪ੍ਰਹੇਜ਼ ਨਹੀਂ ਰੱਖਦੇ।

ਮਛੰਦਰ ਨਾਥੀਏ, ਔਘੜ ਕਨੀਪਾ ਅਘੋਰੀ ਸੰਨਿਆਸੀ ਅਨੇਕਾਂ ਪ੍ਰਕਾਰ ਦੇ ਜੋਗੀ ਹਨ।

(2) ਸ੍ਰਿੰਗੀ ਰਿਸ਼ੀ (ਸਿਰੰਗੀ) ਦਾ ਨਾਂਅ ਲਿਆ ਜਾਂਦਾ ਹੈ। ਇਸ ਬਾਰੇ ਹਿੰਦੂ ਪੁਰਾਣਾਂ ਵਿਚ ਕਈ ਸਾਖੀਆਂ ਹਨ ਕਿ ਵਿਭਾਂਡਕ ਰਿਸ਼ੀ ਦਾ ਵੀਰਜ ਉਰਵਸ਼ੀ ਨਾਂਅ ਦੀ ਅਪੱਛਰਾ ਨੂੰ ਵੇਖ ਕੇ ਪਾਤ ਹੋ ਗਿਆ ਸੀ। ਉਸਨੂੰ ਪਾਣੀ ਵਿਚੋਂ ਕਿਸੇ ਮਿਰਗੀ ਨੇ ਪੀ ਲਿਆ ਸੀ। ਜਿਸ ਕਰਕੇ ਉਸ ਦੇ ਪੇਟ ਤੋਂ ਸਿੰਗਾਂ ਵਾਲਾ ਰਿਸ਼ੀ ਸਿਰੰਗੀ ਜਨਮਿਆ। ਇਸ ਦੇ ਸਿਰ ਉੱਪਰ ਜਾਮਣੂ ਸਿੰਗ ਸਨ। ਇਸ ਨੇ ਉੱਘਰ ਤਪ ਕੀਤਾ ਅਤੇ ਮਹਾਨ ਪ੍ਰਸਿੱਧ ਹੋ ਗਿਆ। ਦੱਸਿਆ ਹੈ ਕਿ ਅੰਗ ਦੇਸ਼ ਵਿਖੇ ਬਹੁਤ ਕਾਲ ਵਰਖਾ ਨਾ ਪੈਣ ਕਰਕੇ ਲੋਕੀਂ ਭੁੱਖ ਦੇ ਕਾਰਨ ਮਰਨ ਲੱਗੇ। ਸਿਰੰਗੀ ਰਿਖੀ ਸ਼ੁਰੂ ਤੋਂ ਬ੍ਰਹਮਚਾਰੀ (ਜਤੀ) ਸੀ ਉਸਨੇ ਇਸਤਰੀ ਵੇਖੀ ਤੱਕ ਨਹੀਂ ਸੀ। ਜੋਤਸ਼ੀਆਂ ਨੇ ਕਿਹਾ ਕਿ ਸਿਰੰਗੀ ਰਿਸ਼ੀ ਜੇਕਰ ਇਸ ਧਰਤੀ 'ਤੇ ਚਰਨ ਪਾਵੇ ਤਾਂ ਵਰਖਾ ਪੈ ਸਕਦੀ ਹੈ। ਅੰਗ ਦੇਸ਼ ਦੇ ਰਾਜਾ ਲੋਮਸ਼ਪਾਦ ਨੇ ਉਸ ਨੂੰ ਦੇਸ਼ ਵਿਚ ਲਿਆਉਣ ਵਾਸਤੇ ਮਹਾਨ ਸੁੰਦਰ ਇਸਤਰੀਆਂ ਘੱਲੀਆਂ ਤਾਂ ਕਿ ਉਹ ਇਨ੍ਹਾਂ ਦੇ ਨਾਲ ਵਿਭਚਾਰ ਕਰਕੇ ਕਾਮ ਵੱਸ ਹੋ ਕੇ ਨਾਲ ਹੀ ਆਵੇ। ਸੋ ਅਜਿਹਾ ਹੀ ਹੋਇਆ ਕਿ ਰਿਸ਼ੀ ਆਪਣੇ ਧਾਰੇ ਮਾਰਗ ਤੋਂ ਡਿੱਗ ਕੇ ਕਾਮਵੱਸ ਹੋ ਕੇ ਪਤਿਤ ਹੋ ਗਿਆ। ਉਸ ਨੂੰ ਸੁੰਦਰੀਆਂ ਨਾਲ ਲੈ ਆਈਆਂ। ਵਰਖਾ ਤਾਂ ਹੋਈ ਪਰ ਰਿਸ਼ੀਪੁਣਾ ਉੱਡ ਗਿਆ, ਜਿਸ ਤੋਂ ਮਿਸਾਲ ਕਾਇਮ ਹੋਈ ਕਿ 'ਸਿਰੰਗੀ ਰਿਸ਼ੀ ਵਰਗਿਆਂ ਨੂੰ ਕਾਮ ਨੇ ਆਕਾਸ਼ ਤੋਂ ਧਰਤੀ 'ਤੇ ਪਟਕਾ ਮਾਰਿਆ।' ਸਿੰਰਗੀ ਰਿਸ਼ੀ ਦਾ ਗੁਰੂ ਲੋਮਸ਼ ਲਿਖਿਆ ਹੈ, ਜਿਸ ਦੇ ਗਲ ਵਿਚ ਰਾਜਾ ਪ੍ਰੀਖਤ ਨੇ ਸਮਾਧੀ ਸਥਿਤ ਸਮੇਂ ਮਰਿਆ ਸਰਪ ਬਤੌਰ ਮਖੌਲ ਦੇ ਪਾ ਦਿੱਤਾ ਸੀ। ਸਿਰੰਗੀ ਰਿਸ਼ੀ ਨੇ ਆਪਣੇ ਗੁਰੂ ਦੀ ਹੱਕ ਮੰਨ ਕੇ ਰਾਜੇ ਨੂੰ ਸਰਾਪ ਦਿੱਤਾ ਸੀ ਕਿ ਤੂੰ ਤਖ਼ਤ ਸਰਪ ਨਾਲ ਲੜ ਕੇ ਮਰੇਂਗਾ। ਸੋ ਅਜਿਹਾ ਹੀ ਹੋਇਆ।

(੩) ਮਾਰਕੰਡਾ ਰਿਸ਼ੀ ਦੇ ਨਾਂਅ 'ਤੇ ਮਾਰਕੰਡਾ ਨਾਂਅ ਦਾ ਪੁਰਾਣ ਪ੍ਰਸਿੱਧ ਹੈ ਜਿਸ ਦੇ ਨੌਂ ਹਜ਼ਾਰ ਸਲੋਕ ਹਨ, ਚੰਡੀ ਚਰਿੱਤਰ ਅਤੇ ਚੰਡੀ ਦੀ ਵਾਰ ਦੇ ਪ੍ਰਸੰਗ ਇਸ ਵਿਚੋਂ ਉਲੱਥਾ ਕਰਕੇ ਪੰਜਾਬੀ ਵਿਚ ਆਏ ਹਨ। ਇਸ ਰਿਸ਼ੀ ਨੂੰ ਮਹਾਤਪੱਸਵੀ ਦੱਸਿਆ ਹੈ, ਇਸ ਦੀ ਉਮਰ ਚੌਰਾਸੀ ਹਜ਼ਾਰ ਸਾਲ ਦੀ ਲਿਖੀ ਹੈ। ਤ੍ਰਿਣ ਭਗਤ ਨਾਮਦੇਵ ਜੀ ਨੇ ਲਿਖਿਆ ਹੈ 'ਮਾਰਕੰਡੇ ਤੇ ਅਧਿਕਾਈ, ਜਿਨ ਤ੍ਰਿਣ ਧਰ ਮੂੰਡ ਬਲਾਏ', ਮਾਰ ਕੁੰਡ ਸਤਿਜੁਗ ਦੀ ਹਸਤੀ ਮੰਨੀ ਗਈ ਹੈ। ਦੁਰਗਾਸਪਸਤੀ, ਪ੍ਰਸੰਗ ਉਸ ਤੋਂ ਬਹੁਤ ਪਹਿਲਾਂ ਦਾ ਹੈ। ਮਾਰਕੰਡੇ ਦੇ ਪਿਤਾ ਦਾ ਨਾਂਅ ਮਾਰ ਕੁੰਡਾ ਸੀ, ਮਾਤਾ ਮਨ ਸਿਵਨੀ ਅਤੇ ਪਤਨੀ ਦਾ ਨਾਂਅ ਧੂਮਾ ਅਤੇ ਪੁੱਤਰ ਦਾ ਨਾਂਅ ਵੇਦ ਸਿਰਾ ਲਿਖਿਆ ਹੈ।





# ਭਾਰਤ ਦੀ ਗੁਲਾਮੀ

ਭਾਰਤ ਦੁਨੀਆ ਦਾ ਸਿਰਤਾਜ਼ ਦੇਸ਼ ਹੈ। ਪਰ ਅਫ਼ਸੋਸ! ਇਸ ਵਿਚ ਪਰਸਪਰ ਈਰਖਾ ਫੁਟ ਨੇ ਘਰ ਕਰ ਲਿਆ। ਰਮਾਇਣ ਦੇ ਜੰਗ ਦਾ ਮੁੱਢ ਸ੍ਰੀ ਸੀਤਾ ਜੀ ਦੇ ਰਾਵਣ ਵਲੋਂ ਚੁਰਾਏ ਜਾਣ 'ਤੇ ਬੱਝਿਆ। ਘਰ ਪਾਟਿਆਂ ਦਹਿਸਿਰ ਮਾਰਿਆ ਮਿਸਾਲ ਕਾਇਮ ਹੋਈ। ਮਹਾਭਾਰਤ ਦੇ ਜੰਗ ਦਾ ਆਰੰਭ ਜੂਏ ਵਿਚ ਮਹਾਰਾਣੀ ਦਰੋਪਤੀ ਦੀ ਰਾਜਾ ਦੁਰਯੋਧਨ ਵਲੋਂ ਬੇਇੱਜ਼ਤੀ ਕਰਨਾ ਸੀ। ਇਸ ਘਰੋਗੀ ਜੰਗ ਨੇ ਭਾਰਤ ਨੂੰ ਕਦੀ ਪੂਰਾ ਨਾ ਹੋਣ ਵਾਲਾ ਘਾਟਾ ਪਹੁੰਚਾਇਆ। ਬਾਅਦ ਵਿਚ ਅਸ਼ੋਕ ਬਿਕ੍ਰਮਾਜੀਤ ਵਰਗੇ ਪ੍ਰਤਾਪੀ ਚਕ੍ਰਵਰਤੀ ਰਾਜੇ ਹੋਏ।

ਜਦੋਂ ਭਾਰਤ ਵਾਸੀ ਆਪਸ ਵਿਚ ਦੀ ਲੜ ਭਿੜਕੇ ਕਮਜ਼ੋਰ ਹੋਏ ਅਤੇ ਮਜ਼੍ਹਬੀ ਈਰਖਾ ਫੁੱਟ ਪਈ ਤਾਂ ਅਰਬ ਵਿਚ ਮੁਹੰਮਦ ਸਾਹਿਬ ਜਾ ਜਨਮ ਸੰਨ 632 ਈਸਵੀ ਵਿਚ ਹੋਇਆ। ਗ਼ੈਰ ਮੁਸਲਮਾਨਾਂ ਨੂੰ ਲੁੱਟਣਾ ਮਾਰਨਾ ਪੁੰਨ (ਸਬਾਬ) ਧਰਮ ਬਣ ਗਿਆ। ਮੁਹੰਮਦ ਸਾਹਿਬ ਦੇ ਪਿਛੋਂ ਖ਼ਲੀਫਿਆਂ ਨੇ ਇਸਲਾਮ ਸ਼ਰਾ ਅਤੇ ਤਲਵਾਰ ਦੇ ਜ਼ੋਰ ਨਾਲ ਮਿਸਰ ਅਤੇ ਉੱਤਰੀ ਅਫ਼ਰੀਕਾ, ਸਪੇਨ, ਸੀਰੀਆ, ਫਾਰਸ, ਕਾਬਲ ਅਤੇ ਅਫ਼ਗਾਨਿਸਤਾਨ ਆਦਿ ਦੇਸ਼ਾਂ ਵਿਚ ਇਸਲਾਮ ਮਤਿ ਫੈਲਾ ਦਿੱਤਾ। ਉਪਰੰਤ ਭਾਰਤ ਦੀ ਵਾਰੀ ਆਈ। ਅਠਵੀਂ ਸਦੀ ਈਸਵੀ ਦੇ ਆਰੰਭ ਵਿਚ ਭਾਰਤ 'ਤੇ ਹਮਲੇ ਸ਼ੁਰੂ ਹੋਏ।

ਮੁਹੰਮਦ ਬਿਨ ਕਾਸਿਮ, ਖ਼ਲੀਫ਼ੇ ਦੇ ਸਮੇਂ ਬਸਰੇ ਦੇ ਹਾਕਮ ਹਜਾਜ਼ ਦੇ ਸੈਨਾਪਤੀ ਨੇ 21 ਜੂਨ 712 ਨੂੰ ਮਕਰਾਨ ਵਿਚ ਬਲੋਚਿਸਤਾਨ ਅਤੇ ਭਾਰਤ ਦੀ ਧਰਤੀ 'ਤੇ ਹੱਲਾ ਕੀਤਾ। ਜਿਸਨੇ ਚਾਚੇ ਦੇ ਪੁੱਤਰ ਰਾਜਾ ਦਾਰਿਹ ਨੂੰ ਮਾਰ ਕੇ ਆਪਣੀ ਰਾਜਧਾਨੀ ਦੇਵਲ ਥਾਪੀ ਅਤੇ ਸਿੰਧ 'ਤੇ ਕਬਜ਼ਾ ਕਰ ਲਿਆ। ਕੁਝ ਸਮੇਂ ਪਿਛੋਂ ਸਮੇਰ ਰਾਜਪੂਤਾਂ ਨੇ ਜਾ ਕਬਜ਼ਾ ਕੀਤਾ। ਉਪਰੰਤ 986 ਤੋਂ ਲੈ ਕੇ ਮਾਮੂਰਸ਼ੀਦ, ਸੁਬਕਤਗੀਨ ਮਹਿਮੂਦ ਗਜ਼ਨਵੀ ਆਦਿ ਨੇ ਦੇਸ਼ ਨੂੰ ਖ਼ੂਬ ਲੁੱਟਿਆ ਪੁੱਟਿਆ। ਮਹਿਮੂਦ ਦਾ ਪਹਿਲਾ ਹੱਲਾ ਲਾਹੌਰ ਬਠਿੰਡੇ ਆਦਿ ਸ਼ਹਿਰਾਂ 'ਤੇ ਸੰਨ 1001 ਵਿਚ ਹੋਇਆ। ਸੰਨ 1024 ਵਿਚ ਇਸ ਨੇ ਸੋਮਨਾਥ ਮੰਦਰ ਨੂੰ ਢਾਹ ਕੇ ਲੁੱਟਿਆ। ਇਸ ਨੇ ਭਾਰਤ ਵਿਚ ਸਤਾਰਾਂ ਅਠਾਰਾਂ ਹਮਲੇ ਕਰਕੇ ਲੁੱਟਾਂ ਖਸੁੱਟਾਂ ਕੀਤੀਆਂ।

ਇੱਥੇ ਤੱਕ ਦੁਰਦਸ਼ਾ ਹੋਈ ਕਿ ਦੋ ਦੋ ਰੁਪਏ ਨੂੰ ਭਾਰਤੀ ਗਜ਼ਨੀ ਲਿਜਾ ਕੇ ਵੇਚੇ ਗਏ। ਭਾਰਤ ਵਿਚ ਰਾਜਪੂਤ, ਮਰਹੱਟੇ ਆਦਿ ਅਨੇਕਾਂ ਬਹਾਦਰ ਕੌਮਾਂ ਸਨ ਪਰ ਇਤਫਾਕ ਨਹੀਂ

ਕਰ ਸਕੇ ਜੋ ਮਿਲਕੇ ਬਾਹਰੋਂ ਆਏ ਗਨੀਮਾਂ ਦਾ ਟਾਕਰਾ ਕਰਨ। ਮੰਦੇ ਕਰਮਾਂ ਨੂੰ ਰਾਜਾ ਪ੍ਰਿਥਵੀ ਚੰਦ ਚੌਹਾਨ ਅਤੇ ਰਾਜਾ ਜੈ ਚੰਦ ਕਨੌਜ ਦੀ ਲੜਕੀ ਵਟਾਂਦਰੇ ਪਿਛੋਂ ਦੁਸ਼ਮਣੀ ਪੱਕ ਗਈ। ਚੌਹਾਨ ਅਜਮੇਰ ਦਿੱਲੀ ਦਾ ਰਾਜਾ ਸੀ, ਜੈ ਚੰਦ ਕਨੌਜ ਦਾ। ਇਸ ਨੇ ਸ਼ਹਾਬੁਦੀਨ ਮੁਹੰਮਦ ਗੌਰੀ ਨੂੰ ਪ੍ਰਿਥਵੀ ਰਾਜ 'ਤੇ ਹਮਲਾ ਕਰਨ ਦੀ ਸ਼ਹਿ ਦਿੱਤੀ ਅਤੇ ਕੁਝ ਦੇਸ਼ ਘਾਤੀ ਪਾਂਡੇ ਲਾਲਚ ਲੈ ਕੇ ਗੌਰੀ ਨੂੰ ਫ਼ੌਜ ਅੱਗੇ ਗਾਈਆਂ ਖੜ੍ਹੀਆਂ ਕਰਕੇ ਜੰਗ ਦੀ ਵਿਉਂਤ ਦੱਸਦੇ ਰਹੇ ਤਾਕਿ ਹਿੰਦੂ ਲੋਕ ਗਾਈਆਂ ਉੱਪਰ ਵਾਰ ਨਾ ਕਰਨ। ਪ੍ਰਿਥਵੀ ਰਾਜ ਨੂੰ ਗੌਰੀ ਦੇ ਕਰਨਾਲ ਅਤੇ ਪਾਨੀਪਤ ਦੇ ਮੈਦਾਨ ਵਿਚ ਸੰਮਤ 1250 (1192) ਨੂੰ ਭਾਰੀ ਹਾਰ ਦਿੱਤੀ, ਬਾਕੀ ਰਾਜੇ ਚੁੱਪ ਰਹੇ। ਦੇਸ਼ ਦੇ ਗੱਦਾਰ ਜੈ ਚੰਦ ਨੂੰ ਪਿਛੋਂ ਪਛਾੜਿਆ। ਇਹ ਸੰਮਤ 1252 (1194) ਨੂੰ ਇੱਕ ਨਦੀ ਵਿਚ ਡੁੱਬ ਕੇ ਮਰ ਗਿਆ। ਜੈ ਚੰਦ ਰਾਠੌਰ ਰਾਜਪੂਤ ਸੀ, ਉਸ ਦਾ ਪਿੱਛਾ ਕਿਸੇ ਨੇ ਨਾ ਕੀਤਾ। ਦਿੱਲੀ ਮੁਸਲਮਾਨਾਂ ਦੀ ਰਾਜਧਾਨੀ ਬਣ ਗਈ। ਭਾਰਤੀ ਜਾਂ ਹਿੰਦੂਆਂ ਦਾ ਰਾਜ ਖ਼ਤਮ ਹੋ ਗਿਆ। ਗੌਰੀ ਨੇ ਆਪਣਾ ਗੁਲਾਮ ਸੁਬਕਤਗੀਨ ਐਬਕ ਨੂੰ ਆਪਣਾ ਨਾਇਬ ਥਾਪ ਕੇ ਭਾਰਤ 'ਤੇ ਕਬਜ਼ਾ ਜਮਾ ਲਿਆ। ਕੋਈ ਚਾਰ ਕੁ ਸਾਲ ਰਾਜ ਕਰਨ ਪਿਛੋਂ ਉਸ ਦਾ ਗੁਲਾਮ ਕੁਤਬਦੀਨ ਐਬਕ ਸੰਨ 1206 ਤੋਂ 1210 ਤੱਕ ਰਾਜ ਕਰਦਾ ਰਿਹਾ। ਇਹ ਗੁਲਾਮਾਂ ਦਾ ਖ਼ਾਨਦਾਨ ਕਹਾਇਆ। ਇਸ ਖ਼ਾਨਦਾਨ ਦੇ ਮਗਰੋਂ ਪਿੱਛੇ ਦਸ ਬਾਦਸ਼ਾਹ ਬਣੇ ਜਿਵੇਂ ਕਿ ਆਰਾਮ ਸ਼ਾਹ, ਸਮਸ਼ਦੀਨ ਅਲਤਮਸ਼, ਰੁਕਨਦੀਨ, ਫੀਰੋਜ਼ਸ਼ਾਹ, ਸੁਲਤਾਨਹ ਰਜ਼ੀਆ, ਬਹਿਰਾਮ ਸ਼ਾਹ ਮੁਇਜ਼ੁਦੀਨ, ਅਲਾਉਦੀਨ ਮਸਊਦ, ਨਾਸਿਰੁਦੀਨ ਮਹਿਮੂਦ, ਗਯਾਸੁਦੀਨ ਬਲਬਨ, ਮੁਇਜ਼ੁਦੀਨ ਕੈਕੂਬਾਦ ਇਹ ਗੁਲਾਮਾਂ ਦੀ ਸਲਤਨਤ ਦਾ ਅੰਤਮ ਬਾਦਸ਼ਾਹ ਸੀ ਜੋ ਸੰਨ 1290 ਤੱਕ ਰਹੇ।



(1)ਅੱਗੇ ਖਿਲਜ ਵਾਸੀ (ਅਫ਼ਗਾਨਿਸਤਾਨ) ਖਿਲਜੀ ਖ਼ਾਨਦਾਨ ਚੱਲਿਆ। ਇਨ੍ਹਾਂ ਦੇ ਤਿੰਨ ਬਾਦਸ਼ਾਹ ਹੋਏ ਜਿਵੇਂ ਕਿ ਜਲਾਲੁਦੀਨ ਫੀਰੋਜ਼ ਖਿਲਜੀ, ਅਲਾਉਦੀਨ, ਕੁਤਬਦੀਨ ਮੁਬਾਰਕ ਸ਼ਾਹ ਖਿਲਜੀ, ਇਨ੍ਹਾਂ ਦਾ ਰਾਜ ਸੰਨ 1320 ਵਿਚ ਖ਼ਤਮ ਹੋ ਗਿਆ।

(2)ਅੱਗੇ ਚੱਲ ਕੇ ਤੁਗਲਕ ਵੰਸ਼ੀ ਇਨ੍ਹਾਂ ਦੇ ਅੱਠ ਬਾਦਸ਼ਾਹ ਹੋਏ ਜੈਸਾ ਕਿ ਗਯਾਸੁਦੀਨ, ਮੁਹੰਮਦ ਸ਼ਾਹ, ਫੀਰੋਜ਼ ਸ਼ਾਹ ਗਯਾਸੁਦੀਨ, ਨਾਸਿਰੁਦੀਨ ਮੁਹੰਮਦ ਸ਼ਾਹ, ਹਮਾਯੂੰ, ਮੁਹੰਮਦ ਸ਼ਾਹ ਇਹ ਖ਼ਾਨਦਾਨ ਸੰਨ 1412 ਤੱਕ ਰਿਹਾ।

(3) ਅੱਗੇ ਆਇਆ ਦੌਲਤ ਖਾਂ ਲੋਧੀ ਪਠਾਣ ਨੇ ਇਸ ਨੇ ਸੰਨ 1412 ਤੋਂ ਚੌਦਾਂ ਤੱਕ ਦੋ ਸਾਲ ਰਾਜ ਕੀਤਾ। ਅਗਲੇ ਬਾਦਸ਼ਾਹ ਸੱਯਦ ਕਹਾਏ। ਇਹ ਚਾਰ ਬਾਦਸ਼ਾਹ ਹੋਏ ਜੈਸਾ ਕਿ—ਖ਼ਿਜ਼ਰਖਾਨ ਸੱਯਦ, ਮੁਬਾਰਕ ਸ਼ਾਹ, ਮੁਹੰਮਦ ਸ਼ਾਹ, ਅਲਾਉਦੀਨ ਇਹ ਸੰਨ 1450 ਤੱਕ ਬਾਦਸ਼ਾਹ ਰਹੇ।

(4) ਫੇਰ ਲੋਧੀ ਪਠਾਣਾਂ ਦਾ ਰਾਜ ਹੋ ਗਿਆ। ਇਹ ਤਿੰਨ ਬਾਦਸ਼ਾਹ ਹੋਏ। 1450 ਤੋਂ ਸੰਨ 1526 ਤੱਕ ਰਹੇ ਜਿਵੇਂ ਕਿ ਬਹਿਲੋਲ ਖਾਂ ਲੋਧੀ, ਸਿਕੰਦਰ ਸ਼ਾਹ, ਇਬਰਾਹੀਮ ਹੁਸੈਨ ਲੋਧੀ, ਇਸ ਨੂੰ 1526 ਵਿਚ ਬਾਬਰ ਸ਼ਾਹ ਮੁਗਲ ਨੇ ਹਾਰ ਦਿੱਤੀ। ਇਸ ਤੋਂ ਅੱਗੇ ਮੁਗਲ ਸ਼ਾਹੀ ਚਲੀ। ਬਾਬਰ ਨੇ ਸੰਨ 1526 ਤੋਂ ਈਸ ਤੱਕ ਚਾਰ ਸਾਲ ਰਾਜ ਕੀਤਾ।

ਬਾਬਰ ਦੇ ਪੁੱਤਰ ਹਮਾਯੂੰ 1530 ਤੋਂ 1556 ਤੱਕ ਦਾ ਬਾਦਸ਼ਾਹ ਮੰਨਿਆ ਹੈ ਤੇ ਇਸ ਨੂੰ 1540 ਸ਼ੇਰਸ਼ਾਹ ਸੂਰੀ ਪਠਾਣ ਨੇ ਹਾਰ ਦਿੱਤੀ ਅਤੇ ਮੁੜ 1550 ਵਿਚ ਹਮਾਯੂੰ ਗੱਦੀ 'ਤੇ ਆਇਆ ਸੀ।

ਸ਼ੇਰਸ਼ਾਹ 1540 ਤੋਂ ਪੰਤਾਲੀ ਤੱਕ ਰਿਹਾ। ਇਸ ਦੇ ਪਿਛੋਂ ਸਲੀਮ ਸ਼ਾਹ ਸੂਰੀ, ਮੁਹੰਮਦ ਸ਼ਾਹ ਆਦਿਲ ਸੰਨ 1556 ਤੱਕ ਸੂਰੀ ਖ਼ਾਨਦਾਨ ਰਹੇ। ਅੱਗੇ ਮੁਗਲਾਂ ਦਾ ਰਾਜ ਆ ਗਿਆ। ਇਹ ਲਗਾਤਾਰ ਤੇਰਾਂ ਚੌਦਾਂ ਬਾਦਸ਼ਾਹ ਰਹੇ ਜਿਵੇਂ ਕਿ ਜਲਾਲੂਦੀਨ ਮੁਹੰਮਦ ਅਕਬਰ, ਨੂਰਦੀਨ ਮੁਹੰਮਦ ਜਹਾਂਗੀਰ, ਸ਼ਾਹਬੁਦੀਨ ਮੁਹੰਮਦ ਸ਼ਾਹ ਜਹਾਂ, ਜਹਾਂਦਰ ਸ਼ਾਹ, ਫਰੁਖਸਿਯਰ, ਮੁਹੰਮਦ ਸ਼ਾਹ, ਅਹਿਮਦ ਸ਼ਾਹ, ਆਲਮਗੀਰ, ਸ਼ਾਹ ਆਲਮ ਇਸ ਦੇ ਪਰਸਪਰ ਸਮੇਂ ਕਾਫ਼ੀ ਖੋਹਾ ਖਿੰਜੀ ਹੋਈ।

ਕਈ ਕੁ ਦਿੱਲੀ ਦਾ ਤਖਤ ਵੀ ਮਲਦੇ ਰਹੇ ਪਰ ਪੂਰਾ ਬਾਦਸ਼ਾਹ ਕੋਈ ਨਾ ਬਣਿਆ। ਪਾਟੋ ਧਾੜ ਕਰਕੇ ਅੰਗਰੇਜ਼ਾਂ ਦਾ ਦਾਉ ਲੱਗ ਗਿਆ। ਬਹਾਦਰ ਸ਼ਾਹ ਇਹ ਮੁਗਲਾਂ ਦਾ ਅੰਤਮ ਬਾਦਸ਼ਾਹ ਸੀ ਅਤੇ ਨਾਂਅ ਮਾਤਰ ਹੀ ਸੀ। ਇਸ ਨੂੰ ਅੰਗਰੇਜ਼ਾਂ ਨੇ ਸੰਨ 1857 (1914) ਦੇ ਗ਼ਦਰ ਦਾ ਦੋਸ਼ੀ ਠਹਿਰਾ ਕੇ ਦੇਸ਼ ਨਿਕਾਲਾ ਦੇ ਕੇ ਰੰਗੂਨ (ਬਰਮਾ) ਜਾ ਕੈਦ ਕੀਤਾ ਜਿਥੇ ਇੱਕ ਇਹ ਸੰਨ 1832 ਵਿਖੇ ਮਰ ਗਿਆ। ਮੁਗਲ ਸ਼ਾਹੀ ਨਾਲ ਮੁਸਲਮਾਨਾਂ ਦਾ ਰਾਜ ਭਾਰਤ ਵਿਚੋਂ ਖ਼ਤਮ ਹੋ ਗਿਆ। "ਇਸ ਤਰ੍ਹਾਂ 712 ਤੋਂ ਲੈ ਕੇ ਸੰਨ 1857 ਤੱਕ ਭਾਰਤੀ ਗੁਲਾਮੀ ਕਟਦੇ ਰਹੇ ਉਪਰੰਤ ਅੰਗਰੇਜ਼ਾਂ ਦੀ ਗੁਲਾਮੀ ਦੀ ਛੱਟ ਟਿਕ ਗਈ ਜੋ 1947 ਤੱਕ ਟਿਕੀ ਰਹੀ।"





# ਸਿੱਖ ਅਤੇ ਮੁਗਲ-ਸ਼ਾਹੀ

ਮੁਗਲ ਬਾਦਸ਼ਾਹ ਬਾਬਰ ਨੇ ਕਾਬਲ ਆਦਿ ਫ਼ਤਹ ਕਰਕੇ ਸੰਮਤ 1578 ਨੂੰ ਸੈਦਪੁਰ (ਏਮਨਾਬਾਦ) ਭਾਰਤ 'ਤੇ ਹਮਲਾ ਕੀਤਾ। ਬਾਬਰ ਦੇ ਹਮਲੇ ਬਾਰੇ ਗੁਰਬਾਣੀ ਵਿਚ ਜ਼ਿਕਰ ਹੈ ਜਿਵੇਂ ਕਿ ਆਸਾ ਅਤੇ ਤਿਲੰਗ ਰਾਗੁ ਵਿਚ ਮਹਲੇ ਪਹਲੇ ਦੇ ਸ਼ਬਦ ਹਨ—"ਪਾਪ ਕੀ ਜੰਞ ਲੈ ਕਾਬਲਹੁ ਧਾਇਆ॥" ਇਹ ਭਵਿੱਖਤ ਵਾਕ ਭਾਈ ਲਾਲੋ ਨੂੰ ਸੰਬੋਧਨ ਕੀਤੇ ਸਨ। ਹਮਲੇ ਦੇ ਮੌਕੇ 'ਤੇ ਗੁਰੂ ਜੀ ਪਹਿਲਾਂ ਪਹੁੰਚੇ ਸਨ। ਅੱਖੀਂ ਵੇਖੇ ਹਾਲ ਵੀ ਦੱਸੇ ਹਨ। ਜਿਵੇਂ ਕਿ "ਖੁਰਾਸਾਨ ਖਸਮਾਨਾ ਕੀਆ" ਆਦਿ ਸ਼ਬਦ ਹਨ। ਗੁਰੂ ਜੀ ਬਾਬਰ ਦੀ ਕੈਦ ਵਿਚ ਵੀ ਰਹੇ ਅਤੇ ਮੁਲਾਕਾਤ ਵੀ ਹੋਈ। ਗੁਰੂ ਜੀ ਨੇ ਬਾਬਰ ਨੂੰ ਧਰਮ ਉਪਦੇਸ਼ ਦਿੱਤਾ ਅਤੇ ਰਾਜ ਕਰਮ ਸਮਝਾਏ। ਸਤਿਗੁਰੂ ਜੀ ਇਬਰਾਹੀਮ ਲੋਧੀ ਦੀ ਹਕੂਮਤ ਸਮੇਂ ਪ੍ਰਗਟੇ ਸਨ। ਉਸ ਸਮੇਂ ਲੋਧੀ ਪਠਾਣ ਅਤਿ ਦਾ ਜ਼ੁਲਮ ਕਰਦੇ ਸਨ। ਸ਼ਾਹ ਬਾਬਰ ਨੇ ਸੰਮਤ 1584 ਵਿਚ ਇਬਰਾਹੀਮ ਲੋਧੀ ਨੂੰ ਜੰਗ ਵਿਚ ਮਾਰ ਕੇ ਮੁਗਲ ਸ਼ਾਹੀ ਦੀ ਨੀਂਹ ਰੱਖੀ। ਇਧਰ ਸਤਿਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਭਾਵ ਸਿੱਖ ਸ਼ਾਹੀ ਦੀ ਬੁਨਿਆਦ ਧਰੀ। ਇਸੀ ਭਾਵਨਾ ਨਾਲ ਲਿਖਿਆ ਮਿਲਦਾ ਹੈ "ਬਾਬੇ ਕੇ ਬਾਬਰ ਕੇ ਦੋਊ" ਇਹ ਹਵਾਲਾ ਬਚਿੱਤਰ ਨਾਟਕ ਵਿਚ ਆਉਂਦਾ ਹੈ। ਪਾਠਕਾਂ ਦੀ ਗਿਆਤ ਵਾਸਤੇ ਮੁਗਲ ਬਾਦਸ਼ਾਹਾਂ ਦਾ ਸੰਖੇਪ ਹਾਲ ਅੱਗੇ ਦਿੱਤਾ ਜਾਂਦਾ ਹੈ। ਜਿਨ੍ਹਾਂ ਨਾਲ ਸਿੱਖਾਂ ਦਾ ਵਾਸਤਾ ਵੱਧ ਪਿਆ।

ਬਾਬਰ ਦਾ ਅਸਲ ਨਾਂਅ ਜ਼ਹੀਰੂਦੀਨ ਮੁਹੰਮਦ ਬਾਬਰ ਸੀ। ਇਹ ਸ਼ਾਹ ਤੈਮੂਰ ਦੀ ਛੇਵੀਂ ਪੀੜ੍ਹੀ ਵਿਚ ਮਿਰਜ਼ਾ ਉਮਰ ਸ਼ੇਖ਼ ਦਾ ਪੁੱਤਰ ਸੀ। ਇਸ ਦੀ ਮਾਂ ਚੁਗਤਾਈ ਖਾਂ (ਚੰਗੇਜ਼ ਖਾਂ ਦੇ ਪੁੱਤਰ) ਦੇ ਖ਼ਾਨਦਾਨ ਵਿਚੋਂ ਮਹਿਮੂਦ ਖਾਂ ਮੁਗਲ ਦੀ ਭੈਣ ਸੀ, ਜਿਸ ਕਰਕੇ ਇਨ੍ਹਾਂ ਦੀ ਉਪਾਧੀ ਮੁਗਲ ਜਾਂ ਚੁਗਤੇ ਹੋਈ। ਬਾਬਰ ਚਾਰ ਕੁ ਸਾਲ ਰਾਜ ਕਰਕੇ 26 ਦਸੰਬਰ ਸੰਨ 1530 (1588 ਸੰਮਤ) ਨੂੰ ਆਗਰੇ ਵਿਖੇ ਕਾਲ ਵੱਸ ਹੋ ਗਿਆ ਸੀ। ਬਾਬਰ ਦਾ ਪ੍ਰਣ ਅਤੇ ਵਸੀਅਤ ਸੀ ਕਿ ਉਹ ਅਤੇ ਉਸ ਦੀ ਵੰਸ਼ ਗੁਰੂ ਘਰ ਨਾਲ ਮਿਲ ਵਰਤੋਂ ਰੱਖੇਗੀ। ਬਾਦਸ਼ਾਹ ਅਕਬਰ ਤੱਕ ਇਸ ਅਨੁਸਾਰ ਲਗਪਗ ਵਰਤੋਂ ਵੀ ਹੋਈ। ਸਿੱਖਾਂ ਨੂੰ ਅਜਿਹਾ ਕੋਈ ਦੁਖ ਨਹੀਂ ਦਿੱਤਾ। ਬਲਕਿ ਅਕਬਰ ਗੁਰੂ ਘਰ ਨਾਲ ਪ੍ਰੇਮ ਵੀ ਰੱਖਦਾ ਸੀ।

ਹਮਾਯੂੰ ਇਹ ਬਾਬਰ ਦਾ ਵੱਡਾ ਪੁੱਤਰ ਸੀ। ਇਹ ਸੰਨ 1530 ਵਿਚ ਆਗਰੇ ਤਖ਼ਤ 'ਤੇ ਬੈਠਿਆ। ਇਸ ਨੂੰ 1530 ਵਿਚ ਸ਼ੇਰ ਖਾਨ ਪਠਾਣ ਨੇ ਸ਼ਿਕੱਸਤ ਦਿੱਤੀ। ਇਹ ਦੂਜੇ ਗੁਰੂ ਜੀ ਦੀ ਸ਼ਰਨ ਵਿਚ ਖਡੂਰ ਗਿਆ। ਅਤਿ ਆਜਿਜ਼ ਹੋਣ ਕਰ ਗੁਰੂ ਜੀ ਨੇ ਇਸ ਨੂੰ ਆਸ਼ੀਰਵਾਦ

ਦਿੱਤੀ, ਉਪਰੰਤ ਫਾਰਸ ਜਾ ਰਿਹਾ। ਈਰਾਨੀ ਫ਼ੌਜਾਂ ਦੀ ਮਦਦ ਨਾਲ ਮੁੜ ਸੰਨ 1555 ਵਿਚ ਤਖਤ 'ਤੇ ਬੈਠਿਆ। ਛੇ ਕੁ ਮਹੀਨੇ ਰਾਜ ਕਰਕੇ ਪੌੜੀਆਂ ਤੋਂ ਡਿੱਗ ਕੇ ਸੰਨ 1556 ਵਿਚ ਕਾਲ ਵੱਸ ਹੋ ਗਿਆ, ਦਿੱਲੀ ਵਿਚ ਇਸ ਦਾ ਮਕਬਰਾ ਹੈ।

ਨੋਟ : ਸ਼ੇਰ ਸ਼ਾਹ ਸਹਿਰਾਮ ਦੇ ਜਾਗੀਰਦਾਰ ਹਸਨ ਖਾਂ ਪਠਾਣ ਦਾ ਪੁੱਤਰ ਅਤੇ ਇਬਰਾਹੀਮ ਖਾਂ ਦਾ ਪੋਤਰਾ ਸੀ। ਇਸ ਨੇ ਕਨੌਜ ਦੀ ਜੰਗ ਵਿਚ ਸੰਨ 1540 ਵਿਚ ਹਮਾਯੂੰ ਨੂੰ ਭਜਾ ਕੇ ਰਾਜ ਸੰਭਾਲ ਲਿਆ। 1542 ਵਿਖੇ ਤਖਤ 'ਤੇ ਬੈਠ ਕੇ ਸੰਨ 1545 ਵਿਚ ਚਲਾਣਾ ਕਰ ਗਿਆ ਸੀ।

ਹਮਾਯੂੰ ਦੇ ਮਰਨ ਪਿਛੋਂ ਅਕਬਰ ਪੌਣੇ ਕੁ ਚੌਦਾਂ ਸਾਲਾਂ ਦੀ ਉਮਰ ਵਿਚ ਰਾਜ ਗੱਦੀ 'ਤੇ ਬੈਠਿਆ ਪਰ ਪੂਰੀ ਹਕੂਮਤ ਸੰਨ 1617 ਵਿਚ ਸੰਭਾਲੀ। ਇਸ ਨੇ ਰਾਜਪੂਤਾਂ ਨਾਲ ਰਿਸ਼ਤੇ ਗੰਢੇ। ਸੰਨ 1624 ਵਿਚ ਇਸ ਨੇ ਚਿਤੌੜਗੜ੍ਹ 'ਤੇ ਹੱਲਾ ਕੀਤਾ। ਮੇਵਾੜ ਦੇ ਰਾਜਪੂਤ ਰਈਸ ਡੱਟ ਕੇ ਲੜੇ। ਦੱਸਿਆ ਹੈ ਜੰਗ ਵਿਚ ਮਰਿਆਂ ਦੇ ਜਨੇਊ 74 ਸਾਢੇ ਚੁਰੱਤਰ ਮਣ ਜੋਖੇ ਗਏ ਸਨ। ਅੱਜ ਤੱਕ ਬਹੀਆਂ ਦੇ ਇਹ ਅੰਗ ਲੇਖੇ ਸਮੇਂ ਮਹਾਜਨ ਪਾਉਂਦੇ ਹਨ। ਜੈਮਲ ਫੱਤੇ ਦੀ ਸੂਰਮਤਾ ਦੀਆਂ ਵਾਰਾਂ ਰਾਜਪੂਤ ਲਾਉਂਦੇ ਹਨ। ਅਕਬਰ ਨੇ ਹਿੰਦੂਆਂ ਤੇ ਜਜ਼ੀਆ ਅਤੇ ਤੀਰਥ ਟੈਕਸ ਲੈਣਾ ਬੰਦ ਕਰ ਦਿੱਤਾ ਸੀ। ਸਤੀ ਰਸਮ ਅਤੇ ਪੁਰਾਣੀ ਰਸਮਾਂ ਜੋ ਨੁਕਸਾਨਦੇਹ ਸਨ, ਰੋਕ ਕੇ ਕਾਫ਼ੀ ਸੁਧਾਰ ਵੀ ਕੀਤਾ ਸੀ।

ਅਕਬਰ ਆਪ ਨੂੰ ਧਾਰਮਕ ਖ਼ਲੀਫ਼ਾ ਮੰਨਦਾ ਸੀ। ਇਸ ਨੇ "ਦੀਨੇ ਇਲਾਹੀ" ਨਿਆਂ ਫ਼ਿਰਕਾ ਕਾਇਮ ਕਰਕੇ ਹਿੰਦੂਆਂ ਨਾਲ ਏਕਤਾ ਕੀਤੀ "ਅੱਲਾ ਹੂ ਅਕਬਰ" ਸਾਰੇ ਕਹਿੰਦੇ ਹਨ। ਇਹੋ ਮਿਲਣੀ ਦਾ ਬੋਲਾ ਸੀ। ਆਗਰੇ ਦਾ ਨਾਂਅ ਇਸ ਨੇ ਅਕਬਰਾਬਾਦ ਰੱਖਿਆ ਸੀ। ਇਸ ਨੇ ਦੇਸ਼ ਦੇ ਅਠਾਰਾਂ ਸੂਬੇ ਬਣਾਏ। ਕਾਇਦੇ ਮੁਜਬ ਇਹ ਭਾਰਤ ਦਾ ਸ਼ਹਿਨਸ਼ਾਹ ਸੀ। ਰਮਾਇਣ ਦਾ ਤੁਲਸੀ ਦਾਸ ਇਸੇ ਦੇ ਸਮੇਂ ਹੋਇਆ ਅਤੇ ਪ੍ਰਸਿਧ ਗਵੱਈਆ ਤਾਨਸੇਨ ਦਰਬਾਰੀ ਸੀ। 16 ਅਕਤੂਬਰ ਸੰਨ 1605 (ਸੰਮਤ 1663) ਨੂੰ ਇਸ ਨੇ ਚਲਾਣਾ ਕੀਤਾ।

ਜਹਾਂਗੀਰ ਅਕਬਰ ਦਾ ਪੁੱਤਰ ਜੋ ਹਿੰਦਣੀ ਦੇ ਪੇਟੋਂ ਸਲੀਮ ਨਾਂਅ ਨਾਲ ਹੋਇਆ ਸੀ। ਮੁਲਾਣਿਆਂ ਨਾਲ ਇਹ ਇਸ ਤਰ੍ਹਾਂ ਕਰਕੇ ਸੰਨ 1605 ਵਿਚ ਤਖਤ 'ਤੇ ਬੈਠਿਆ ਕਿ ਅਕਬਰ ਦੀ ਹਿੰਦੂਆਂ ਨੂੰ ਦਿੱਤੀਆਂ ਰਿਆਇਤਾਂ ਬੰਦ ਕਰਕੇ ਇਸਲਾਮੀ ਸ਼ਰਾ ਦਾ ਪ੍ਰਚਾਰ ਕਰੇਗਾ। ਮੁਲਾਣਿਆਂ ਨੇ ਇਸ ਨੂੰ ਗਾਜ਼ੀ ਹੋਣ ਦਾ ਖਿਤਾਬ ਦਿੱਤਾ। ਪੰਚਮ ਗੁਰੂ ਅਰਜਨ ਦੇਵ ਜੀ ਨੂੰ ਇਸ ਨੇ ਮਜ਼੍ਹਬੀ ਈਰਖਾ ਨਾਲ ਕਤਲ ਕਰਵਾਇਆ। ਇਸ ਨੇ ਅੰਗਰੇਜ਼ਾਂ ਨੂੰ ਭਾਰਤ ਵਿਚ ਰਹਿਣ ਹਿੱਤ ਬਹੁਤ ਰਿਆਇਤਾਂ ਦਿੱਤੀਆਂ। ਇਸ ਨੇ ਆਪਣੇ ਪੁੱਤਰ ਖੁਸਰੋ ਨੂੰ ਬੁਰੀ ਤਰ੍ਹਾਂ ਮਰਵਾਇਆ। ਇਸ ਨੇ ਸ਼ੇਰ ਅਫ਼ਗਾਨ ਖਾਂ ਨੂੰ ਮਰਵਾ ਕੇ ਉਸ ਦੀ ਇਸਤਰੀ ਨੂਰਜਹਾਂ ਨਾਲ ਨਿਕਾਹ ਕੀਤਾ। ਇਸ ਸੰਮਤ 1684 ਨੂੰ ਕਸ਼ਮੀਰ ਤੋਂ ਵਾਪਸ ਆਉਂਦਾ ਮਰ ਗਿਆ ਸੀ। ਲਾਹੌਰ ਵਿਖੇ ਮਕਬਰਾ ਹੈ।

ਨੋਟ : ਇੱਥੇ ਇਹ ਸਮਝਣਾ ਜ਼ਰੂਰੀ ਹੈ ਕਿ ਪੰਚਮ ਗੁਰੂ ਜੀ ਦੇ ਕਤਲ ਕਰਵਾਉਣ ਕਰਕੇ ਮੁਗਲ ਸ਼ਾਹੀ ਦੇ ਜ਼ੁਲਮਾਂ ਦਾ ਟਾਕਰਾ ਕਰਨ ਵਾਸਤੇ ਸਿੱਖਾਂ ਨੇ ਪ੍ਰਣ ਕਰ ਲਿਆ। ਮੁਗਲ ਹਾਕਮ ਸਿੱਖਾਂ 'ਤੇ ਅਤਿ ਦਾ ਜ਼ੁਲਮ ਕਰਦੇ ਰਹੇ। ਸਿੱਖਾਂ ਨੇ ਕੁਰਬਾਨੀਆਂ ਦੇਣਾ ਆਪਣਾ ਧਰਮ ਬਣਾ ਲਿਆ। ਡੱਟ ਕੇ ਜ਼ੁਲਮ ਅਤੇ ਧਰਮ ਦਾ ਟਾਕਰਾ ਹੁੰਦਾ ਰਿਹਾ। ਲੱਖਾਂ ਸਿੰਘ ਸ਼ਹੀਦੀਆਂ ਪਾਉਂਦੇ ਰਹੇ।

ਸ਼ਾਹ ਜਹਾਨ ਜਹਾਂਗੀਰ ਦੇ ਮਰਨ ਪਿਛੋਂ ਸੰਨ 1628 'ਤੇ ਤਖ਼ਤ 'ਤੇ ਬੈਠਿਆ। ਇਸ ਨੇ 1631 ਨੂੰ ਦਿੱਲੀ ਵਿਚ ਇਲਾਕਾ ਸ਼ਾਹਜਹਾਨ ਪੁਰਾ ਆਬਾਦ ਕੀਤਾ। ਇਮਾਰਤਾਂ 'ਤੇ ਕਰੋੜਾਂ

ਰੁਪਿਆ ਖਰਚ ਕੀਤਾ। ਇਸ ਦਾ ਸੱਤ ਕਰੋੜ ਦਸ ਲੱਖ ਰੁਪਏ ਨਾਲ 'ਤਖਤ ਤਾਊਸ' ਬਣਿਆ ਸੀ। ਕੋਹਿਨੂਰ ਹੀਰਾ ਇਸ ਨੂੰ ਮੀਰਾ ਜਮਾਲ ਨੇ ਦਿੱਤਾ ਸੀ। ਇਸ ਨੇ ਛੇਵੇਂ ਗੁਰੂ ਜੀ ਨਾਲ ਕਈ ਜੰਗ ਲੜੇ ਅੰਤ ਹਾਰ ਗਿਆ ਸੀ। ਇਸ ਦੇ ਬੇਟੇ ਔਰੰਗਜ਼ੇਬ ਨੇ ਇਸ ਨੂੰ ਸੱਤ ਸਾਲ ਕੈਦ ਰੱਖ ਕੇ ਮਰਵਾਇਆ। ਇਹ ਸਮਾਂ 1658 ਦਾ ਸੀ। ਸ਼ਾਹ ਜਹਾਨ 1666 ਈ: (ਸੰਮਤ 1723) ਨੂੰ ਸੱਤ ਸਾਲ ਕੈਦ ਵਿਚ ਦੁਖ ਹੋ ਕੇ ਪ੍ਰਾਣ ਛੱਡ ਗਿਆ।

ਔਰੰਗਜ਼ੇਬ ਨੇ ਸੰਨ 1658 ਵਿਚ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰਕੇ ਤਖਤ 'ਤੇ ਬੈਠਿਆ। ਇਹ ਬੜਾ ਜ਼ਾਲਮ ਅਤੇ ਮਤੱਸਬੀ ਬਾਦਸ਼ਾਹ ਸੀ। ਇਸ ਨੇ ਮੁਸਲਮਾਨਾਂ ਕੋਲੋਂ 'ਮਹੀਉਦੀਨ' ਪਦਵੀ ਪ੍ਰਾਪਤ ਕੀਤੀ। ਹਿੰਦੂਆਂ ਦੇ ਮੰਦਰ ਢਹਾ ਕੇ ਮਸੀਤਾਂ ਬਣਾਈਆਂ। ਇਸ ਨੇ ਅਕਬਰ ਦਾ ਹਟਾਇਆ ਜਜ਼ੀਆ ਹਿੰਦੂਆਂ 'ਤੇ ਫਿਰ ਲਗਾ ਦਿੱਤਾ। ਇਸ ਦਾ ਪੂਰਾ ਖਿਤਾਬ ਅਬੂਜ਼ਫਰ ਮਹੀਉਦੀਨ ਮੁਹੰਮਦ ਔਰੰਗਜ਼ੇਬ ਸੀ। ਰਾਗ ਵਿਦਿਆ ਦਾ ਪੱਕਾ ਵੈਰੀ ਸੀ। ਨੌਵੇਂ ਗੁਰੂ ਤੇਗ ਬਹਾਦਰ ਜੀ ਨੂੰ ਇਸ ਨੇ ਮਜ਼ਬੀ ਈਰਖਾ ਨਾਲ ਕਤਲ ਕਰਵਾਇਆ। ਇਸ ਨੇ ਆਪ ਨੂੰ ਆਲਮਗੀਰ ਬਾਦਸ਼ਾਹ ਕਹਾਇਆ। ਇਸ ਸੁੰਨੀ ਫ਼ਿਰਕੇ ਦਾ ਕੱਟੜ ਸ਼ਰੱਈ ਮੁਲਾਣਾ ਸੀ।

ਸੰਨ 1707 (ਸੰਮਤ 1763) ਵਿਚ ਇਹ ਅਹਿਮਦਾਬਾਦ ਦੱਖਣ ਵਿਚ ਮਰਿਆ।

ਬਹਾਦਰ ਸ਼ਾਹ ਔਰੰਗਜ਼ੇਬ ਦਾ ਵੱਡਾ ਪੁੱਤਰ ਸੀ। ਇਸ ਦਾ ਮੁੱਢਲਾ ਨਾਂਅ ਮੁਅੱਜ਼ਮ ਜਾਂ ਸ਼ਾਹ ਆਲਮ ਸੀ। ਇਹ 1707 ਵਿਚ ਦਿੱਲੀ ਦੇ ਤਖਤ 'ਤੇ ਬੈਠਿਆ। ਨਾਂਅ ਬਹਾਦਰ ਸ਼ਾਹ ਰਖਵਾ ਲਿਆ। ਇਸ ਸੰਨ 1712 ਵਿਚ ਮਰ ਗਿਆ। ਬੰਦਾ ਬਹਾਦਰ ਨੇ ਇਸ ਦੇ ਸਮੇਂ ਕਈ ਜੰਗ ਕੀਤੇ ਸਨ ਤੇ ਰਾਜ ਦਾ ਚੰਗਾ ਇੰਤਜ਼ਾਮ ਨਹੀਂ ਕਰ ਸਕਿਆ।

ਬਹਾਦਰ ਸ਼ਾਹ ਦੇ ਪੁੱਤਰ ਜਹਾਂਦਾਰ ਖਾਂ ਨੇ ਭਰਾਵਾਂ ਨੂੰ ਮਾਰ ਕੇ ਸੰਨ 1712 ਵਿਚ ਲਾਹੌਰ ਵਿਚ ਰਾਜਗੱਦੀ ਮੱਲੀ। ਇਹ ਅਤਿ ਦਾ ਜ਼ਾਲਮ ਸੀ। ਇਸ ਨੂੰ ਫਰੁੱਖਸੀਰ ਨੇ ਮਾਰ ਕੇ ਸੰਨ 1713 (1771 ਸੰਮਤ) ਨੂੰ ਰਾਜ ਸੰਭਾਲ ਲਿਆ।

ਇਹ ਔਰੰਗਜ਼ੇਬ ਦਾ ਪੋਤਰਾ ਸੀ। ਇਸ ਨੇ ਸਿੱਖਾਂ 'ਤੇ ਬੇਅੰਤ ਜ਼ੁਲਮ ਢਾਹੇ, ਬੰਦਾ ਬਹਾਦਰ ਅਤੇ ਉਸ ਦੇ ਸਾਥੀ ਅਤਿ ਬੇਰਹਿਮੀ ਨਾਲ ਕਤਲ ਕੀਤੇ ਸਨ। 1719 (1776) ਨੂੰ ਅਬਦੁੱਲਾ ਖਾਂ ਦੇ ਭਾਈ ਹੁਸੈਨ ਅਲੀ ਮਰਹੱਟਿਆਂ ਦੀ ਮਦਦ ਨਾਲ ਕਤਲ ਕੀਤਾ।

ਸ਼ਾਹ ਆਲਮ ਔਰੰਗਜ਼ੇਬ ਦਾ ਪੁੱਤਰ ਜਿਸ ਦਾ ਨਾਂਅ ਅਲੀ ਮੌਹਰ ਸੀ। ਇਸ ਸੰਨ 1760 ਵਿਚ ਦਿੱਲੀ ਦੇ ਤਖ਼ਤ 'ਤੇ ਬੈਠਿਆ। ਇਸ ਨੇ ਸੰਨ 1765 ਵਿਚ ਅੰਗਰੇਜ਼ੀ ਈਸਟ ਇੰਡੀਆ ਕੰਪਨੀ ਨੂੰ ਬੰਗਾਲ, ਬਿਹਾਰ ਅਤੇ ਉੜੀਸਾ ਦੀ ਦੀਵਾਨੀ ਅਖ਼ਤਿਆਰ ਦੇ ਕੇ ਮਜ਼ਬੂਤ ਕਰ ਦਿੱਤਾ। ਅੰਗਰੇਜ਼ਾਂ ਦਾ ਵਜ਼ੀਫਾ ਖ਼੍ਵਾਰ ਹੋ ਗਿਆ। ਇਸ ਨੇ ਭਾਰਤ ਦੀ ਸ਼ਾਹੀ ਅੰਗਰੇਜ਼ਾਂ ਨੂੰ ਦਿੱਤੀ। ਉਪਰੰਤ ਮਰਹੱਟਿਆਂ ਨਾਲ ਮਿਲ ਗਿਆ, ਗੁਲਾਮ ਕਾਦਰ ਰੁਹੇਲੇ ਨੇ ਇਸ ਦੀਆਂ ਅੱਖਾਂ ਨਿਕਲਵਾ ਦਿੱਤੀਆਂ। ਇਹ ਨਾਂਅ ਮਾਤਰ ਦਿੱਲੀ ਦਾ ਬਾਦਸ਼ਾਹ ਰਿਹਾ ਅਤੇ ਸੰਨ 1806 ਵਿਚ ਮਰ ਗਿਆ।

ਬਹਾਦਰ ਸ਼ਾਹ ਦੂਸਰਾ ਭਾਵ ਦਿੱਲੀ ਦਾ ਅੰਤਮ ਮੁਗਲ ਬਾਦਸ਼ਾਹ ਇੱਕ ਅਕਬਰ ਸ਼ਾਹ ਦਾ ਬੇਟਾ ਸੀ। ਐਸ਼ੀ ਬੰਦਾ ਸੀ ਇਸ ਨੂੰ ਲੋਕੀ ਰੰਗੀਲਾ ਬਾਦਸ਼ਾਹ ਕਹਿੰਦੇ ਸਨ। 1857 ਦੇ ਗਦਰ ਵਿਚ ਇਸ ਨੂੰ ਸਾਜ਼ਸ਼ੀ ਠਹਿਰਾ ਕੇ ਅੰਗਰੇਜ਼ਾਂ ਨੇ ਇੱਕ ਲੱਖ ਰੁਪਿਆ ਮਾਹਵਾਰੀ ਪਿਨਸ਼ਨ ਦੇ ਕੇ ਸੰਨ 1858 ਵਿਚ ਦਿੱਲੀ ਤੋਂ ਰੰਗੂਨ (ਬਰਮਾ) ਵਿਚ ਦੇਸ਼ ਤੋਂ ਬਾਹਰ ਕਰ ਦਿੱਤਾ ਜਿਥੇ ਉਹ 7 ਨਵੰਬਰ 1862 ਨੂੰ ਕਾਲ-ਵੱਸ ਹੋ ਗਿਆ।





# ਇੰਗਲੈਂਡ ਅਤੇ ਭਾਰਤ ਸਬੰਧ

ਇੰਗਲੈਂਡ ਨਾਂਅ ਦਾ ਦੇਸ਼ ਯੂਰਪ ਦੇ ਉੱਤਰ ਪੱਛਮ ਵਿਚ ਹੈ। ਤ੍ਰਿਕੋਣ ਦੀ ਸ਼ਕਲ ਦਾ ਹੈ ਇਸ ਦਾ ਰਕਬਾ ਪੰਜਾਹ ਹਜ਼ਾਰ ਅੱਠ ਸੌ ਚੁਹੱਤਰ ਮਰੱਬਾ ਮੀਲ ਹੈ। ਸਕਾਟਲੈਂਡ, ਵੇਲਜ਼ ਅਤੇ ਆਇਰਲੈਂਡ ਨੂੰ ਰਲਾ ਕੇ ਸਮੁੱਚਾ ਦੇਸ਼ ਹੁੰਦਾ ਹੈ ਜਿਸ ਦਾ ਰਕਬਾ ਇੱਕ ਲੱਖ ਇੱਕੀ ਹਜ਼ਾਰ ਸਤਾਈ ਵਰਗ ਮੀਲ ਹੈ। ਪੰਜ ਕੁ ਕਰੋੜ ਦੇ ਗਿਰਦੇ ਮਨੁੱਖਾਂ ਦੀ ਵਸੋਂ ਰਹਿੰਦੀ ਹੈ। ਇਨ੍ਹਾਂ ਦਾ ਧਰਮ ਈਸਾਈ ਹੈ। ਦੋ ਵੱਡੇ ਫ਼ਿਰਕੇ ਹਨ ਰੋਮਨ ਕੈਥੋਲਿਕ ਅਤੇ ਪ੍ਰੋਟੈਸਟੈਂਟ। ਇਹ ਦੇਸ਼ ਪੰਜਾਹ ਕੁ ਪਰਗਨਿਆਂ ਵਿਚ ਵੰਡਿਆ ਹੈ। ਰਾਜਧਾਨੀ ਲੰਡਨ ਹੈ ਜਿਥੇ ਕਿ ਸੱਤਰ ਅੱਸੀ ਲੱਖ ਦੀ ਵਸੋਂ ਹੈ।



ਇੰਗਲੈਂਡ ਵਾਲਿਆਂ ਨੇ ਤਰੱਕੀ ਕਰਕੇ ਇੱਕ ਵਾਰ ਧਰਤੀ ਦਾ ਚੌਥਾ ਹਿੱਸਾ ਮੱਲ ਲਿਆ ਸੀ ਭਾਵ ਇਨ੍ਹਾਂ ਨੇ ਆਪ ਨਾਲੋਂ ਦੋ ਸੌ ਤਿਹੱਤਰਵਾਂ ਹਿੱਸਾ ਵੱਧ ਰਾਜ ਵਧਾਇਆ। ਲੋਕੀਂ ਕਹਿੰਦੇ ਸਨ ਕਿ ਇਨ੍ਹਾਂ ਦੇ ਰਾਜ ਵਿਚ ਸੂਰਜ ਨਹੀਂ ਛਿਪਦਾ। ਹੈਰਾਨੀ ਸੀ ਇਹ ਗਿਣਤੀ ਪੰਜ ਕਰੋੜ ਹੁੰਦੀ ਅਰਬਾਂ 'ਤੇ ਛਾ ਗਈ ਸੀ। ਤਿੰਨਾਂ ਭਾਗਾਂ ਨੂੰ ਮਿਲਾ ਕੇ ਬ੍ਰਿਟਿਸ਼ ਸਰਕਾਰ ਕਿਹਾ ਜਾਂਦਾ ਹੈ। ਅੰਗਰੇਜ਼ਾਂ ਜਿਤਨਾ ਰਾਜ ਕਿਸੇ ਦਾ ਨਹੀਂ ਵਧਿਆ ਸੀ ਪਰ ਜਿੰਨੀ ਛੇਤੀ ਵਧਿਆ, ਉਤਨੀ ਜਲਦੀ ਪਿਛੇ ਵੀ ਮੁੜ ਗਿਆ।

ਪੰਦਰਵੀਂ ਸਦੀ ਦੇ ਮੱਧ ਵਿਚ ਅੰਗਰੇਜ਼ ਵਪਾਰ ਦੇ ਖ਼ਿਆਲ ਨਾਲ ਭਾਰਤ ਵਿਚ ਆਉਣ ਲੱਗੇ ਸਨ। ਫਰਾਂਸੀਸੀਆਂ ਨੇ ਸੰਨ 1604 ਵਿਚ ਇੰਗਲਿਸ਼ ਈਸਟ ਇੰਡੀਆ ਕੰਪਨੀ ਬਣਾਈ। ਸੋਲਾਂ ਸੌ ਦਸ ਗਿਆਰਾਂ ਵਿਚ ਕਪਤਾਨ ਹਿੱਪਨ ਨੇ ਕੋਠੀ ਖੋਲ੍ਹੀ। ਇਨ੍ਹਾਂ ਨੇ ਬਾਦਸ਼ਾਹ ਜਹਾਂਗੀਰ ਕੋਲੋਂ ਆਗਿਆ ਲੈ ਕੇ ਸੰਨ ਬਾਰਾਂ ਤੇਰ੍ਹਾਂ ਵਿਚ ਵਪਾਰ ਲਈ ਇੱਕ ਫੈਕਟਰੀ ਬਣਾਈ। ਅੰਗਰੇਜ਼ ਸਮੇਂ ਦੇ ਹਾਕਮ ਬਾਦਸ਼ਾਹਾਂ ਤੋਂ ਡਾਢੀਆਂ ਖ਼ੁਸ਼ਾਮਦਾਂ ਨਾਲ ਰਿਆਇਤਾਂ ਲੈਂਦੇ ਰਹੇ। ਇਨ੍ਹਾਂ ਨੇ ਸੰਨ ਚੌਤੀ ਵਿਚ ਬੰਗਾਲ ਵਿਚ ਕਈ ਕਾਰਖਾਨੇ ਲਗਾਏ। ਸੋਲ੍ਹਾਂ ਸੌ ਅਠਾਹਠ ਵਿਚ ਇੰਗਲੈਂਡ ਦੇ ਬਾਦਸ਼ਾਹ ਚਾਰਲਸ ਨੇ ਪੁਰਤਗਾਲੀਆਂ ਕੋਲੋਂ ਦਹੇਜ ਵਿਚ ਬੰਬਈ ਹਾਸਲ ਕਰ ਲਿੱਤੀ। ਬਾਦਸ਼ਾਹ ਜੈਮਸ ਦੂਜੇ ਨੇ ਸੰਨ 1690 ਵਿਚ ਜਹਾਜ਼ਾਂ ਦੇ ਬੇੜੇ ਨਿਕਲਸਨ ਦੀ ਜ਼ਿੰਮੇਵਾਰੀ ਵਿਚ ਘੱਲੇ ਸਨ, ਫ਼ੌਜਾਂ ਆਉਣ ਲੱਗੀਆਂ। ਸੰਨ 1698 ਵਿਚ ਕਲਕੱਤਾ ਆਦਿ ਕਈ ਨਗਰ ਮੁੱਲ ਖਰੀਦ ਲਿੱਤੇ। "ਫੋਰਟ ਵਿਲੀਅਮ" ਦੀ ਰਚਨਾ ਪਿਛੋਂ ਜਰਨੈਲ ਕਲਾਈਵ ਨੇ 1757 ਵਿਚ ਬੰਗਾਲ ਦੇ ਸੂਬੇਦਾਰ ਸਿਰਾਜੁਦੌਲਾ ਨੂੰ ਹਰਾ ਕੇ ਉਥੇ

ਆਪਣਾ ਇੱਕ ਸੂਬਾ ਬਣਾ ਲਿਆ। ਸੰਨ 1772 ਵਿਚ ਵਲੈਤ ਦੀ ਪਰਾਲੀਮੈਂਟ ਨੇ ਆਪਣੇ ਅਧਿਕਾਰ ਜਮਾ ਲੀਤੇ।

ਸੰਨ 1877 ਵਿਚ ਇੰਗਲੈਂਡ ਦੀ ਰਾਣੀ ਭਾਰਤ ਦੀ ਮਹਾਰਾਣੀ ਬਣੀ। ਦਿੱਲੀ 1803 ਵਿਚ ਅੰਗਰੇਜ਼ਾਂ ਦੇ ਕਬਜ਼ੇ ਵਿਚ ਆਈ। ਮੁਗਲ ਸ਼ਾਹੀ ਸਤਵੰਜੇ ਦੇ ਗਦਰ ਸਮੇਂ ਖ਼ਤਮ ਹੋਈ। 12 ਦਸੰਬਰ ਸੰਨ 1922 ਨੂੰ ਬਾਦਸ਼ਾਹ ਜਾਰਜ ਪੰਜਮ ਨੇ ਤਾਜਪੋਸ਼ੀ ਪਿਛੋਂ ਦਿੱਲੀ ਨੂੰ ਰਾਜਧਾਨੀ ਹੋਣ ਦਾ ਐਲਾਨ ਕੀਤਾ। ਇਸ ਤਰ੍ਹਾਂ ਅੰਗਰੇਜ਼ ਸੰਨ 1947 ਤੱਕ ਪੌਣੇ ਕੁ ਦੋ ਸੌ ਸਾਲ ਭਾਰਤ 'ਤੇ ਕਾਬਜ਼ ਰਹੇ। ਇਨ੍ਹਾਂ ਨੇ ਅਖ਼ੀਰ ਤੱਕ ਵਪਾਰ ਕਰਨ ਦੀ ਪਾਲਿਸੀ ਅਪਣਾਈ, ਆਪਣੀ ਪੱਕੀ ਜਾਇਦਾਦ ਅਤੇ ਰਿਹਾਇਸ਼ ਨਹੀਂ ਬਣਾਈ। ਨਾ ਹੀ ਭਾਰਤੀਆਂ ਨਾਲ ਰਿਸ਼ਤਾ ਨਾਤਾ ਗੰਢਿਆ। ਵਪਾਰੀ ਸ਼ਕਲ ਵਿਚੇ ਵਾਪਸ ਪਰਤ ਗਏ।

ਸੰਮਤ 1914 (ਸੰਨ 1857) ਵਿਚ ਅੰਗਰੇਜ਼ਾਂ ਤੋਂ ਵਿਰੁੱਧ ਨਫਰਤ ਜਾਂ ਗਦਰ ਲਹਿਰ ਚੱਲੀ ਸੀ। ਇਸ ਨੂੰ ਚੌਦਹ ਜਾਂ ਸਤਵੰਜਾ ਦਾ ਗਦਰ ਕਿਹਾ ਜਾਂਦਾ ਹੈ। ਫ਼ੌਜਾਂ ਵਿਚੋਂ ਰਾਜ ਰੌਲਾ ਚਲਿਆ। ਇਹ ਮਜ਼ਬੀ ਖ਼ਿਆਲਾਂ ਤੋਂ ਪੈਦਾ ਹੋਇਆ ਸੀ। ਪਹਿਲੇ ਬੰਗਾਲ ਅਤੇ ਬੰਬਈ ਦੀਆਂ ਫ਼ੌਜਾਂ ਵਿਚ ਗੜਬੜ ਹੋਈ। ਦਸ ਮਈ ਨੂੰ ਛਾਵਨੀ ਮੇਰਠ ਵਿਚ ਹਿਲਜੁਲ ਹੋਈ। ਰਸਾਲਾ ਆਕੀ ਹੋ ਬੈਠਾ। ਚੌਤੀ ਨੰਬਰ ਦੇ ਸਿਪਾਹੀਆਂ ਨੇ ਗੋਰੇ ਅਫ਼ਸਰਾਂ ਨੂੰ ਮਾਰ ਘੱਤਿਆ। ਇਹ ਬਗਾਵਤ ਫੂਸ ਪਰ ਅੱਗ ਪੌਣ ਵਾਂਗ ਵਧੀ। ਕਿਤਨੇ ਹੀ ਅੰਗਰੇਜ਼ਾਂ ਦੀਆਂ ਇਸਤਰੀਆਂ ਬੱਚੇ ਵੀ ਮਾਰੇ ਗਏ ਸਨ। ਦਿੱਲੀ ਦੇ ਬਹਾਦਰ ਸ਼ਾਹ ਬਹਾਦਰ ਨੂੰ ਗਦਰ ਵਿਚ ਸ਼ਾਮਲ ਕਰਕੇ ਆਪਣਾ ਬਾਦਸ਼ਾਹ ਕਿਹਾ। ਅੰਗਰੇਜ਼ਾਂ ਨੇ ਬਹਾਦਰ ਸ਼ਾਹ ਨੂੰ ਕੈਦ ਕਰਕੇ ਜਲਾਵਤਨ ਕਰ ਦਿੱਤਾ।



ਇਹ ਗ਼ਦਰ ਨਵੰਬਰ ਸੰਨ 1858 ਵਿਚ ਸਮਾਪਤ ਹੋ ਗਿਆ। ਉਸ ਵੇਲੇ ਲਾਰਡ ਕੈਨਿੰਗ ਵਾਇਸ-ਰਾਇ ਸੀ। ਅਕਸਰ ਰਾਜਿਆਂ ਨੇ ਸਰਕਾਰ ਬਰਤਾਨੀਆ ਦਾ ਪੱਖ ਲਿੱਤਾ ਇਨ੍ਹਾਂ ਨੂੰ ਪੂਰਬੀਆਂ 'ਤੇ ਭਰੋਸਾ ਨਹੀਂ ਸੀ। ਇਨ੍ਹਾਂ ਨੇ ਅੰਗਰੇਜ਼ਾਂ ਨਾਲ ਮਿਲ ਕੇ ਪੰਜਾਬ ਦੇ ਸਿੱਖ ਰਾਜ 'ਤੇ ਹਮਲਾ ਕਰਕੇ ਖ਼ਤਮ ਕਰਵਾਇਆ ਸੀ।





# ਲੁਟੇਰੇ ਬਾਦਸ਼ਾਹਾਂ ਦੇ ਹਮਲੇ

ਦੇਸ਼ ਅਫ਼ਗਾਨਿਸਤਾਨ ਦਾ ਬਾਦਸ਼ਾਹ ਮਹਿਮੂਦ, ਜਿਸ ਦੀ ਰਾਜਧਾਨੀ ਗਜ਼ਨੀ ਨਗਰ ਸੀ, ਇਹ ਸ਼ਹਿਰ ਕਾਬਲ ਤੋਂ ਸੌ ਕੁ ਮੀਲਾਂ 'ਤੇ ਹੈ। ਮਹਿਮੂਦ ਸੁਬਕਤਗੀਨ ਗਜ਼ਨੀ ਦਾ ਬੇਟਾ ਸੀ। ਸੁਬਕਤਗੀਨ ਅਲਪਤਗੀਨ ਤੁਰਕੀ ਦਾ ਗ਼ੁਲਾਮ ਸੀ। ਇਹ ਉਸ ਦਾ ਜਰਨੈਲ ਬਣ ਕੇ ਜਾਨਸ਼ੀਨ ਹੋਇਆ। ਇਸ ਨੇ ਰਾਜਾ ਜੈ ਪਾਲ ਦੇ ਵਿਰੁੱਧ ਪੰਜਾਬ 'ਤੇ ਹਮਲਾ ਕੀਤਾ। ਹਿੰਦੂ ਰਾਜਿਆਂ ਨੇ ਏਕਾ ਕਰਕੇ ਇਸਨੂੰ ਹਾਰ ਦਿੱਤੀ। ਇਸ 997 ਈਸਵੀ ਵਿਚ ਮਰਿਆ। ਇਸ ਦਾ ਦੂਜਾ ਨਾਂਅ ਨਸੀਰੁੱਦੀਨ ਸੀ। ਪਿਛੋਂ ਇਸ ਦਾ ਪੁੱਤਰ ਮਹਿਮੂਦ ਗੱਦੀ 'ਤੇ ਬੈਠਿਆ। ਇਸ ਨੇ ਭਾਰਤ 'ਤੇ ਪੰਦਰਾਂ ਵੀਹ ਹਮਲੇ ਲੁਟੇਰਿਆਂ ਵਾਂਗ ਕੀਤੇ।



ਇਸ ਦੀ ਸੰਨ 1024 ਦੀ ਸੋਮ ਨਾਥ ਦੀ ਲੁੱਟ ਪ੍ਰਸਿੱਧ ਹੈ। ਇਹ 1030 ਵਿਚ ਗਜ਼ਨੀ ਵਿਚ ਮਰ ਗਿਆ ਸੀ। ਮਹਿਮੂਦ ਦਾ ਦਰਬਾਰੀ ਫਿਰਦੌਸੀ ਪ੍ਰਸਿੱਧ ਕਵੀ ਸੀ, ਜਿਸ ਨੇ "ਸ਼ਾਹਨਾਮਾ" ਨਾਂਅ ਦੀ ਕਿਤਾਬ ਦੇ ਸੱਠ ਹਜ਼ਾਰ ਛੰਦ ਰਚੇ ਸਨ। ਇਸ ਦਾ ਅਸਲ ਨਾਂਅ ਅਬੁਲ ਕਾਸਮ ਹਸਨ ਸੀ। ਮਹਿਮੂਦ ਸੱਠ ਹਜ਼ਾਰ ਮੋਹਰ ਮੋਹਤਾਨਾ ਕਰਕੇ ਦੇਣੋਂ ਮੁੱਕਰ ਗਿਆ ਸੀ। ਇਸ ਨੇ ਉਸ ਦਾ ਕਮੀਨਾ ਪਣ ਦੱਸਿਆ। ਪਿਛੋਂ ਮਹਿਮੂਦ ਨੇ ਪਛੋਤਾ ਕੇ ਇਵਜਾਨਾ ਘੱਲਿਆ ਪਰ ਫਿਰਦੌਸੀ ਤੂਸ (ਮਰਹਦ) ਜਾ ਕੇ ਇਨਾਮ ਲੈਣ ਦੇ ਐਨ ਮੌਕੇ 'ਤੇ 1025 ਨੂੰ ਚਲਾਣਾ ਕਰ ਗਿਆ ਸੀ।

ਤੈਮੂਰ ਮੁਗਲ ਵੰਸ਼ੀ ਸਮਰਕੰਦ ਦਾ ਬਾਦਸ਼ਾਹ ਸੀ। ਇਸ ਨੂੰ ਤਿਮਰ ਲੰਗ ਵੀ ਕਹਿੰਦੇ ਸਨ। ਇਸ ਨੇ 1398 ਵਿਚ ਦਿੱਲੀ ਫ਼ਤਹਿ ਕੀਤੀ। ਉਸ ਵੇਲੇ ਨਸੀਰੁੱਦੀਨ ਮਹਿਮੂਦ ਦਿੱਲੀ ਦਾ ਬਾਦਸ਼ਾਹ ਸੀ। ਤੈਮੂਰ ਨੇ ਦਿੱਲੀ ਵਿਚ ਕਤਲੇਆਮ ਕੀਤੀ। ਬੇਅੰਤ ਧਨ ਲੁੱਟਿਆ, ਲੱਖਾਂ ਆਦਮੀ ਮਾਰੇ ਅਤੇ ਹਜ਼ਾਰਾਂ ਹਿੰਦੂ ਬੱਚੇ-ਬੱਚੀਆਂ ਨੂੰ ਕੈਦ ਕਰਕੇ ਲੈ ਗਿਆ ਸੀ। ਸਮਰਕੰਦ ਜਾ ਕੇ 1405 ਈਸਵੀ ਵਿਚ ਮਰ ਗਿਆ ਸੀ।

ਇਕ ਤੈਮੂਰ ਨਾਂਅ ਦਾ ਅਹਿਮਦਸ਼ਾਹ ਦੁਰਾਨੀ ਦਾ ਪੁੱਤਰ ਵੀ ਸੀ। ਇਸ ਨਾਲ 1756 ਵਿਚ ਸਿੱਖਾਂ ਦਾ ਘੋਰ ਯੁੱਧ ਹੋਇਆ। ਇਹ ਲਾਹੌਰ ਛੱਡ ਕੇ ਨੱਠ ਗਿਆ ਸੀ ਅਤੇ ਸਿੱਖ ਪੰਜਾਬ 'ਤੇ ਛਾ ਗਏ। ਤੈਮੂਰ ਸ਼ਾਹ 1772 ਵਿਚ ਕਾਬਲ ਦਾ ਬਾਦਸ਼ਾਹ ਹੋਇਆ ਸੀ ਅਤੇ 1793 ਵਿਚ ਉਥੇ ਹੀ ਮਰ ਗਿਆ ਸੀ।

ਨਾਦਰ ਸ਼ਾਹ ਇਹ ਇਮਾਮ ਕੁਲੀ ਦਾ ਬੇਟਾ ਸੀ। ਜੋ ਇੱਕ ਗ਼ਰੀਬ ਅਯਾਲੀ ਸੀ। ਇਸ ਨੇ ਸੰਨ 1736 ਵਿਚ ਸਫਵੀ ਖ਼ਾਨਦਾਨ ਨੂੰ ਹਰਾ ਕੇ ਫਾਰਸ ਦਾ ਤਖ਼ਤ ਮੱਲਿਆ। ਕਾਬਲ ਕੰਧਾਰ ਨੂੰ ਜਿੱਤ ਕੇ ਸੰਨ 1739 ਵਿਚ ਭਾਰਤ 'ਤੇ ਹਮਲਾ ਕੀਤਾ। ਭਾਰਤ ਵਾਸੀਆਂ ਨੂੰ ਲੁੱਟਦਾ ਮਾਰਦਾ ਦਿੱਲੀ ਜਾ ਪਹੁੰਚਿਆ। ਉਸ ਵੇਲੇ ਮੁਹੰਮਦ ਸ਼ਾਹ ਦਿੱਲੀ ਪਤਿ ਸੀ। ਉਥੇ ਕਤਲੇਆਮ ਕਰਕੇ ਲੱਖਾਂ ਆਦਮੀ ਮਾਰ ਘੱਤੇ।

ਇਸ ਨੇ ਤਖ਼ਤ ਤਾਊਸ ਕੋਹਿਨੂਰ ਹੀ ਆਦਿਕ ਪੇਸ਼ ਕੀਮਤੀ ਮਾਲ ਧਨ ਲੁੱਟਿਆ। ਵਾਪਸੀ ਵੇਲੇ ਰਸਤੇ ਵਿਚ ਸਿੱਖਾਂ ਨੇ ਛਾਪੇ ਮਾਰ ਕੇ ਇਸ ਨੂੰ ਲੁੱਟਿਆ ਅਤੇ ਇਹ ਲੁੱਟਾਂ ਮਾਰਾਂ ਲੈ ਕੇ ਈਰਾਨ ਜਾ ਰਿਹਾ ਸੀ। ਉਥੇ ਇਹ ਸੰਨ 1747 ਵਿਚ ਆਪਣੇ ਰਿਸ਼ਤੇਦਾਰਾਂ ਦੇ ਹੱਥੋਂ ਸੁੱਤਾ ਪਿਆ ਹੀ ਕਤਲ ਹੋ ਗਿਆ ਸੀ।

ਅਹਿਮਦਸ਼ਾਹ ਅਬਦਾਲੀ ਇਹ ਅਬਦਾਲੀ ਜਾਂ ਦੁਰਾਨੀ ਨਾਂਅ ਨਾਲ ਪ੍ਰਸਿੱਧ ਸੀ। ਇਹ ਜ਼ਮਾਨ ਖਾਨ ਕਾਬਲ ਦਾ ਪੁੱਤਰ ਸੀ। ਜਨਮ ਇੱਕ ਗ਼ਰੀਬ ਘਰ ਦਾ ਸੀ। ਨਾਦਿਰਸ਼ਾਹ ਦਾ ਸੈਨਾਪਤੀ ਬਣ ਗਿਆ ਸੀ। ਸੰਨ 1747 ਵਿਚ ਨਾਦਿਰ ਦੇ ਮਰਨ ਪਿਛੋਂ ਕੰਧਾਰ 'ਤੇ ਕਬਜ਼ਾ ਕਰਕੇ ਬਲਖ ਸਿੱਧ, ਪੰਜਾਬ, ਕਸ਼ਮੀਰ 'ਤੇ ਕਾਬਜ਼ ਹੋਇਆ। ਇਸ ਨੇ 1776 ਤੱਕ ਪੰਜਾਬ 'ਤੇ ਅੱਠ ਹਮਲੇ ਕੀਤੇ ਅਤੇ ਸੰਨ 1818 ਆਪਣੇ ਜਰਨੈਲ ਕਲੰਦਰ ਖਾਨ ਦੀ ਮਾਰਫਤ ਬਰੂਦ ਦੀ ਸੁਰੰਗਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਨੂੰ ਮਸਮਾਰ ਕੀਤਾ। ਪਿਛੋਂ ਸਿੱਖਾਂ ਨੇ ਦੋਬਾਰੇ ਬਣਾਇਆ। ਅਹਿਮਦਸ਼ਾਹ ਮੁਰਗਾਬ ਜਾ ਕੇ 1830 ਈਸਵੀ ਵਿਚ ਮਰ ਗਿਆ ਸੀ।



ਸੰਨ 1762 ਈਸਵੀ ਵਿਚ ਅਹਿਮਦਸ਼ਾਹ ਦੁਰਾਨੀ ਅਤੇ ਸਿੱਖਾਂ 'ਤੇ ਰਾਇਪੁਰ, ਗੁਜਰਵਾਲ (ਲੁਦਿਹਾਨਾ) ਕੁਪ ਰਹੀੜੇ ਦੇ ਪਿੰਡਾਂ ਵਿਚਕਾਰ ਅਤਿ ਭਿਆਨਕ ਟਾਕਰਾ ਹੋਇਆ ਜੋ ਵੱਡਾ ਘੱਲੂਘਾਰਾ ਨਾਂਅ ਨਾਲ ਪ੍ਰਸਿੱਧ ਹੈ। ਇਸ ਮੁਠਭੇੜ ਵਿਚ ਵੀਹ ਪੱਚੀ ਹਜ਼ਾਰ ਸਿੰਘ ਸ਼ਹੀਦ ਹੋਏ। ਇਤਨੇ ਹੀ ਦੁਰਾਨੀ ਮਾਰੇ ਗਏ ਸਨ। ਛੋਟਾ ਘੱਲੂਘਾਰਾ 1803 ਸੰਮਤ ਬਿਕ੍ਰਮੀ ਵਿਚ ਲਖਪਤਿ ਨਾਲ ਕਾਹਨੂੰਵਾਣ ਦੇ ਛੰਭ ਕੋਲ ਹੋਇਆ। ਉਸ ਵਿਚ ਵੀ ਹਜ਼ਾਰਾਂ ਸਿੰਘ ਸ਼ਹੀਦ ਹੋਏ ਸੀ। ਅਹਿਮਦਸ਼ਾਹ ਦੀਆਂ ਲੁੱਟਾਂ ਬਾਰੇ ਇਹ ਕਹਾਵਤ ਬਣੀ ਸੀ "ਖਾਣਾ ਪਾਣੀ ਲਾਹੇ ਦਾ ਰਹਿੰਦਾ ਅਹਿਮਦਸ਼ਾਹੇ ਦਾ" ਮਿੱਟੀ ਤਵੇ ਚੜ੍ਹ ਗਈ ਸੀ।

ਜਮਾਨ ਸ਼ਾਹ ਜੋ ਕਿ ਗਜ਼ਨੀ ਅਤੇ ਕਾਬਲ ਦਾ ਬਾਦਸ਼ਾਹ ਸੀ, ਇਹ ਤੈਮੂਰ ਸ਼ਾਹ ਦਾ ਬੇਟਾ ਸੀ। ਇਹ ਅਹਿਮਦਸ਼ਾਹ ਅਬਦਾਲੀ ਦਾ ਪੋਤਰਾ ਸੀ। 1793 ਵਿਚ ਤਖਤ 'ਤੇ ਬੈਠਿਆ। ਇਸ ਨੇ 1797 ਵਿਚ ਪੰਜਾਬ 'ਤੇ ਭਾਰੀ ਹਮਲਾ ਕੀਤਾ। ਇਹ ਆਪਣੇ ਪੁੱਤਰ ਕਿਰਾਨ ਸ਼ਾਹ ਨੂੰ ਪੰਜਾਬ ਵਿਚ ਛੱਡ ਕੇ ਵਾਪਸ ਗਜ਼ਨੀ ਗਿਆ। ਕਿਰਾਨ ਸ਼ਾਹ ਆਪਣੇ ਛੋਟੇ ਭਾਈ ਦੇ ਹੱਥੋਂ ਸੰਨ 1800 ਵਿਚ ਮਾਰਿਆ ਗਿਆ।

ਸ਼ਾਹਚੀ ਖਾਨ ਜਾਂ ਸ਼ਾਹ ਜ਼ਮਾਨ ਇਹ ਅਮੀਰ ਕਾਬਲ ਦਾ ਜਰਨੈਲ ਸੀ। ਅਸਲੀ ਨਾਂਅ ਅਹਿਮਦ ਖਾਨ ਸੀ। ਇਸ ਨੇ ਹਜ਼ਾਰਾ ਹਿੰਦੂ ਇਸਤਰੀਆਂ ਕਾਬਲ ਵਿਚ ਲੈ ਜਾਣ ਹਿੱਤ ਫੜੀਆਂ ਸਨ। ਇਸ ਨੂੰ ਸੰਨ 1800 ਵਿਚ ਸਾਹਿਬ ਸਿੰਘ ਗੁਜਰਾਤੀਏ ਨੇ ਮੈਦਾਨ ਜੰਗ ਵਿਚ ਮਾਰਿਆ ਸੀ।

ਮੁਸਲਮਾਨਾਂ ਵਿਚ ਜਹਾਦ ਕਰਨਾ ਧਰਮ ਮੰਨਿਆ ਜਾਂਦਾ ਹੈ। ਉਸ ਵਿਚ ਲੁੱਟਾਂ-ਮਾਰਾਂ ਸਭ ਮੁਆਫ਼ ਹੁੰਦੀਆਂ ਹਨ। ਸੰਨ 1827 ਵਿਚ ਅਹਿਮਦ ਸਾਧਕ ਮੁਲਾਣੇ ਨੇ ਜਹਾਦ ਦੇ

ਨਾਂਅ 'ਤੇ ਪੰਜਾਬ ਵਿਚ ਅਤਿ ਲੁੱਟ ਮਚਾਈ ਤੇ 1881 ਵਿਚ ਸਿੱਖ ਫ਼ੌਜਾਂ ਦੇ ਹੱਥੋਂ ਮਾਰਿਆ ਗਿਆ ਸੀ। ਸ: ਬੁੱਧ ਸਿੰਘ ਸੰਧਾਂਵਾਲੀਆ ਅਤੇ ਕਸ਼ਮੀਰ ਦੇ ਗਵਰਨਰ ਸ਼ੇਰ ਸਿੰਘ ਨਾਲ ਭਾਰੀ ਟਾਕਰਾ ਹੋਇਆ ਸੀ। ਲੁਟੇਰੇ, ਜੋ ਕਿ ਦੱਖਣ ਪੱਛਮ ਵਲੋਂ ਆਉਂਦੇ ਰਹੇ, ਸਿੱਖ ਉਨ੍ਹਾਂ ਨਾਲ ਭਾਰਤ ਦੀ ਰਾਖੀ ਹਿੱਤ ਡੱਟ ਕੇ ਟਾਕਰਾ ਕਰਦੇ ਰਹੇ ਸਨ ਜਿਸ ਕਰਕੇ ਦੇਸ਼ ਦਾ ਬਚਾਉ ਹੋਇਆ। ਜੇ ਸਿੱਖ ਟਾਕਰਾ ਨਾ ਕਰਦੇ ਭਾਰਤ ਵਿਚ ਹਿੰਦੂਆਂ ਦਾ ਨਾਮੋ-ਨਿਸ਼ਾਨ ਮਿਟ ਜਾਂਦਾ।

ਉਕਤ ਲੁਟੇਰੇ ਬਾਦਸ਼ਾਹਾਂ ਦਾ ਦਬਦਬਾ ਸਿੱਖਾਂ ਨੇ ਖ਼ਤਮ ਕੀਤਾ। ਨਾਲ ਲਗਦੇ ਰਾਜ ਕਰਨ ਦੇ ਖ਼ਿਆਲ ਪ੍ਰਬਲ ਹੋ ਗਏ। ਆਪਾ ਧਾਪੀ ਦੇ ਤਰੀਕੇ ਨਾਲ ਬਾਰਾਂ ਮਿਸਲਾਂ (ਜਥਿਆਂ) ਵਿਚ ਸਿੱਖ ਵੰਡੇ ਗਏ। ਆਪੋ ਆਪਣਾ ਰਾਜ ਵਧਾਉਣ ਦੇ ਖ਼ਿਆਲ ਨਾਲ ਪਰਸਪਰ ਲੜਦੇ-ਭਿੜਦੇ ਰਹਿੰਦੇ ਤੇ ਬਾਹਰੋਂ ਆਏ ਗਨੀਮਾਂ ਦਾ ਟਾਕਰਾ ਇਕੱਠੇ ਹੋ ਕੇ ਕਰਦੇ ਸੀ। ਸ਼ੁਕਰ ਚਕੀਆ ਦੀ ਮਿਸਲ ਦੇ ਜਥੇਦਾਰ ਰਣਜੀਤ ਸਿੰਘ ਨੇ ਸੰਨ 1799 (ਸੰਮਤ 1856) ਵਿਖੇ ਲਾਹੌਰ 'ਤੇ ਕਬਜ਼ਾ ਕਰ ਲਿਆ। ਸੰਨ ਅਠਵੰਜਾ ਵਿਚ ਪੰਜਾਬੀਆਂ ਨੇ ਆਪ ਨੂੰ ਮਹਾਰਾਜਾ ਥਾਪ ਲਿਆ। ਮਹਾਰਾਜਾ ਨੇ ਸੰਨ 1809 (1866) ਵਿਚ ਸਰਕਾਰ ਅੰਗਰੇਜ਼ੀ ਨਾਲ ਸਤਲੁਜ ਦੀ ਸਰਹੱਦ ਦਾ ਅਹਿਦਨਾਮਾ ਕਰ ਲਿਆ ਜੋ ਕਿ ਅੰਗਰੇਜ਼ਾਂ ਦੇ ਹੱਕ ਵਿਚ ਸਿੱਧ ਹੋਇਆ। ਬਾਹਰਲੇ ਗਨੀਮਾਂ ਨੂੰ ਮਹਾਰਾਜਾ ਰੋਕਦਾ। ਅੰਗਰੇਜ਼ ਪੈਰ ਜਮਾ ਕੇ ਆਪਣਾ ਰਾਜ ਮਜ਼ਬੂਤ ਕਰਦੇ ਰਹੇ। ਰਣਜੀਤ ਸਿੰਘ ਨੂੰ ਪਹਾੜੀ ਡੋਗਰੇ ਸਿੱਖ ਰੂਪ ਧਾਰ ਕੇ ਆ ਚਿੰਮੜੇ। ਇਹ ਹਮੇਸ਼ਾ ਸੁੰਦਰ ਪਹਾੜਨਾਂ ਪੇਸ਼ ਕਰਕੇ ਕਾਮ-ਵੱਸ ਕਰਦੇ ਰਹਿੰਦੇ। ਧਿਆਨ ਸਿੰਘ ਵਜ਼ੀਰ ਦਾ ਮਨਸ਼ਾ ਆਪ ਰਾਜ ਕਰਨ ਦਾ ਸੀ। ਮਹਰਾਜਾ ਨੂੰ ਸਿੱਖਾਂ ਨਾਲ ਏਕਤਾ ਨਾ ਕਰਨ ਦਿੱਤੀ। ਰਣਜੀਤ ਸਿੰਘ ਦੀ ਇਹ ਭੁੱਲ ਸੀ ਕਿ ਉਸ ਨੇ ਪੁੱਤਰਾਂ ਨੂੰ ਰਾਜ ਕਰਨ ਹਿੱਤ ਧਿਆਨ ਸਿੰਘ ਦੇ ਰਹਿਮੋ ਕਰਮ 'ਤੇ ਛੱਡ ਦਿੱਤਾ। ਉਸ ਨੇ ਰਾਜ ਘਰਾਣੇ ਨੂੰ ਆਪਣੀ ਕੁਟਲ ਨੀਤੀ ਨਾਲ ਪ੍ਰਸਪਰ ਲੜਾ ਕੇ ਖ਼ਤਮ ਕਰਵਾ ਦਿੱਤਾ। ਸੰਨ 1939 ਵਿਚ ਮਹਾਰਾਜਾ ਸਵਰਗਵਾਸ ਹੋ ਗਿਆ। ਪੰਜਾਬ ਦੀ ਕਿਸਮਤ ਦਾ ਸੂਰਜ ਨਾਲ ਹੀ ਡੁੱਬ ਗਿਆ। ਮਹਾਰਾਜਾ ਦੇ ਪੁੱਤਰ ਖੜਗ ਸਿੰਘ, ਨੌਨਿਹਾਲ ਸਿੰਘ, ਸ਼ੇਰ ਸਿੰਘ, ਮਹਾਰਾਜੇ ਹੋ ਕੇ ਮਾਰੇ ਗਏ। ਨਾਬਾਲਗ ਦਲੀਪ ਸਿੰਘ ਸੰਨ 1843 ਵਿਚ ਰਾਜ ਗੱਦੀ 'ਤੇ ਬੈਠਿਆ। ਸੰਨ 1846 ਵਿਚ ਅੰਗੇਰਜ਼ਾਂ ਨਾਲ ਸੰਧੀ ਪੱਤਰ ਕੀਤਾ। ਜੰਗ ਦਾ ਤਾਵਾਨ ਦੱਸ ਕੇ ਸਤਲੁਜ ਅਤੇ ਬਿਆਸ ਦੇ ਮੱਧ ਦਾ ਇਲਾਕਾ ਲੈ ਲਿੱਤਾ। ਡੂਢ ਕਰੋੜ ਰੁਪਿਆ ਜੰਗ ਦਾ ਖਰਚ ਮੜ੍ਹ ਦਿੱਤਾ। ਇਸ ਤਰ੍ਹਾਂ ਦੀ ਸ਼ਰਤਾਂ ਲਿਖਕੇ ਮਹਾਰਾਜਾ ਦਲੀਪ ਸਿੰਘ ਨੂੰ ਜਕੜ ਲਿਆ। ਦਲੀਪ ਸਿੰਘ ਨਾਬਾਲਗ ਨੂੰ ਈਸਾਈ ਬਣਾ ਕੇ ਧਰਮੋਂ ਪਤਿਤ ਕਰ ਦਿੱਤਾ। ਸੰਨ 1854 ਵਿਚ ਮਹਾਰਾਜਾ ਦਲੀਪ ਸਿੰਘ ਨੂੰ ਵਲਾਇਤ ਲਿਜਾਇਆ ਗਿਆ। ਇਸ ਤਰ੍ਹਾਂ ਖੁਆਰ ਹੋ ਕੇ ਮਹਾਰਾਜਾ ਪੈਰਸ ਦੇ ਇੱਕ ਹੋਟਲ ਵਿਚ 22 ਅਕਤੂਬਰ ਸੰਨ 1893 ਨੂੰ ਚਲਾਣਾ ਕਰ ਗਿਆ। ਇਸ ਤਰ੍ਹਾਂ ਅੰਗਰੇਜ਼ਾਂ ਨੇ ਆਪਣੇ ਮਿੱਤਰ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਅਤੇ ਸ਼ਾਹੀ ਖ਼ਾਨਦਾਨ ਖ਼ਤਮ ਕਰ ਦਿੱਤਾ। ਅੰਗਰੇਜ਼ ਸਾਰੇ ਭਾਰਤ ਦੇ ਰਾਜੇ ਬਣ ਗਏ। ਵਿਸਤਾਰ ਵਾਸਤੇ ਦਾਸ ਰਚਿਤ ਸਿੱਖ ਸਿੱਖ ਦੀ ਤਵਾਰੀਖੀ ਤਿੰਨਾਂ ਭਾਗਾਂ ਵਿਚ ਪੜ੍ਹੋ ਲਾਲ ਸਿੰਘ ਗਿਆਨੀ ਸੰਗਰੂਰ।





# ਭਾਰਤ ਦੀ ਆਜ਼ਾਦੀ

ਦੇਸ਼ ਭਾਰਤ ਦੀ ਲੰਬਾਈ ਉੱਨੀ ਸੌ ਮੀਲ ਅਤੇ ਚੌੜਾਈ ਪੰਦਰਾਂ ਕੁ ਸੌ ਮੀਲ ਦੱਸੀ ਗਈ ਹੈ। ਰਕਬਾ ਅਠਾਰਾਂ ਲੱਖ ਪੰਜ ਹਜ਼ਾਰ ਤਿੰਨ ਸੌ ਬੱਤੀ ਮਰੱਬਾ ਮੀਲ। ਜਿਸ ਵਿਚ ਛੇ ਸੌ ਛਿਆਸਠ ਦੇਸੀ ਰਿਆਸਤਾਂ ਸਨ ਜਿਨ੍ਹਾਂ ਦਾ ਰਕਬਾ ਅੱਠ ਨੌਂ ਲੱਖ ਮਰੱਬਾ ਮੀਲ ਮੰਨਿਆ ਜਾਂਦਾ ਸੀ। ਭਾਰਤ ਦੀ ਨੌਂ ਹਿੱਸੇ ਵਸੋਂ ਪਿੰਡਾਂ ਵਿਚ ਹੈ। ਦਸਵਾਂ ਕੁ ਹਿੱਸਾ ਸ਼ਹਿਰੀ ਹੈ। ਢਾਈ ਕੁ ਹਜ਼ਾਰ ਸ਼ਹਿਰ ਅਤੇ ਸੱਤ ਕੁ ਲੱਖ ਦੇ ਗਿਰਦੇ ਪਿੰਡ ਦੱਸੇ ਹਨ।

ਭਾਰਤ ਬਰਤਾਨੀਆ ਨਾਲੋਂ ਪੰਦਰਾਂ ਕੁ ਗੁਣਾਂ ਵੱਧ ਹੈ। ਅੱਜਕੱਲ੍ਹ ਭਾਰਤ ਦੀ ਮਰਦਮਸ਼ੁਮਾਰੀ ਪੰਤਾਲੀ ਕਰੋੜ ਦੇ ਹਿਰਦੇ ਦੱਸੀ ਗਈ ਹੈ। ਪਾਕਿਸਤਾਨ ਨਾਲ ਹਿਸਾਬ ਕਿਤਾਬ ਨਿਆਰੇ ਬਣ ਰਹੇ ਹਨ। ਮਰਦਾਂ ਨਾਲੋਂ ਇਸਤਰੀਆਂ ਦੀ ਗਿਣਤੀ ਘੱਟ ਰਹਿੰਦੀ ਹੈ। ਇਸ ਦੇਸ਼ ਵਿਚ ਇੱਕ ਹਜ਼ਾਰ ਔਰਤ ਪਿਛੇ ਪੌਣੇ ਕੁ ਦੋ ਸੌ ਇਸਤਰੀਆਂ ਵਿਧਵਾ ਦੱਸੀਆਂ ਹਨ। ਭਾਰਤ ਵਿਚ ਇਕ ਸੌ ਬਾਈ ਬੋਲੀਆਂ ਹਨ। ਪ੍ਰਸਿੱਧ ਕਨਾਰੀ ਗੁਜਰਾਤੀ, ਤਾਮਿਲ, ਤਿਲਗੂ, ਪੰਜਾਬੀ, ਬੰਗਾਲੀ, ਬ੍ਰਹਮੀ, ਮਰਹਟੀ, ਰਾਜਸਥਾਨੀ ਹਿੰਦੀ ਆਦਿ ਸ਼ਾਮਲ ਹਨ। ਹੁਣ ਹਿੰਦੀ ਨੂੰ ਸਰਕਾਰੀ ਭਾਸ਼ਾ ਹੋਣ ਦਾ ਦਰਜਾ ਮਿਲ ਗਿਆ ਹੈ।

ਅੰਗਰੇਜ਼ੀ ਰਾਜ ਵਿਚ ਅੰਗਰੇਜ਼ੀ ਪ੍ਰਧਾਨ ਸੀ। ਬੜੀ ਜੱਦੋ-ਜਹਿਦ ਅਤੇ ਬੇਅੰਤ ਕੁਰਬਾਨੀਆਂ ਹੋਣ ਪਿਛੋਂ ਗਿਆਰਾਂ ਬਾਰਾਂ ਸੌ ਸਾਲਾਂ ਪਿਛੋਂ ਭਾਰਤ ਸੰਨ 1947 ਵਿਚ ਪੂਰਨ ਆਜ਼ਾਦ ਹੋਇਆ ਹੈ ਪਰ ਅਫ਼ਸੋਸ! ਅੰਗਰੇਜ਼ਾਂ ਦੀ ਹਿਕਮਤ ਅਮਲੀ ਨਾਲ ਅਖੰਡਤਾਈ ਨਹੀਂ ਰਹੀ, ਪਾਕਿਸਤਾਨ ਅੱਡਰਾ ਦੇਸ਼ ਬਣ ਗਿਆ। ਜੋ ਇਹ ਵੰਡ ਸਦਾ ਲਈ ਦੁਖਦਾਈ ਰਹੇਗੀ। ਇਸ ਵੰਡ ਨੂੰ ਮੰਨ ਕੇ ਸਮੇਂ ਦੇ ਭਾਰਤੀ ਲੀਡਰਾਂ ਦੀ ਮਹਾਨ ਗਲਤੀ ਸੀ। ਬੇਸ਼ੱਕ ਕੁਰਬਾਨੀਆਂ ਸਾਰੇ ਭਾਰਤ ਨੇ ਦਿੱਤੀਆਂ ਪਰ ਆਜ਼ਾਦੀ ਦਾ ਸਿਹਰਾ ਮਹਾਤਮਾ ਗਾਂਧੀ ਜੀ ਨੂੰ ਮਿਲਿਆ। ਮਹਾਤਮਾ ਗਾਂਧੀ ਜੀ ਨੇ ਮਰਨ ਵਰਤ ਰੱਖ ਕੇ ਦਸ ਗਿਆਰਾਂ ਕਰੋੜ ਅਛੂਤਾਂ ਨੂੰ 'ਹਰੀਜਨ' ਨਾਂਅ ਹੇਠਾਂ ਬਦਲ ਕੇ ਹਿੰਦੂਆਂ ਦੀ ਮਰਦਮ ਸ਼ੁਮਾਰੀ ਨਾਲ ਸ਼ਾਮਲ ਰੱਖ ਕੇ ਹਿੰਦੂਆਂ 'ਤੇ ਭਾਰੀ ਉਪਕਾਰ ਕੀਤਾ ਪਰ ਅਫ਼ਸੋਸ! ਜਿਨ੍ਹਾਂ ਨੇ ਆਪ ਦੀ ਹੱਤਿਆ ਕੀਤੀ, ਉਨ੍ਹਾਂ ਨੇ ਭਾਰਤ ਲਈ ਅਕ੍ਰਿਤਘਣਤਾ ਦਾ ਕਲੰਕ ਖਟਿਆ। ਜੇ ਮਹਾਤਮਾ ਕੁਝ ਸਮਾਂ ਹੋਰ ਜ਼ਿੰਦਾ ਰਹਿੰਦੇ ਭਾਰਤ ਨੂੰ ਬਹੁਤ ਲਾਭ ਪਹੁੰਚਦਾ।





# ਇੰਜੀਲ ਤੇ ਇਸਾਈ ਮੱਤ

ਇੰਜੀਲ ਦੇ ਸ਼ਬਦੀ ਅਰਥ ਹਨ 'ਖ਼ੁਸ਼ੀ ਦੇ ਸਮਾਚਾਰ ਭਾਵ ਖ਼ੁਸ਼ਖਬਰੀ'। ਇਹ ਪੋਥੀ ਇਸਾਈਆਂ ਦੀ ਧਰਮ ਪੁਸਤਕ ਹੈ। ਇੱਜ਼ਤ ਵਾਸਤੇ ਨਾਲ ਮਕੱਦਸ (ਪਵਿੱਤਰ) ਲਾਉਂਦੇ ਹਨ। ਜਿਵੇਂ ਕੁਰਾਨ ਨਾਲ ਸ਼ਰੀਫ਼ ਜਾਂ ਮਜੀਦ। ਇੰਜੀਲ ਦਾ ਮੁਖੀ ਕਰਤਾ ਹਜ਼ਰਤ ਈਸਾ ਜੀ ਨੂੰ ਮੰਨਿਆ ਜਾਂਦਾ ਹੈ। ਇਹ ਫਿਲਸਤੀਨ ਦੇ ਬਾਸ਼ਿੰਦੇ ਯੂਸਫ਼ ਤਰਖਾਣ ਦਾ ਬੇਟਾ ਸੀ। ਫਿਲਸਤੀਨ ਪੈਲਸ ਫਾਈਨ ਵਿਖੇ ਯੋਰੋਸ਼ਲਮ ਤੋਂ ਪੰਜ ਕੁ ਮੀਲ ਹੈ। ਸ੍ਰੀ ਈਸਾ ਜੀ ਨੂੰ 'ਯਸੂ ਮਸੀਹ' ਕਹਿੰਦੇ ਹਨ। ਇੰਜੀਲ ਦੇ ਲੇਖ ਅਨੁਸਾਰ ਹਜ਼ਰਤ ਦੀ ਪੈਦਾਇਸ਼ ਕੁਆਰੀ ਕਨਯਾ ਮੇਰੀ ਜੀ ਤੋਂ ਮੰਨੀ ਹੈ। ਉਸ ਨੂੰ ਜਬਰਾਈਲ ਫਰਿਸ਼ਤੇ ਨੇ ਆ ਕੇ ਕਿਹਾ ਕਿ ਤੂੰ ਗਰਭਵਤੀ ਹੋਵੇਂਗੀ ਅਤੇ ਬੈਤਲਹਮ ਵਿਚ ਇੱਕ ਧਰਮ ਪ੍ਰਚਾਰਕ ਪੁਤ੍ਰ ਜਣੇਂਗੀ, ਸੋ ਇਸ ਲਿਖਤ ਮੁਜਬ ਈਸਾ ਜੀ ਦਾ ਜਨਮ ਸਤਵੰਜਾ ਬਿਕ੍ਰਮੀ ਸੰਮਤ ਵਿਚ ਹੋਇਆ। ਇਸ ਨੂੰ ਇਸਾਈ ਖ਼ੁਦਾ ਦਾ ਬੇਟਾ ਮੰਨਦੇ ਹਨ।



ਕੁਰਾਨ ਸ਼ਰੀਫ਼ ਦੀ ਸੂਰਤ ਮਰਿਯਮ ਆਇਤ 27 ਤੋਂ ਲੈ ਕੇ 31 ਤੱਕ ਇਸ ਗੱਲ ਦੀ ਗਵਾਹੀ ਭਰਦੀ ਹੈ। ਆਪ ਦੀ ਯਹੂਦੀਆਂ ਦੀਆਂ ਮਰਿਆਦਾ ਮੁਜਬ ਸੁੰਨਤ ਹੋਈ ਅਤੇ ਆਪ ਨੇ ਜੌਨ ਨਾਮੀ ਮਹਾਤਮਾ ਤੋਂ ਬਪਤਿਸਮਾ ਲਿਆ ਸੀ ਅਤੇ ਆਪ ਨੇ ਤੀਹ ਕੁ ਸਾਲਾਂ ਦੀ ਉਮਰ ਵਿਚ ਆਪਣੇ ਮਤਿ ਸਿਧਾਂਤ ਦਾ ਪ੍ਰਚਾਰ ਆਰੰਭਿਆ। ਆਪ ਦੇ ਬਾਰਾਂ ਪ੍ਰਧਾਨ ਚੇਲੇ ਬਣੇ। ਪਿਛਲੇ ਰਸਮੋਂ-ਰਿਵਾਜਾਂ ਤੋਂ ਉਲਟ ਪ੍ਰਚਾਰ ਕਰਨ ਕਰਕੇ, ਯੋਰੋਸ਼ਲਮ ਦਾ ਮੁਖੀ ਮਹੰਤ ਆਪਣੀ ਪ੍ਰਭਤਾ ਘਟਣ ਦੇ ਕਾਰਨ ਨਾਰਾਜ਼ ਹੋ ਗਿਆ ਤੇ ਆਪ ਦੇ ਧਰਮ ਪ੍ਰਚਾਰ ਵਿਚ ਵਿਘਨ ਪਾਉਣ ਲੱਗ ਪਿਆ। ਉਸ ਨੂੰ ਸਮੇਂ ਦੇ ਹਾਕਮ ਪਾਈਲੇਟ ਦੇ ਪੇਸ਼ ਕੀਤਾ ਗਿਆ, ਵਿਰੋਧੀਆਂ ਦਾ ਜ਼ੋਰ ਪੈ ਗਿਆ। ਹਜ਼ਰਤ ਈਸਾ ਜੀ ਨਿਰਪ੍ਰਾਧੀ ਸੀ ਪਰ ਬਾਦਸ਼ਾਹ ਹੀਰੋਡ ਨੇ ਜਾਣ ਬੁੱਝ ਕੇ ਉਸ ਨੂੰ ਫਾਂਸੀ ਦੇਣ ਦਾ ਫਤਵਾ ਲਗਾ ਦਿੱਤਾ। ਗਿਰਜਿਆਂ 'ਤੇ ਸੂਲੀ ਦਾ ਚਿੰਨ੍ਹ ਹੁੰਦਾ ਹੈ। ਆਪ ਦੀ ਉਮਰ ਉਸ ਵੇਲੇ 33 ਸਾਲਾਂ ਦੀ ਸੀ, ਪ੍ਰਚਾਰ ਮਸਾਂ ਤਿੰਨ ਚਾਰ ਸਾਲ ਹੀ ਕੀਤਾ ਸੀ। ਸਲੀਬ ਦਾ ਚਿੰਨ੍ਹ ਇਸਾਈ ਪਾਦਰੀ ਗਲੇ ਵਿਚ ਪਾ ਕੇ ਵੀ ਰੱਖਦੇ ਹਨ। ਇਸਾਈਆਂ ਦਾ ਵਿਸ਼ਵਾਸ ਹੈ ਕਿ ਹਜ਼ਰਤ ਈਸਾ ਜੀ ਨੇ ਆਪਣੇ ਪ੍ਰਾਣ ਦੇ ਕੇ, ਆਪਣੇ ਸੇਵਕਾਂ (ਸਿੱਖਾਂ) ਦੇ ਸਾਰੇ ਪਾਪ ਨਾਸ਼ ਕਰ ਦਿੱਤੇ ਹਨ। ਈਸਾ ਜੀ ਦੀ ਸ਼ਰਨ ਆਉਣ ਵਾਲੇ ਪਾਪਾਂ ਥੀਂ ਬਖਸ਼ੇ ਜਾਣਗੇ। ਸੋ ਈਸਾ ਮਸੀਹ ਦੇ ਪਰਉਪਕਾਰਾਂ ਨੂੰ ਇਸਾਈ

ਕਿਹਾ ਜਾਂਦਾ ਹੈ।

ਹਜ਼ਰਤ ਈਸਾ ਜੀ ਦਾ ਸੰਨ ਬਿਕ੍ਰਮੀ ਸੰਮਤ ਤੋਂ ਸਤਵੰਜਾ ਸਾਲ ਪਿਛੋਂ ਆਰੰਭ ਹੁੰਦਾ ਹੈ। ਈਸਵੀ ਸੰਨ ਨਾਲ ਏ. ਡੀ. ਲਿਖਕੇ ਜ਼ਾਹਰ ਕੀਤਾ ਜਾਂਦਾ ਹੈ ਕਿ ਸਾਡੇ ਸਵਾਮੀ ਦਾ ਸਾਲ ਜੋ ਗੱਲ ਈਸਵੀ ਸੰਨ ਤੋਂ ਪਹਿਲਾਂ ਦੀ ਦੱਸਣੀ ਹੋਵੇ ਉਸ ਨਾਲ ਅੰਗੇਰਜ਼ੀ ਵਾਲੇ ਬੀ. ਸੀ. ਲਿਖਦੇ ਹਨ। ਭਾਵ ਈਸਾ ਤੋਂ ਪਹਿਲਾਂ ਅਮਕੀ ਗੱਲ ਹੋਈ।

ਦੱਸਿਆ ਗਿਆ ਹੈ ਕਿ ਈਸਵੀ ਸੰਨ ਜਾਰੀ ਕਰਨ ਸਮੇਂ ਚਾਰ ਸਾਲ ਛੇ ਦਿਨਾਂ ਦੀ ਭੁੱਲ ਹੋ ਗਈ ਸੀ, ਭਾਵ ਚਾਰ ਬੀ. ਸੀ. ਤੋਂ ਸੰਨ ਚਲਣਾ ਸੀ ਤੇ ਗੜਬੜ ਦੇ ਡਰ ਤੋਂ ਭੁੱਲ ਨਹੀਂ ਸੋਧੀ ਗਈ ਜਿਸ ਕਰਕੇ ਸੰਨ ਦੀ ਵਰਤੋਂ ਠੀਕ ਪੰਜ ਸੌ ਬੱਤੀ ਏ. ਡੀ. ਤੋਂ ਆਰੰਭ ਹੋਈ ਹੈ।

ਇਸਾਈ ਧਰਮ ਵਿਚ ਸੁੰਨਤਾ ਦਾ ਕੋਈ ਬੰਧਨ ਨਹੀਂ ਹੈ, ਨਾ ਹੀ ਹਿੰਦੂਆਂ, ਮੁਸਲਮਾਨਾਂ ਭਾਂਤ ਗਊ ਅਤੇ ਸੂਰ ਦੇ ਮਾਸ ਦਾ ਝਗੜਾ ਹੈ। ਇਸਾਈ ਧਰਮ ਦੁਨੀਆ ਵਿਚ ਸਭ ਤੋਂ ਵੱਧ ਫੈਲਿਆ ਹੈ। ਹਕੂਮਤ ਅਤੇ ਪ੍ਰਚਾਰ ਦਾ ਪ੍ਰਭਾਵ ਕਾਫ਼ੀ ਪਿਆ। ਜਿਸ ਤਰ੍ਹਾਂ ਮੁਸਲਮਾਨਾਂ ਦੇ ਬਹੱਤਰ ਫ਼ਿਰਕੇ ਪ੍ਰਸਿੱਧ ਹਨ, ਇਸਾਈਆਂ ਵਿਚ ਵੀ ਕਿਤਨੇ ਹੀ ਹਨ ਪਰ ਮੰਨਦੇ ਸਾਰੇ ਅੰਜੀਲ ਨੂੰ ਹੀ ਹਨ। ਈਸਾ ਜੀ ਦੇ ਕਈ ਪ੍ਰਸਿੱਧ ਨਾਂਅ ਹਨ, ਜਿਵੇਂ ਕਿ ਜੀਸਸ ਕ੍ਰਾਇਸਟ ਈਸਾ ਮਸੀਹ ਆਦਿ। ਆਪ ਦੀ ਪੈਦਾਇਸ਼ 15 ਦਸੰਬਰ ਦੀ ਦੱਸੀ ਗਈ ਹੈ। ਹਜ਼ਰਤ ਈਸਾ ਜੀ ਕੋਇਨ ਨਾਂਅ ਦੀ ਨਦੀ ਵਿਚ ਇਸ਼ਨਾਨ ਕਰਵਾ ਕੇ, ਅੰਨ੍ਹੇ, ਲੂਲ੍ਹੇ, ਪਿੰਗਲਿਆਂ ਨੂੰ ਰਾਜ਼ੀ ਕਰਦਾ ਸੀ, ਬੁੱਤ ਪੂਜਾ ਤੋਂ ਉਲਟ ਸੀ, ਜਿਸ ਕਾਰਨ ਉਹ ਬਹੁਤ ਛੇਤੀ ਪ੍ਰਸਿੱਧ ਹੋਇਆ। ਈਸਾ ਜੀ ਦੇ ਪਿਛੋਂ ਰੋਮ ਦਾ ਪੋਪ ਆਪ ਨੂੰ ਈਸਾ ਜੀ ਦਾ ਜਾਨਸ਼ੀਨ ਦੱਸ ਕੇ, ਈਸਾ ਜੀ ਦੀ ਮੂਰਤੀ ਪੂਜਾ ਦਾ ਪ੍ਰਚਾਰ ਕਰਦਾ ਰਿਹਾ। ਤਿੰਨ ਕੁ ਸਾਲਾਂ ਪਿਛੋਂ ਇਹ ਰਾਜ ਧਰਮ ਬਣ ਗਿਆ ਪਰ ਮੂਰਤੀ ਬਾਰੇ ਬੁੱਤ ਪ੍ਰਸਤੀ ਦਾ ਖੰਡਨ ਹੋਣ ਲੱਗ ਪਿਆ। ਪੋਪ ਦਾ ਧੜਾ ਮਜ਼ਬੂਤ ਰਹਿੰਦਾ। ਅਖ਼ੀਰ ਸੰਨ 1517 ਈਸਵੀ ਵਿਚ ਮਾਰਟਨ ਲੂਥਰ ਜਰਮਨ ਨੇ ਪੋਪ ਦੇ ਵਿਰੁੱਧ ਜ਼ੋਰਦਾਰ ਪ੍ਰਚਾਰ ਆਰੰਭਿਆ। ਇਸ ਦੇ ਪੱਖੀਆਂ ਨੂੰ 'ਪ੍ਰੋਟੈਸਟੈਂਟ' ਕਹਿਣ ਲੱਗੇ। ਇਹ ਫ਼ਿਰਕੇਬੰਦੀ ਦਾ ਆਰੰਭ ਪੋਪ ਨੂੰ ਮੰਨਣ ਵਾਲੇ ਰੋਮਨ ਕੈਥੋਲਿਕ ਕਹਾਉਂਦੇ ਹਨ। ਅੱਜਕੱਲ੍ਹ ਪ੍ਰੋਟੈਸਟੈਂਟਸ ਵੱਧ ਹਨ। ਫ਼ਿਰਕੇ ਭਾਵੇਂ ਦੋ ਹੀ ਵੱਡੇ ਹਨ, ਤੀਜੇ ਫ਼ਿਰਕੇ ਦਾ ਨਾਂਅ ਗ੍ਰੀਕ ਹੈ, ਵੈਸੇ ਮਤਿ ਭੇਦਾਂ ਕਰਕੇ, ਕਰੀਬ ਢਾਈ ਸੌ ਫ਼ਿਰਕਾ ਹੈ। ਪ੍ਰੋਟੈਸਟੈਂਟਸ ਫ਼ਿਰਕੇ ਦੀ ਨੀਂਹ ਸੰਨ 1525 ਵਿਚ ਰੱਖੀ ਸੀ ਜਿਸ ਕਰਕੇ ਦੋ ਇੰਜੀਲਾਂ ਨਵਾਂ ਅਤੇ ਪੁਰਾਣਾ ਅਹਿਦਨਾਮਾ, ਨਾਂਅ ਦਿੱਤਾ ਗਿਆ। ਇਸਾਈਆਂ ਵਿਚ ਵੇਦਾਂਤ ਮਤਿ ਦੇ ਪ੍ਰਚਾਰਕ ਭਗਵੇਂ ਬਸਤਰ ਰੱਖਦੇ ਹਨ, ਇਸ ਤਰ੍ਹਾਂ ਇੱਕ ਮੁਕਤੀ ਫ਼ੌਜ ਵਾਲੇ ਵੀ ਹਨ, ਗਿਰਜੇ ਵੀ ਵੱਖੋ-ਵੱਖ ਹਨ।

ਨੋਟ : ਜਿਸ ਭਾਂਤ ਜਰਮਨੀ ਦੇ ਪਾਦਰੀ ਮਾਰਟਨ ਲੂਥਰ ਨੇ ਸਨਾਤਮ ਧਰਮੀ ਭਾਵ ਪੋਪਾਂ ਦੇ ਪ੍ਰਚਾਰ ਵਿਚ ਇਨਕਲਾਬ ਲਿਆ ਕੇ ਪ੍ਰੋਟੈਸਟੈਂਟ ਸੰਪਰਦਾਇਕ ਦੀ ਨੀਂਹ ਰੱਖੀ ਅਤੇ ਜਿਸ ਦੀ ਸੋਧਨਾ ਨੂੰ ਨਿਉਟੈਸਟੇਮੈਂਟ ਕਿਹਾ ਗਿਆ ਅਤੇ ਪੁਰਾਣਾ ਅਹਿਦਨਾਮਾ ਮੁਕਾਬਲੇ ਪਰਓਲਡ ਟੈਸਟੇਮੈਂਟ ਰਹਿ ਗਿਆ। ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਗੁਰੂ ਤੱਕ ਦੀ ਸਿੱਖੀ ਵਿਚ ਇੱਕ ਨਵਾਂ ਇਨਕਲਾਬ ਲਿਆਂਦਾ ਜਿਸ ਦੀ ਨੀਂਹ ਵਿਸਾਖੀ 1756 ਨੂੰ ਖੰਡੇ ਦੇ ਅੰਮ੍ਰਿਤ ਦੁਆਰਾ ਰੱਖੀ ਅਤੇ ਉਸ ਅੰਦੋਲਨ ਦਾ ਨਾਂਅ 'ਖ਼ਾਲਸਾ ਪੰਥ' ਦੀ ਸਾਜਨਾ ਕੀਤੀ ਗਈ ਜੋ ਕਿ ਸਿੱਖ ਅਤੇ ਸਿੰਘ ਦੇ ਸ਼ਬਦਾਂ ਹੇਠਾਂ ਪ੍ਰਚੂਰ ਹੋਇਆ। ਭਾਵ ਪਹਿਲੇ ਨੌਂ

ਗੁਰੂਆਂ ਤੱਕ 'ਨਾਨਕ ਪੰਥੀ' ਅਤੇ ਦਸਮ ਗੁਰੂ ਜੀ ਤੱਕ 'ਖ਼ਾਲਸਾ ਪੰਥੀ' ਨਾਵਾਂ ਹੇਠਾਂ ਦੋ ਸ਼ਾਖਾਂ ਵਿਚ ਪ੍ਰਚਾਰ ਚਲਿਆ ਭਾਵ ਇਉਂ ਕਹੋ ਕਿ ਨੌਵੇਂ ਗੁਰੂਆਂ ਤੱਕ ਦੀ ਰਚਨਾ ਪੰਥੀਆਂ ਦੀ ਪ੍ਰਸਿੱਧ ਹੋਈ ਅਤੇ ਦਸਮ ਗੁਰੂ ਜੀ ਦੀ ਅਕਾਲੀ ਬਾਣੀ ਖ਼ਾਲਸਾ ਪੰਥੀਆਂ ਭਾਵ ਅੰਮ੍ਰਿਤਧਾਰੀ ਸਿੰਘਾਂ ਲਈ ਰਚੀ ਗਈ ਅਤੇ ਸੰਮਤ ਵੀ ਦੋ ਪ੍ਰਚਲਤ ਹੋਏ ਜਿਵੇਂ ਕਿ 'ਗੁਰੂ ਨਾਨਕ ਸ਼ਾਹੀ ਸੰਮਤ' ਅਤੇ 'ਖ਼ਾਲਸਾ ਪੰਥ ਸੰਮਤ'। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਅੰਮ੍ਰਿਤ ਛੱਕ ਕੇ ਆਪਣੀ ਰਚਨਾ ਵਿਚ ਪਿਛੇ ਦੀ ਤਰ੍ਹਾਂ ਨਾਨਕ ਸ਼ਬਦ ਨਹੀਂ ਵਰਤਿਆ ਅਤੇ ਨਾ ਹੀ ਕਿਧਰੇ ਮਹਲਾ ਲਿਖਿਆ ਹੈ। ਭਾਵੇਂ ਆਪ ਦਸਮ ਗੁਰੂ ਨਾਨਕ ਸਨ ਤੇ ਆਪ ਨੇ ਖ਼ਾਲਸਾ ਪੰਥ ਦੀ ਨੀਂਹ ਵੱਖਰੀ ਰੱਖ ਕੇ ਹਰ ਇੱਕ ਅੰਮ੍ਰਿਤਧਾਰੀ ਮਨੁੱਖ ਨੂੰ ਸਿੰਘ ਅਤੇ ਇਸਤਰੀਆਂ ਨੂੰ ਕੌਰ ਦਾ ਖਿਤਾਬ ਬਖ਼ਸ਼ਿਆ। ਜੋ ਲਾਜ਼ਮੀ ਕਰਾਰ ਦਿੱਤਾ ਗਿਆ। ਇਸ ਤੋਂ ਪਹਿਲਾਂ ਸਿੰਘ ਨਹੀਂ ਸਨ ਤੇ ਸਿੱਖ ਜ਼ਰੂਰ ਸਨ। ਦਸਮ ਗੁਰੂ ਜੀ ਦੀ ਅਕਾਲੀ ਬਾਣੀ ਵਿਚ ਨੌਂ ਗੁਰੂਆਂ ਦੀ ਬਾਣੀ ਨਾਲੋਂ ਕਈ ਕੁ ਫ਼ਰਕ ਹਨ ਜੋ ਹੋਣੇ ਵੀ ਜ਼ਰੂਰੀ ਸਨ ਕਿਉਂਕਿ ਸਿੰਘ ਅਤੇ ਕੌਰ ਦੀ ਰਹਿਤ-ਬਹਿਤ ਵਿਚ ਵੀ ਫ਼ਰਕ ਹੈ। ਭਾਵੇਂ 'ਬਾਣੀ ਗੁਰੂ ਗੁਰੂ ਹੈ ਬਾਣੀ' ਅਨੁਸਾਰ ਦਸਾਂ ਗੁਰੂਆਂ ਦੀ ਬਾਣੀ ਆਦਿ ਤੋਂ ਹੀ 'ਗੁਰੂ ਪਦ' ਪ੍ਰਾਪਤ ਹੈ। ਜਿਸ ਕਰਕੇ ਏਕਤਾ ਵਿਚ ਫ਼ਰਕ ਕੋਈ ਨਹੀਂ ਹੈ। ਦਸਮ ਗੁਰੂ ਦੇ ਸਿੰਘ ਦਸਮ ਪਾਤਸ਼ਾਹ ਦੀ ਬਾਣੀ ਨਾਲ ਵੱਧ ਪ੍ਰੇਮ ਰੱਖਦੇ ਹਨ ਅਤੇ ਜਾਪ ਆਦਿ ਬਾਣੀ ਪੜ੍ਹ ਕੇ ਅੰਮ੍ਰਿਤ ਤਿਆਰ ਕਰਦੇ ਹਨ। ਨੌਵੇਂ ਗੁਰੂ ਜੀ ਤੱਕ ਗੁਰੂ ਪਦ ਕੇਵਲ ਇਕੋ ਵਿਅਕਤੀ ਲਈ ਵਰਤਿਆ ਜਾਂਦਾ ਸੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਪੰਚਾਇਤ (ਪਾਰਲੀਮੈਂਟ) ਦੇ ਰੂਪ ਵਿਚ ਸਥਾਪਨ ਕਰ ਦਿੱਤਾ। ਜੋ ਹੁਣ ਜੁਗੋ ਜੁਗ ਅਟੱਲ ਰਹੇਗਾ ਅਤੇ ਦਸਾਂ ਗੁਰੂਆਂ ਦੀ ਬਾਣੀ ਵਰਤੋਂ ਵਿਚ ਆਉਂਦੀ ਰਹੇਗੀ ਜੋ ਗੁਰੂ ਪਦਵੀ ਨਾਲ ਸੁਸ਼ੋਭਿਤ ਹੈ।







# ਪ੍ਰਸਿੱਧ ਤੀਰਥ ਮੇਲੇ

ਕਪਾਲ ਮੋਚਨ ਨਾਂਅ ਦਾ ਕਾਂਸ਼ੀ (ਬਨਾਰਸ) ਵਿਖੇ ਤਾਲਾਬ ਹੈ ਜਿਥੇ ਕਿ ਬੱਜਰ ਪਾਪ ਉਤਾਰੇ ਜਾਂਦੇ ਹਨ। ਪਦਮ ਪੁਰਾਣ ਦੀ ਕਥਾ ਮੁਜਬ, ਮਹਾਭੈਰਵ ਅਰਥਾਤ ਸ਼ਿਵ ਜੀ ਨੇ ਖੱਬੇ ਹੱਥ ਦੀ ਉਂਗਲ ਦੇ ਨਾਖੂਨ ਨਾਲ 'ਬ੍ਰਹਮਾ ਦਾ ਸੀਸ ਇਸ ਲਈ ਕੱਟ ਲਿਆ ਸੀ' ਕਿ ਉਸ ਨੇ ਆਪਣੀ ਪੁੱਤਰੀ ਵੱਲ ਮੰਦ ਨਿਗਾਹ ਕੀਤੀ ਸੀ। ਸਿਰ ਕਟਿਆ, ਸ਼ਿਵ ਜੀ ਦੇ ਹੱਥ ਨਾਲ ਚਿਮਟ ਗਿਆ ਸੀ, ਵੱਡੇ ਯਤਨਾਂ ਨਾਲ ਨਾ ਉਤਰਿਆ, ਬਹੁਤ ਸਾਰੇ ਤੀਰਥਾਂ 'ਤੇ ਗਿਆ 'ਤੇ 'ਕਪਾਲ ਮੋਚਨ' ਤਾਲਾਬ ਵਿਚ ਇਸ਼ਨਾਨ ਕਰਨ ਨਾਲ ਉਤਰ ਗਿਆ ਸੀ। ਜਿਸ ਕਰਕੇ ਲੋਕੀਂ ਕਪਾਲ ਮੋਚਨ ਦੇ ਮੇਲੇ 'ਤੇ ਜਾ ਕੇ ਇਸ਼ਨਾਨ ਕਰਦੇ ਹਨ। ਮਹਾਭਾਰਤ ਦੀ ਕਥਾ ਮੁਜਬ ਸਰਸਵਤੀ ਨਦੀ ਦੇ ਕਿਨਾਰੇ ਔਸ਼ਨੇਸ਼ਜ਼ ਤੀਰਥ ਦਾ ਨਾਂਅ ਵੀ ਕਪਾਲ ਮੋਚਨ ਹੈ। ਇੱਥੇ ਦੀ ਕਥਾ ਹੈ ਕਿ ਸ੍ਰੀ ਰਾਮ ਚੰਦਰ ਜੀ ਨੇ ਕੱਟਿਆ ਦੈਂਤ ਦਾ ਸਿਰ ਮਹੋਦਰ ਰਿਖੀ ਦੀ ਲੱਤ ਨਾਲ ਚਿਮਟ ਗਿਆ ਸੀ, ਇੱਥੇ ਇਸ਼ਨਾਨ ਕਰਨ ਨਾਲ ਲੱਤ ਨਾਲੋਂ ਲੱਥਿਆ ਸੀ, ਇਹ ਤੀਰਥ ਜਗਾਧਰੀ ਤੋਂ ਪੰਜ ਕੋਸਾਂ 'ਤੇ ਹੈ। ਇਹ ਪਿੰਡ ਮਿਲਖ ਦੀ ਜ਼ਮੀਨ ਵਿਚ ਹੈ।

ਭਾਰਤ ਵਿਚ ਸਭ ਤੋਂ ਵੱਡਾ ਇਕੱਠ, ਕੁੰਭ ਦਾ ਮੇਲਾ ਜੋ ਕਿ ਬਾਰ੍ਹਾਂ ਸਾਲਾਂ ਪਿਛੋਂ ਹੁੰਦਾ ਹੈ। ਛੇ ਸਾਲਾਂ ਪਿਛੋਂ ਕੁੰਭੀ ਨਾਂਅ ਹੇਠਾਂ ਇਕੱਠ ਹੁੰਦਾ ਹੈ। ਕੁੰਭ ਨਾਂਅ ਘੜੇ ਦਾ ਹੈ ਸਕੰਦ ਪੁਰਾਣ ਦੀ ਕਥਾ ਅਨੁਸਾਰ ਦੇਵਾਂ-ਦਾਨਵਾਂ ਦੇ ਸਮੁੰਦਰ ਰਿੜਕਣ ਸਮੇਂ ਚੌਦਾਂ ਰਤਨਾਂ ਵਿਚੋਂ ਸਮੁੰਦਰ ਵਿਚ ਇੱਕ ਅੰਮ੍ਰਿਤ ਦਾ ਘੜਾ ਨਿਕਲਿਆ ਸੀ। ਧਨੰਤਰ ਨੇ ਅੰਮ੍ਰਿਤ ਦਾ ਘੜਾ ਇੰਦਰ ਨੂੰ ਦਿੱਤਾ ਸੀ, ਇੰਦਰ ਨੇ ਆਪਣੇ ਪੁੱਤਰ ਜਯੰਤ ਨੂੰ ਕਿਹਾ ਕਿ ਇਸ ਨੂੰ ਸੁਰਗਾਂ ਵਿਚ ਲੈ ਜਾ। ਦੈਂਤਾਂ ਦੇ ਗੁਰੂ ਸ਼ੁੱਕ੍ਰ ਨੇ ਦਾਨਵਾਂ ਨੂੰ ਹੁਕਮ ਦਿੱਤਾ ਕਿ ਘੜਾ ਦੋਹਾਂ ਕੋਲੋਂ ਖੋਹ ਲਿਆ ਜਾਵੇ ਜਿਸ 'ਤੇ ਦੇਵਾਂ ਅਤੇ ਦਾਨਵਾਂ ਦਾ ਬਾਰ੍ਹਾਂ ਦਿਨ ਜੰਗ ਹੁੰਦਾ ਰਿਹਾ। ਅੰਮ੍ਰਿਤ ਦੇ ਘੜੇ ਦੀ ਖੋਹਾ-ਖਿੰਜੀ ਵਿਚ ਜਿਥੇ-ਜਿਥੇ ਅੰਮ੍ਰਿਤ ਡੁੱਲ੍ਹਿਆ, ਉਥੇ ਕੁੰਭ ਦਾ ਮੇਲਾ ਭਰਦਾ ਹੈ। ਸੋ ਇਹ ਚਾਰ ਜਗ੍ਹਾਂ ਮੰਨੀਆਂ ਹਨ। 'ਪ੍ਰਯਾਗ, ਉਜੈਨ, ਨਾਸਿਕ ਅਤੇ ਹਰਿਦੁਆਰ' ਸੋ ਚਾਰੇ ਥਾਵੀਂ ਵਾਰੋ-ਵਾਰੀ ਮੇਲਾ ਭਰਦਾ ਹੈ। ਇਸ ਦਾ ਨਾਂਅ ਕੁੰਭ ਪਰਵ ਹੈ' ਪਾਂਡਿਆਂ ਨੇ ਇੱਕ ਕੁੰਭੀ ਮੇਲਾ ਛੇ ਸਾਲਾਂ ਪਿਛੋਂ (ਅਧਕੁੰਭੀ) ਆਰੰਭ ਕਰ ਦਿੱਤਾ ਹੈ।

ਨੋਟ : ਯਾਦ ਰਹੇ ਦੇਵਤਿਆਂ ਦਾ ਇੱਕ ਦਿਨ ਮਨੁੱਖਾਂ ਦੇ ਬਾਰ੍ਹਾਂ ਸਾਲ ਬਰਾਬਰ ਮੰਨਿਆ ਹੈ, ਇਸੇ ਕਰਕੇ ਬਾਰਾਂ ਸਾਲੋਂ ਪਿਛੋਂ ਕੁੰਭ ਹੁੰਦਾ ਹੈ। ਜੇਕਰ ਵ੍ਰਿਹਸਪਤਿ ਕੁੰਭ ਰਾਸ਼ੀ ਵਿਚ ਹੋਵੇ ਅਤੇ ਸੂਰਜ ਮੇਖ ਰਾਸ਼ੀ ਵਿਚ ਤਾਂ ਮੇਲਾ ਹਰਿਦੁਆਰ ਗੰਗਾ 'ਤੇ ਹੁੰਦਾ ਹੈ। ਜੇਕਰ ਅਮਾਵਸ ਨੂੰ ਵ੍ਰਿਹਸਪਤਿ ਮੇਖ ਰਾਸ਼ੀ ਵਿਚ ਅਤੇ ਚੰਦਰਮਾ ਮੱਕਰ ਰਾਸ਼ੀ ਵਿਚ ਤਾਂ ਪ੍ਰਯਾਗ ਵਿਚ ਜੇਕਰ ਵ੍ਰਿਹਸਪਤਿ ਚੰਦਰਮਾ ਤੇ ਸੂਰਜ ਅਮਾਵਸ ਨੂੰ ਕਰਕ ਰਾਸ਼ੀ ਵਿਚ ਹੋਣ ਤਾਂ ਮੇਲਾ ਨਾਸਿਕ (ਗੁਦਾਵਰੀ)। ਜੇਕਰ ਵ੍ਰਿਹਸਪਤਿ ਚੰਦਰਮਾ ਸੂਰਜ ਅਮਾਵਸ ਨੂੰ ਕੁੰਭ ਰਾਸ਼ੀ ਵਿਚ ਹੋਣ ਤਾਂ ਮੇਲਾ ਉਜੈਨ (ਧਾਰਾ ਨਗਰੀ) ਵਿਚ ਲਗਦਾ ਹੈ।

ਕਈਆਂ ਨੇ ਸੱਤਾਂ ਪੁਰੀਆਂ ਵਿਚ ਵੀ ਅੰਮ੍ਰਿਤ ਮੰਨਿਆ ਹੈ। ਜਿਵੇਂ ਕਿ ਮਥਰਾ, ਅਯੋਧਿਆ, ਹਰਿਦੁਆਰ, ਅਵੰਤਿਕਾ, ਦ੍ਵਾਰਾਵਤੀ, ਕਾਂਸ਼ੀ ਅਤੇ ਕਾਂਚੀ। ਇਨ੍ਹਾਂ ਨੂੰ ਸਤ ਪੁਰੀਆਂ ਕਹਿੰਦੇ ਹਨ।

(2) ਭਾਰਤ ਵਿਚ ਗਯਾ ਨਾਂਅ ਦਾ ਇੱਕ ਤੀਰਥ ਮਹਾਨ ਪ੍ਰਸਿੱਧ ਹੈ। ਲੱਖਾਂ ਹਿੰਦੂ ਹਰ ਸਾਲ ਉਥੇ ਜਾ ਆਪਣੇ ਪਿਤਰਾਂ ਅਤੇ ਦੇਵਤਿਆਂ ਦੇ ਨਮਿਤ ਪਿੰਡ ਭਰਾਂਦੇ ਹਨ। ਇਹ ਸਥਾਨ ਇਲਾਕਾ ਬਿਹਾਰ ਵਿਚ ਪਟਨੇ ਸ਼ਹਿਰ ਦੇ ਨੇੜੇ ਫਲਗੂ ਨਦੀ ਕਿਨਾਰੇ 'ਤੇ ਹੈ। ਲੋਕਾਂ ਨੂੰ ਇਹ ਵਿਸ਼ਵਾਸ ਦਿਵਾਇਆ ਜਾਂਦਾ ਹੈ ਕਿ ਇੱਥੇ ਪਿੰਡ ਦਾਨ ਕਰਨੇ ਨਾਲ ਪਿਤ੍ਰਾਂ ਦੀ ਗਤੀ ਹੁੰਦੀ ਰਹਿੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬਿਹਾਰ ਗਏ। ਉਨ੍ਹਾਂ ਦਾ ਕਾਫ਼ੀ ਜ਼ਿਕਰ ਆਉਂਦਾ ਹੈ। ਹਿੰਦੂਆਂ ਦੇ ਵਾਯੂ ਪ੍ਰਾਨ ਵਿਚ ਇੱਕ ਲੰਮੀ ਕਥਾ ਹੈ ਜਿਸ ਦਾ ਸੰਖੇਪ ਇਸ ਤਰ੍ਹਾਂ ਹੈ ਕਿ ਇੱਕ ਅਸੁਰ (ਰਾਖਸ਼) ਨੇ ਜਿਸ ਦਾ ਨਾਂਅ ਗੇਯਾਸੁਰ ਸੀ। ਇੱਥੇ ਉਗਰ ਤਪ ਕੀਤਾ ਜਿਸ 'ਤੇ ਬ੍ਰਹਮਾ ਅਤੇ ਵਿਸ਼ਨੂੰ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਕਿ ਜੋ ਮੰਗਣਾ ਹੈ, ਮੰਗੋ। ਗਯਾਸੁਰ ਨੇ ਕਿਹਾ ਕਿ ਜੋ ਮੇਰਾ ਦਰਸ਼ਨ ਕਰੇ ਉਹ ਬੈਕੁੰਠ ਵਿਚ ਜਾਵੇ। ਬਿਸ਼ਨੂੰ ਜੀ ਨੇ ਆਖ ਦਿੱਤਾ ਤਥਾ ਅਸਤੂ ਭਾਵ ਅਜਿਹਾ ਹੀ ਹੋਵੇਗਾ, ਸੋ ਇਸੇ ਖ਼ਿਆਲ ਨਾਲ ਲੋਕੀਂ ਉਥੇ ਜਾਂਦੇ ਹਨ। ਬਰਮਾ ਕੋਲੋਂ ਉਸ ਨੇ ਵਰ ਮੰਗਿਆ ਕਿ ਮੇਰੀ ਦੇਹੀ ਪਹਾੜਾਂ ਨਾਲੋਂ ਉੱਚੀ ਹੋ ਜਾਵੇ। ਸੋ ਉਸ ਦੀ ਦੇਹੀ ਸਤ ਯੋਜਨ ਚੌੜੀ (ਮੋਟੀ) ਹੈ ਅਤੇ ਇੱਕ ਸੌ ਬੀਸ ਯੋਜਨ ਲੰਮੀ ਹੋ ਗਈ ਜਿਸ ਕਰਕੇ ਉਹ ਲੋਕਾਂ ਨੂੰ ਬਹੁਤ ਦੂਰ ਤੋਂ ਦਿੱਸ ਪੈਂਦਾ ਸੀ। ਇਸ ਤਰ੍ਹਾਂ ਜਦ ਸਾਰੇ ਲੋਕ ਦਰਸ਼ਨ ਕਰਕੇ ਬੈਕੁੰਠ ਨੂੰ ਚਲੇ ਜਾਣ ਤਾਂ ਧਰਮ ਰਾਜ ਦੇ ਦਫਤਰ ਬੰਦ ਹੋਣ ਲੱਗੇ। ਉਸਨੇ ਬਿਸ਼ਨੂੰ ਜੀ ਕੋਲ ਸ਼ਿਕਾਇਤ ਕੀਤੀ ਕਿ ਆਪ ਨੇ ਇਹ ਵਰ ਦੇ ਕੇ ਅੱਛਾ ਨਹੀਂ ਕੀਤਾ। ਹੁਣ ਕਰਮਾਂ ਦਾ ਫਲ ਕੌਣ ਭੁਗਤੇਗਾ ਸੋ ਗਯਾਸੁਰ ਕੋਲੋਂ ਵਰ ਮੰਗਿਆ। ਉਸ ਨੇ ਕਿਹਾ ਮੰਗੋ ਜੋ ਮੰਗਣਾ ਹੈ ਸੋ ਦੇਵਤਿਆਂ ਨੇ ਉਸ ਦਾ ਸਰੀਰ ਲੈ ਕੇ ਇੱਕ ਅਤੀ ਭਾਰੀ ਪੱਥਰ ਦੀ ਸਿਲਾ ਹੇਠਾਂ ਦਬਾ ਦਿੱਤਾ ਪਰ ਗਯਾਸੁਰ ਦੀ ਮਨਸ਼ਾ ਅਨੁਸਾਰ ਵਰ ਦਿੱਤਾ ਕਿ ਜਿਥੇ ਇਹ ਦੇਹੀ ਦਬਾਈ ਗਈ ਹੈ ਜੋ ਕੋਈ ਆ ਕੇ ਪਿੰਡ ਭਰੇਗਾ, ਉਸ ਦੇ ਪਿਤ੍ਰ ਬੈਕੁੰਠ ਵਿਚ ਜਾ ਬਿਰਾਜਨਗੇ।

ਗੰਗਾ ਇੱਕ ਲੰਮੀ ਨਦੀ ਹੈ, ਜਿਸ ਦਾ ਪਾਣੀ ਹਿੰਦੂ ਲੋਕ ਪਵਿੱਤਰ ਕਹਿ ਕੇ ਕਲਿਆਣਕਾਰ ਮੰਨਦੇ ਹਨ। ਮੁਰਦਿਆਂ ਦੇ ਫੁੱਲ (ਹੱਡ) ਇਸ ਵਿਚ ਮੁਕਤੀ ਵਾਸਤੇ ਪਾਉਂਦੇ ਹਨ। ਇਸ ਦਾ ਪਾਣੀ ਨਿਰਮਲ (ਸਾਫ਼) ਹੈ। ਗੋਮੁਖ ਚਸ਼ਮੇ ਵਿਚੋਂ ਨਿਕਲਣ ਕਰਕੇ ਇਸ ਦਾ ਨਾਂਅ ਗੰਗਾ ਪੈ ਗਿਆ ਹੈ, ਗੋਮੁਖ ਚਸ਼ਮਾ ਹਰਿਦੁਆਰ ਤੋਂ ਪੌਣੇ ਕੁ ਦੋ ਸੌ ਮੀਲਾਂ 'ਤੇ ਉੱਪਰ (ਪਹਾੜ) ਵੱਲ ਹੈ। ਇਹ ਚਸ਼ਮਾ ਚੌਦਾਂ ਕੁ ਸੌ ਫੁਟ ਉੱਚੀ ਪਹਾੜੀ 'ਤੇ ਹੈ। ਸਾਢੇ

ਕੁ ਪੰਦਰਾਂ ਸੌ ਮੀਲ ਇਸ ਦਰਿਆ ਦੀ ਲੰਬਾਈ ਹੈ। ਇਹ ਨਦੀ ਗੰਗਾ ਸਾਗਰ ਦੇ ਸੰਗਮ 'ਤੇ ਜਾ ਕੇ ਸਮੁੰਦਰ ਵਿਚ ਜਾ ਡਿੱਗਦੀ ਹੈ। ਹਿੰਦੂਆਂ ਦੇ ਗ੍ਰੰਥਾਂ ਵਿਚ ਇਸ ਬਾਰੇ ਕਈ ਸਾਖੀਆਂ ਹਨ, ਜਿਵੇਂ ਕਿ ਦੱਸਿਆ ਹੈ ਕਿ ਦਫ਼ਾ ਵਾਮਨ ਭਗਵਾਨ ਦਾ ਪੈਰ ਬ੍ਰਹਮ ਲੋਕ ਵਿਚ ਜਾ ਟਿਕਿਆ। ਵਾਮਨ ਨੂੰ ਹਿੰਦੂ ਅਵਤਾਰ ਕਹਿੰਦੇ ਹਨ। ਬ੍ਰਹਮ ਲੋਕ ਵਿਚ ਬ੍ਰਹਮਾ ਨੇ ਚਰਨ ਧੋ ਕੇ, ਆਪਣੇ ਕਮੰਡਲ ਵਿਚ ਉਹ ਪਾਣੀ ਪਾ ਲਿਆ। ਸੋ ਇਸ ਤਰ੍ਹਾਂ ਗੰਗਾ ਵਾਮਨ ਅਵਤਾਰ ਦੇ ਚਰਨਾਂ ਦਾ ਧੋਤਾ ਪਾਣੀ ਮੰਨਿਆ ਗਿਆ। ਬ੍ਰਹਮ ਲੋਕ ਤੋਂ ਭਗਤ ਭਗੀਰਥ ਦੀ ਪ੍ਰਰਾਥਨਾ 'ਤੇ ਗੰਗਾ ਬ੍ਰਹਮ ਲੋਕ ਤੋਂ ਪ੍ਰਿਥਵੀ ਉੱਪਰ ਸ਼ਿਵ ਜੀ ਦੀਆਂ ਜਟਾਂ ਵਿਚ ਬਹਿ ਕੇ ਆਈ। ਇਸ ਤੋਂ ਇਸ ਭਗੀਰਥੀ ਬ੍ਰਹਮੀ ਜਾਂ ਸ਼ਿਵ ਗੰਗਾ ਆਦਿ ਨਾਵਾਂ ਨਾਲ ਪੁਕਾਰਦੇ ਹਨ।

ਕਥਾ ਹੈ ਕਿ ਸੂਰਜਵੰਸ਼ੀ ਰਾਜਾ ਬਾਹੂ (ਅਸਤਿ) ਦਾ ਪੁੱਤਰ ਰਾਜਾ ਸਗਰ ਸੀ ਜਿਸ ਦੇ ਸੱਠ ਹਜ਼ਾਰ ਪੁੱਤਰਾਂ ਨੂੰ ਰਿਸ਼ੀ 'ਕਪਿਲ' ਨੇ ਸਰਾਧ ਨਾਲ ਭਸਮ ਕਰ ਦਿੱਤਾ ਸੀ। ਇਸੇ ਕੁਲ ਵਿਚ ਅੰਸਮਾਨ ਦੇ ਪੁੱਤਰ ਰਾਜਾ ਦਲੀਪ ਦੇ ਘਰ ਭਗੀਰਥ ਤਪਾਜਨ ਪਿਆ। ਜਿਸ ਨੇ ਤਪ ਦੇ ਬਲ ਨਾਲ ਬ੍ਰਹਮ ਲੋਕ ਤੋਂ ਗੰਗਾ ਲਿਆਂਦੀ ਸੀ। ਸੱਠ ਹਜ਼ਾਰ ਭਸਮ ਹੋਇਆਂ ਦੀ ਗਤੀ ਕਰਵਾਈ। ਇਸ ਤਰ੍ਹਾਂ ਗਤੀ ਹੋਣ ਦੇ ਖ਼ਿਆਲ ਨਾਲ ਲੋਕੀਂ ਗੰਗਾ ਇਸ਼ਨਾਨ ਨਾਲ ਗਤੀ ਹੋਣੀ ਮੰਨਦੇ ਹਨ। ਦੱਸਿਆ ਕਿ ਰਾਜਾ ਸਗਰ ਦੇ ਰਥ ਪਹੀਆਂ ਦੀ ਲੀਹਾਂ 'ਤੇ ਸਮੁੰਦਰ ਬਣੇ, ਤਦੇ ਨਾਂਅ ਸਾਗਰ ਪਿਆ ਹੈ। ਵਿਸ਼ਨੂੰ ਪੁਰਾਣ ਦੀ ਕਥਾ ਅਨੁਸਾਰ ਰਿਸ਼ੀ ਜਿਨਹੂ ਨੇ ਗੰਗਾ ਪੀ ਕੇ ਰਿਸ਼ੀਆਂ ਦੀ ਪ੍ਰਾਥਨਾ 'ਤੇ ਕੰਨਾਂ ਦੁਆਰੇ ਬਾਹਰ ਨਿਕਾਲੀ ਸੀ ਤਦੇ ਨਾਂਅ 'ਜਨਹੂਸਤਾ' ਪਿਆ।







# ਭਗਤਾਂ ਬਾਰੇ

ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਵਿਚ ਰਲਵੇਂ-ਮਿਲਵੇਂ ਕੁਝ ਕੁ ਭਗਤਾਂ ਦੇ ਹਾਲਾਤ ਦਿੱਤੇ ਹਨ। ਇਹ ਵਾਰ ਹਿੰਦੂ ਗ੍ਰੰਥਾਂ ਅਤੇ ਭਗਤ ਮਾਲ ਆਦਿ ਵਿਚੋਂ ਨਕਲ ਕੀਤੀ ਗਈ ਹੈ। ਭਾਈ ਗੁਰਦਾਸ ਜੀ ਦਾ ਆਪਣਾ ਆਸ਼ਾ ਅੱਡਰਾ ਹੈ। ਇਸ ਵਾਰ ਵਿਚ ਭਗਤ ਧਰੂ, ਪ੍ਰਹਿਲਾਦ, ਰਾਜਾ ਬਲਿ, ਜਨਕ, ਰਾਣੀ ਤਾਰਾ, ਬਿਦਰ, ਦਰੋਪਦੀ, ਸੁਦਾਮਾ, ਜੈਦੇਵ, ਨਾਮਦੇਵ, ਤ੍ਰਿਲੋਚਨ, ਧੰਨਾ, ਬੇਣੀ, ਕਬੀਰ, ਰਾਮਾਨੰਦ, ਸੈਣ, ਰਵਿਦਾਸ, ਗੌਤਮ ਰਿਖੀ ਅਤੇ ਅਹੱਲਿਆ, ਬਾਲਮੀਕ ਬਟਵਾੜਾ, ਅਜਾਮਲ, ਗਣਕਾ, ਪੂਤਨਾ, ਸ੍ਰੀ ਕ੍ਰਿਸ਼ਨ ਜੀ ਦੀ ਕਥਾ ਆਦਿ ਦੇ ਪ੍ਰਸੰਗ ਹਨ। ਪੁਰਾਣਕ ਕਥਾਵਾਂ ਅਨੁਸਾਰ ਵੱਧ ਇਨ੍ਹਾਂ ਵਿਚ ਵਿਸ਼ਨੂੰ, ਕ੍ਰਿਸ਼ਨ ਭਗਤ ਹਨ। ਪੀਪਾ, ਪਰਮਾਨੰਦ, ਸੂਰਦਾਸ, ਸਧਨਾ, ਸ਼ੇਖ਼ ਫਰੀਦ, ਭੀਖਨ, ਤ੍ਰਿਲੋਚਨ ਆਦਿ ਨਾਂਅ ਨਹੀਂ ਦਿੱਤੇ।



ਭੱਟਾਂ ਦੇ ਸਬੰਧ ਵਿਚ ਸਿੱਖ ਇਤਿਹਾਸ ਵਿਖੇ ਕਈ ਪ੍ਰਕਾਰ ਦੀਆਂ ਕਥਾਵਾਂ ਲਿਖੀਆਂ ਹਨ, ਜਿਨ੍ਹਾਂ ਦਾ ਸੰਖੇਪ ਅੱਗੇ ਦਰਜ ਹੈ :

*ਇਕ ਵਾਰ ਵੇਦ ਚਤੁਰ ਬਪ ਧਾਰੇ ਪ੍ਰਗਟ ਚਿੰਤਨ ਕਹੋਂ ਅਸੰਸ।*
*ਪੂਰਵ ਸ਼ਾਮ ਵੇਦ ਇਹ ਭੈ, ਮਥਰਾ ਜਾਲਪ ਬਲ ਹਰਿਬੰਸ।*
*ਪੁਨ ਰਿਗਵੇਦ ਕਲਯ ਜਲ੍ਹ ਨਲ ਤ੍ਰੈ, ਕਲ ਸਹਾਰ ਚੌਥੇ ਗਿਨਿ ਅੰਸ।*
*ਭਏ ਯਜੁਰ ਕੇ ਟਲਯ ਸਲਯ ਪੁਨਿ, ਜਲਯ ਭਲਯ ਉਪਜੇ ਦਿਸ ਬੰਸ।*
*ਬਹੁਰ ਅਥਰਵਣ ਦਾਸਰ ਕੀਰਤਿ, ਗਨਿ ਗਯੰਦ ਦਸਰੰਗ ਸੁਚਾਰ।*
*ਕਮਲਾਸਨ ਕੋ ਭਿਖਾ ਨਾਮ ਸੋ, ਇਹ ਸਭ ਤੇ ਭਾ ਅਧਿਕ ਉਦਾਰ।*

(ਸੂਰਜ ਪ੍ਰਕਾਸ਼ ਰਾਸ ੩ ਅਧਿਆਇ ੪੮)

ਟੀਕਾ ਫਰੀਦਕੋਟ ਨੇ ਵੀ ਇਸੇ ਦੀ ਪ੍ਰੋੜ੍ਹਤਾ ਕੀਤੀ ਹੈ ਕਿ ਵੇਦਾਂ ਨੂੰ ਹੰਕਾਰ ਹੋ ਗਿਆ ਸੀ ਜਿਸ ਕਾਰਨ ਵਿਸ਼ਨੂੰ ਭਗਵਾਨ ਨੇ ਸਮੇਤ ਬ੍ਰਹਮਾਂ ਦੇ ਇਨ੍ਹਾਂ ਨੂੰ ਸਰਾਪ ਦਿੱਤਾ ਸੀ।

ਸਰਾਪ ਨਵਿਰਤੀ ਹਿੱਤ ਇਨ੍ਹਾਂ ਦੇ ਅਰਜ਼ਾਂ ਕਰਨੇ 'ਤੇ ਸ੍ਰੀ ਵਿਸ਼ਨੂੰ ਜੀ ਨੇ ਕਿਹਾ ਕਿ ਜਿਸ ਵੇਲੇ ਮੈਂ ਕਲਿਜੁਗ ਵਿਚ ਪੰਜਵਾਂ ਅਵਤਾਰ ਲਵਾਂਗਾ। (ਗੁਰੂ ਅਰਜਨ ਦੇਵ ਜੀ) ਉਥੇ ਆ ਕੇ ਮੇਰੇ ਹਜ਼ੂਰ ਮਾਫ਼ੀਆਂ ਮੰਗੋ ਤਦੋਂ ਬਖਸ਼ਾਂਗਾ। '16 ਭੱਟ' ਚਾਰ-ਚਾਰ ਕਰਕੇ 'ਸੂਰਜ ਪ੍ਰਕਾਸ਼' ਵਿਚ ਇਕ-ਇਕ ਵੇਦ ਦੇ ਅਵਤਾਰ ਮੰਨੇ ਹਨ। ਬ੍ਰਹਮਾ ਸਤਾਰ੍ਹਵਾਂ 'ਭਿਖਾ' ਨਾਮੀ ਮੰਨਿਆ ਹੈ।

ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਇਸ ਤਰ੍ਹਾਂ ਲਿਖਿਆ ਹੈ :

*ਬੇਣੀ, ਪੀਪਾ, ਸੈਨਸਹ, ਭੀਖਨ, ਧੰਨਾ ਮੇਲ।*
*ਸਧਨਾ ਅਤੇ ਦਾਸ, ਪੁਨ ਰਾਮਾ ਨੰਦੇ ਠੇਲ।*
*ਮੀਰ ਸੂਰ ਤ੍ਰਿਲੋਚਨੰ ਪਰਮਾਂ ਨੰਦ ਜੈਦੇਵ।*
*ਕਬੀਰ ਫਰੀਦੈ ਮਮ ਲਖ ਨਾਮਦੇਵ ਚਿਤ ਭੇਵ।*

ਉਕਤ ਸੋਲ੍ਹਾਂ ਭਗਤ ਲਿਖੇ ਹਨ। ਮੀਰਾਂ ਬਾਈ ਦੀ ਬਾਣੀ ਕਈ ਕੁ ਬਾਰੀ ਬੀੜਾਂ ਵਿਚ ਦਰਜ ਹੈ। ਅੱਗੇ ਭੱਟ ਲਿਖੇ ਹਨ :

*'ਮਥਰਾ ਜਾਲਪ, ਬਲ ਪੁਨ, ਹਰਬੰਸੇ ਲਖ ਸ਼ਾਮ।*
*ਟਲਯ ਸਲਯ ਪੁਨ ਜਲਯ ਸਹ ਭਲਯ, ਜਜੁਰ ਬਪੁ ਕਾਮ।*
*ਕਲ ਸਹਾਰ, ਕਲ ਜਲ ਪੁਨ ਨਲ੍ਹ ਸਾਰਿਗੰ ਸਰੂਪ।*
*ਕੀਰਤਿ ਦਾਸ ਗਯੰਦ ਸਦਰੰਗ ਅਥਰਬ ਅਨੂਪ।*
*ਭਿਖਾ ਬ੍ਰਹਮਾ ਸਤ੍ਰਵਾਂ ਭੱਟ ਭਗਤ ਗੁਰ ਕੇ॥*

ਇਹ ਵੀ ਸੂਰਜ ਪ੍ਰਕਾਸ਼ ਦੀ ਨਕਲ ਹੀ ਹੈ। ਅੱਗੇ ਹੋਰ ਲਿਖੇ ਹਨ :

*ਸੱਤਾ ਬਲਵੰਡ ਡੂਮ ਦੇ, ਤਯੋਂ ਮਰਦਾਨਾ ਹੇਰ।*
*ਮੂਸਨ ਦੂਸਰ ਸੰਮਨੋ ਪ੍ਰੇਮੀ ਦਾਸ ਬਿਸੇਬ।*
*ਸ੍ਰੀ ਗੁਰ ਅਰਜਨ ਦੇਵ ਕੇ ਜਿਨ ਮਮ ਅਤੇ ਨ ਦੇਖ।*
*ਸੁੰਦਰ ਪੜੋਤਾ ਏਕ ਹੀ ਤੀਸਰ ਗੁਰ ਸਦਕਾਰ।*

ਅੱਗੇ ਗੁਰੂ ਸਾਹਿਬਾਂ ਨਾਂਅ ਦੇ ਦਿੱਤੇ ਹਨ :



*ਗੁਰੂ ਨਾਨਕ ਗੁਰੂ ਅੰਗਦ ਅਮਰਦਾਸ ਗੁਰੂ ਭਾਰ।*
*ਰਾਮਦਾਸ ਗੁਰ ਅਰਜਨੰ ਤੇਗ ਬਹਾਦਰ ਤੈਸ।*
*ਧੁਨ ਪਾਈ ਗੁਰ ਖਸ਼ਟਮੇ, ਦੋਹਾ ਇੱਕ ਦਸਮੇਸ਼।*
*ਸਭ ਅਠਤਾਲੀ ਜਿਨ ਬਚੰ ਅੰਦਰ ਬੀੜ ਮੁ ਲੇਖ।*
*ਬਲ ਛੁਟਕਿਓ ਬਲ ਹੂਆ ਉਤਰ ਦੋਹਾ ਪੇਖ।*

ਇਸ ਤਰ੍ਹਾਂ ਅਠਤਾਲੀ ਵਿਅਕਤੀਆਂ ਦੀ ਬਾਣੀ ਦੱਸੀ ਹੈ। ਭਗਤਾਂ ਦੀ ਰਚਨਾ ਬੀੜ ਵਿਚ ਹੇਠਾਂ ਲਿਖੇ ਵੇਰਵੇ ਨਾਲ ਹੈ। ਭਗਤ ਕਬੀਰ ਪੰਜ ਸੌ ਚੌਂਤੀਸ, ਰਵਿਦਾਸ ਚਾਲੀ ਸ਼ਬਦ, ਨਾਮਦੇਵ ਬਾਸਠ, ਸ਼ੇਖ਼ ਫਰੀਦ ਇੱਕ ਸੌ ਤੇਈਸ, ਧੰਨਾ ਚਾਰ, ਜੈ ਦੇਵ ਦੋ, ਪਰਮਾਨੰਦ ਇਕ, ਬੇਣੀ ਤਿੰਨ, ਭੀਖਨ ਦੋ, ਸੂਰਦਾਸ ਦੋ, ਰਾਮਾਨੰਦ ਇਕ, ਤ੍ਰਿਲੋਚਨ ਪੰਜ, ਪੀਪਾ ਇਕ, ਸਧਨਾ ਇਕ, ਸੈਣ ਇਕ, ਸਤ ਬਲਵੰਡ ਅੱਠ, ਸੁੰਦਰ ਛੀ, ਭਟ ਇੱਕ ਸੌ ਤੇਈਸ ਛੰਤ, ਇਸ ਤਰ੍ਹਾਂ ਚੌਥੇ ਕੁ ਹਿੱਸੇ ਦੀ ਰਚਨਾ ਭਗਤਾਂ, ਭੱਟਾਂ ਆਦਿ ਦੀ ਬੀੜ ਵਿਚ ਵੇਖੀ ਜਾਂਦੀ ਹੈ।

ਗੁਰਬਾਣੀ ਦਾ ਇੱਕ ਵੇਰਵਾ ਇਸ ਤਰ੍ਹਾਂ ਹੈ। ਮਹਲੇ ਪਹਲੇ ਦੇ ਨੌਂ ਸੌ ਸੰਤਾਲੀ ਸ਼ਬਦ, ਦੂਜੇ ਦੇ ਤ੍ਰੇਸਠ ਸਲੋਕ, ਤੀਜੇ ਦੀ ਅੱਠ ਸੌ ਉਨੱਤ੍ਰ, ਚੌਥੇ ਦੇ ਛੀ ਸੌ ਅਠੱਤੀਸ, ਪੰਜਵੇਂ ਦੇ ਦੋ ਹਜ਼ਾਰ ਤਿੰਨ ਸੌ ਬਾਰ੍ਹਾਂ, ਨੌਵੇਂ ਦੀ ਇੱਕ ਸੌ ਸੋਲਾਂ। ਵੇਰਵੇ ਹੋਰ ਵੀ ਮਿਲਦੇ ਹਨ। ਇੱਕ ਬਸੰਤ ਦੀ ਵਾਰ ਹਸਤ ਲਿਖਤ ਵੇਖੀ ਗਈ ਹੈ, ਜਿਸ ਵਿਚ ਛੇਵੇਂ, ਸੱਤਵੇਂ ਅਤੇ ਅੱਠਵੇਂ ਗੁਰੂ ਜੀ ਦੇ ਸਲੋਕ ਲਿਖੇ ਹਨ। ਦਸਮ ਗੁਰੂ ਜੀ ਦੀ ਬਾਣੀ, ਦਸਮ ਗ੍ਰੰਥ ਸਾਹਿਬ ਵਿਚ ਮਿਲਦੀ ਹੈ ਜੋ 'ਖ਼ਾਲਸਾ' ਵਾਸਤੇ ਉਚਾਰੀ ਗਈ ਹੈ। ਦਸਮ ਗੁਰੂ ਜੀ ਨੇ ਜਾਪ ਦੇ ਆਰੰਭ 'ਤੇ ਵੱਖਰਾ ਮੂਲ ਮੰਤਰ ਲਿਖਿਆ ਹੈ ਮਹਲੇ ਅਤੇ ਨਾਨਕ ਕਵਿ ਛਾਪ ਨਹੀਂ ਵਰਤਿਆ, ਮਹੱਲੇ ਦੀ ਥਾਂ ਪਾਤਸ਼ਾਹੀ ੧੦ ਹੈ।





# ਸੰਸਾਰ ਰਚਨਾ ਬਾਰੇ

ਤਿਰੀਯ ਬ੍ਰਾਹਮਣ ਦੇ ਲੇਖ ਮੁਜਬ ਪ੍ਰਜਾਪਤਿ ਨੇ, ਆਪ ਨੂੰ ਪ੍ਰਗਟ ਕਰਨ ਦੀ ਇੱਛਾ ਹਿੱਤ ਤਪ ਕੀਤਾ। ਉਸ ਵਿਚ ਸ੍ਵਾਸ ਦੀ ਤਾਕਤ ਆ ਗਈ। ਉਸ ਨੇ ਆਪਣੇ ਅਸੁ ਅਰਥਾਤ ਸ੍ਵਾਸਾਂ ਨਾਲ ਅਸੁਰ ਕਿਆ ਦੈਂਤ ਪੈਦਾ ਕੀਤੇ। ਉਪਰੰਤ ਪਿੱਤਰ ਰਚੇ, ਫਿਰ ਸੋਚ ਕੇ ਆਦਮੀ ਪੈਦਾ ਕੀਤੇ। ਦਿਨ ਚੜ੍ਹਨ ਸਾਰ ਦੇਵਤੇ ਰਚੇ। ਦੂਜੀ ਕਥਾ ਹੈ ਕਿ ਪਹਿਲਾਂ ਕੱਲਾ ਪ੍ਰਜਾਪਤਿ ਸੀ, ਉਸ ਨੇ ਅਨਾਜ ਪੈਦਾ ਕਰਕੇ ਉਸ ਵਿਚ ਆਪ ਪੈਦਾ ਹੋਣ ਦਾ ਯਤਨ ਕੀਤਾ। ਉਸਨੇ ਆਪਣੇ ਪ੍ਰਾਣਾਂ ਥੀਂ ਪਸ਼ੂ, ਆਤਮਾ ਦੇ ਲੋਕ, ਹੱਥਾਂ ਦੇ ਘੋੜੇ, ਸ੍ਵਾਸਾਂ ਦੇ ਬੈਲ, ਕੰਨਾਂ ਦੀਆਂ ਭੈਂਸਾਂ ਅਤੇ ਆਵਾਜ਼ ਤੋਂ ਬੱਕਰੀਆਂ ਪੈਦਾ ਕੀਤੀਆਂ। ਇੱਕ ਹੋਰ ਕਥਾ ਹੈ ਕਿ ਪੁਰਸ਼ ਅਰਥਾਤ ਪ੍ਰਮਾਤਮਾ ਜੋ ਪਹਿਲਾਂ ਕੱਲਾ ਹੀ ਸੀ ਉਸਨੇ ਦੂਸਰੇ ਦੀ ਇੱਛਾ ਕੀਤੀ ਤਾਂ ਆਪਣੇ ਆਪਦੇ ਦੋ ਭਾਗ ਕਰ ਦਿੱਤੇ ਜਿਨ੍ਹਾਂ ਵਿਚ ਇੱਕ ਮਨੁੱਖ ਅਤੇ ਇਸਤਰੀ ਬਣੀ ਭਾਵ ਪਤਨੀ ਗਊ ਬਣ ਗਈ ਅਤੇ ਮਨੁੱਖ ਸਾਨ ਹੋ ਗਿਆ। ਇਸ ਤਰ੍ਹਾਂ ਹਰ ਪ੍ਰਖਾਰ ਦੇ ਜੋੜੇ ਦੀ ਉਤਪਤੀ ਹੁੰਦੀ ਗਈ।



ਪ੍ਰਜਾਪਤਿ ਨੇ ਉਪਰਲੇ ਸ੍ਵਾਸਾਂ ਤੋਂ ਦੇਵਤੇ ਅਤੇ ਹੇਠਲੇ ਸ੍ਵਾਸਾਂ ਵਿਚੋਂ ਮਰਨ ਜੰਮਣ ਵਾਲੇ ਮਨੁੱਖ ਰਚੇ। ਸੋ ਇਸ ਤਰ੍ਹਾਂ ਦੀ ਪੁਰਾਣਕ ਕਈ ਕਥਾਵਾਂ ਹਨ।

ਮੰਨੂ ਦੀ ਲਿਖਤ ਮੁਜਬ ਪ੍ਰਜਾਪਤਿ ਨੇ ਪਹਿਲੇ ਪਾਣੀ ਰਚਿਆ, ਉਸ ਵਿਚ ਬੀਜ ਸੁੱਟਾ ਦਿੱਤਾ ਜੋ ਕਿ ਸੂਰਜ ਵਾਂਗ ਚਮਕਦਾ ਸੀ ਉਹ ਸੋਨੇ ਦਾ ਅੰਡਾ ਹੋ ਗਿਆ, ਉਸ ਵਿਚੋਂ ਆਪ ਹੀ ਪ੍ਰਜਾਪਤਿ ਭਾਵ ਬ੍ਰਹਮਾ ਹੋ ਕੇ ਉਤਪੰਨ ਹੋਇਆ। ਬ੍ਰਹਮਾ ਸਾਲ ਭਰ ਅੰਡੇ ਵਿਚ ਰਹਿ ਕੇ ਆਪ ਹੀ ਭਾਗਾਂ ਵਿਚ ਹੋਇਆ ਜਿਸ 'ਤੇ ਰਚਨਾ ਹੋਈ ਤੇ ਅੱਧੇ ਸਰੀਰ ਤੋਂ ਇਸਤਰੀ ਰਚੀ। ਇੱਕ ਪ੍ਰਕਾਰ ਅਨੇਕ ਕਥਾਵਾਂ ਹਨ ਜਿਨ੍ਹਾਂ ਦਾ ਸਿਰ ਪੈਰ ਕੋਈ ਨਹੀਂ ਹੈ।

ਬਾਈਬਲ (ਅੰਜੀਲ) ਵਾਲੇ ਮੰਨਦੇ ਹਨ ਕਿ ਸ਼ੁਰੂ ਵਿਚ ਈਸ਼ਵਰ ਦਾ ਆਤਮਾ ਪਾਣੀ ਉੱਪਰ ਡੋਲਦਾ ਸੀ, ਉਸਨੇ ਕਿਹਾ ਚਾਨਣ ਹੋਵੇ, ਪ੍ਰਕਾਸ਼ ਹੋਣ ਪਿਛੋਂ ਚਾਨਣ ਤੋਂ ਅੰਧੇਰੇ ਨੂੰ ਅੱਡ ਕਰਕੇ ਦਿਨ-ਰਾਤ ਰਚ ਦਿੱਤੀ। ਦੂਜੇ ਦਿਨ ਆਕਾਸ਼ ਬਣਾਇਆ, ਤੀਜੇ ਦਿਨ ਘਾਸ-ਬੂਟੀ (ਬਨਾਸਪਤੀ), ਚੌਥੇ ਦਿਨ ਚੰਦਰਮਾ, ਸੂਰਜ, ਤਾਰੇ ਰਚੇ, ਪੰਜਵੇਂ ਦਿਨ ਜਲ ਦੇ ਜੀਵ ਅਤੇ ਪੰਛੀ, ਛੇਵੇਂ ਦਿਨ ਪਸ਼ੂ, ਕੀੜੇ ਆਦਿ ਅਤੇ ਨਰ-ਨਾਰੀ ਰਚੀ, ਸੱਤਵੇਂ ਦਿਨ ਸਾਰਾ ਕੰਮ ਕਰਕੇ ਖ਼ੁਦਾ ਨੇ ਆਰਾਮ ਕੀਤਾ। ਸੋ ਐਤਵਾਰ ਆਰਾਮ ਦਾ ਦਿਨ ਮੰਨਿਆ ਹੈ। (ਪੜ੍ਹੋ ਅੰਜੀਲ ਕਾਂਡ ਪਹਿਲਾ ਦੂਜਾ) ਕੁਰਾਨ ਵਿਚ ਇਸੇ ਗੱਲ ਦੀ ਤਾਈਦ ਹੈ ਜਿਵੇਂ ਕਿ ਅਸੀਂ ਅਸਮਾਨ ਅਤੇ ਪ੍ਰਿਥਵੀ ਸਾਰੀ ਵਸਤੂਆਂ ਸਹਿਤ ਛੇਆਂ ਦਿਨਾਂ ਵਿਚ ਬਣਾ ਦਿੱਤਾ ਅਤੇ ਥਕੇਵਾਂ ਸਾਡੇ ਨੇੜੇ

ਨਹੀਂ ਆਇਆ (ਪੜ੍ਹੋ ਸੂਰਜ ਕਾਂਡ ਆਇਤ 38) ਕਤੇਬੀ ਮਤਾਂ ਵਾਲੇ ਸੱਤਾਂ ਦਿਨਾਂ ਵਿਚ ਸ਼ੰਸਾਰ ਦੀ ਰਚਨਾ ਹੋਣੀ ਮੰਨਦੇ ਹਨ ਅਤੇ ਇਸ 'ਤੇ ਨਿਸਚਾ ਕਰਦੇ ਹਨ।

ਰਿਗ ਵੇਦ ਦੀ ਕਥਾ ਅਨੁਸਾਰ ਈਸ਼ਵਰ ਸੰਸਾਰ ਰਚਨਾ ਕਰਦਾ ਹੈ ਇਸ ਦੇ ਹਜ਼ਾਰ ਅੱਖਾਂ ਅਤੇ ਹਜ਼ਾਰ ਸਿਰ ਅਤੇ ਹਜ਼ਾਰ ਪੈਰ ਹਨ। ਇਹ ਏਨਾ ਵੱਡਾ ਹੈ ਕਿ ਜੋ ਸਾਰੀ ਧਰਤੀ ਦੇ ਗਿਰਦੇ ਲਪੇਟੀਏ ਤਾਂ ਦਸ ਉਂਗਲ ਵੱਧ ਜਾਂਦਾ ਹੈ। ਦੱਸਿਆ ਜਾਂਦਾ ਹੈ ਕਿ ਸਾਰੀ ਪ੍ਰਿਥਵੀ 'ਤੇ ਜੋ ਹੋ ਚੁੱਕਿਆ ਹੁੰਦਾ ਹੈ ਉਹ ਪੁਰਖ ਹੀ ਹੈ। ਸਾਰੀ ਸ੍ਰਿਸ਼ਟੀ ਇਸ ਦਾ ਚੌਥਾ ਭਾਗ ਹੈ। ਤਿੰਨ ਬਟਾ ਚਾਰ ਭਾਗ ਇਸ ਦਾ ਸਾਰੀ ਆਕਾਸ਼ੀ ਚੀਜ਼ਾਂ ਹਨ, ਜਿਵੇਂ ਕਿ ਸੂਰਜ, ਚੰਦ ਆਦਿ। ਜਦੋਂ ਇਹ ਪੁਰਖ ਖੜ੍ਹਾ ਹੋਇਆ ਸੀ ਤਾਂ ਇਹ ਆਕਾਸ਼ ਤੋਂ ਵੀ ਉੱਪਰ ਨਿਕਲ ਗਿਆ ਜਦੋਂ ਦੇਵਤਿਆਂ, ਪੁਰਸ਼ਾਂ ਨੇ ਯੱਗ ਕੀਤਾ ਤਦੋਂ ਬਸੰਤ ਰੁੱਤ ਦਾ ਘਿਉ ਅਤੇ ਗ੍ਰੀਖਮ ਦੀ ਮਨ ਲਕੜਾਂ ਹੋਈਆਂ ਅਤੇ ਸ਼ਿਸ਼ਰ ਰੁੱਤ ਦਾ ਹਵਨ ਕੀਤਾ, ਇਸ ਵਿਚੋਂ ਵੇਦ ਅਤੇ ਪਸ਼ੂ-ਪੰਛੀ ਉਪਜੇ। ਜਦੋਂ ਦੇਵਤਿਆਂ ਨੇ ਪੁਰਸ਼ਾਂ ਦੀ ਵੰਡ ਕੀਤੀ ਤਾਂ ਇਸ ਦਾ ਮੁਖ ਬ੍ਰਾਹਮਣ, ਭੁਜਾ ਤੇ ਛੱਤਰੀ, ਪੱਟ ਤੇ ਵੈਸ਼ਯ ਅਤੇ ਪੈਰਾਂ ਥੀਂ ਸ਼ੂਦਰ ਬਣੇ, ਇਸ ਦੇ ਮਨ ਵਿਚੋਂ ਪ੍ਰਾਤਾਕਾਲ ਦਾ ਸਮਾਂ ਅਤੇ ਨੇਤ੍ਰਾਂ ਵਿਚੋਂ ਸੂਰਜ, ਮੂੰਹ ਵਿਚੋਂ ਇੰਦਰ ਅਤੇ ਅਗਨਿ, ਸਵਾਸਾਂ ਵਿਚੋਂ ਹਵਾ, ਸਿਰ ਵਿਚੋਂ ਆਕਾਸ਼, ਪੈਰਾਂ ਵਿਚੋਂ ਧਰਤੀ ਅਤੇ ਕੰਨਾਂ ਵਿਚੋਂ ਚਾਰੇ ਪਾਸੇ। (ਪੁਰਖ ਸੂਕਤ)। ਵਿਸਥਾਰ ਵਾਸਤੇ ਦਾਸ ਰਚਿਤ ਗ੍ਰੰਥ 'ਸ੍ਰਿਸ਼ਟੀ ਰਚਨਾ' ਪੜ੍ਹੋ ਲਾਲ ਸਿੰਘ ਗਿਆਨੀ ਸੰਗਰੂਰ।

ਹਜ਼ਰਤ ਨੂਹ ਦਾ ਜ਼ਿਕਰ ਬਾਈਬਲ ਅਤੇ ਕੁਰਾਨ ਵਿਚ ਕਈ ਥਾਈਂ ਹੈ। ਇਹ ਆਦਮੀ ਦਸਵੀਂ ਪੀੜ੍ਹੀ ਵਿਚ ਦੱਸਿਆ ਹੈ। ਜਦੋਂ ਇਸ ਦੀ ਉਮਰ ਪੰਜ ਸੌ ਸਾਲਾਂਦੀ ਹੋਈ, ਤਦੋਂ ਇਸ ਦੇ ਘਰ ਤਿੰਨ ਪੁੱਤਰ ਸ਼ਾਮ, ਹਾਮ ਅਤੇ ਯਾਸਫ਼ ਹੋਏ। ਉਸ ਸਮੇਂ ਸੰਸਾਰ ਵਿਚ ਘੋਰ ਪਾਪ ਹੋਣ ਲੱਗ ਪਏ ਸਨ। ਖ਼ੁਦਾ ਨੇ ਸਾਰੀ ਪ੍ਰਿਥਵੀ ਨੂੰ ਤਬਾਹ ਕਰਨਾ ਚਾਹਿਆ ਪਰ ਹਜ਼ਰਤ ਨੂਹ ਨੂੰ ਕ੍ਰਿਪਾ ਕਰਕੇ ਹੁਕਮ ਦਿੱਤਾ ਕਿ ਉਹ ਆਪਣੇ ਪਰਿਵਾਰ ਨੂੰ ਅਤੇ ਪ੍ਰਿਥਵੀ ਦਾ ਹਰ ਇੱਕ ਜੀਵ ਜੋੜਾ ਇੱਕ ਵੱਡੀ ਕਿਸ਼ਤੀ ਵਿਚ ਬਿਠਾ ਲਵੇ, ਇਸ ਤਰ੍ਹਾਂ ਉਹ ਆ ਰਹੀ ਪ੍ਰਲੋ ਤੋਂ ਬਚ ਜਾਊਗਾ। ਨੂਹ ਨੇ ਖ਼ੁਦਾ ਦੇ ਹੁਕਮ ਵਰਤੋਂ ਕੀਤੀ, ਉਹ ਤਿੰਨ ਸੌ ਹੱਥ ਲੰਮੀ ਅਤੇ ਪੰਜਾਹ ਹੱਥ ਚੌੜੀ, ਕਿਤੀ ਤਿਆਰ ਕਰਵਾ ਕੇ ਉਸ ਵਿਨ ਲੋੜ ਮੂਜਬ ਸਾਮਾਨ ਰੱਖ ਕੇ ਤਿਆਰ ਹੋਇਆ। ਇਹ ਕਿਸ਼ਤੀ ਤੀਸ ਹੱਥ ਉਚੀ ਦੱਸੀ ਹੈ। ਸਭ ਨੂੰ ਸਵਾਰ ਕਰਵਾਕੇ ਰਾਲ ਨਾਲ ਕਿਸ਼ਤੀ ਦਾ ਮੂੰਹ ਬੰਦ ਕਰਵਾ ਦਿੱਤਾ, ਤਾਂ ਕਿ ਪਾਣੀ ਅੰਦਰ ਨਾ ਆ ਸਕੇ। ਉਪਰੰਤ ਚਾਲੀ ਦਿਨ ਬਰਾਬਰ ਮੂਸਲਾਧਾਰ ਵਰਖਾ ਹੋਈ। ਇਸ ਤਰ੍ਹਾਂ ਸਾਰੀ ਪ੍ਰਿਥਵੀ ਜ਼ਮੀਨ ਵਿਚ ਡੁੱਬ ਗਈ ਅਤੇ ਪਹਾੜੀ ਦੀ ਚੋਂਥੀ ਥੀਂ ਪੰਦਰਾਂ ਹੱਥ ਪਾਣੀ ਉੱਚਾ ਚੜ੍ਹ ਗਿਆ, ਭਾਵ ਪਹਾੜ ਵੀ ਪਾਣੀ ਵਿਚ ਲੁਕ ਗਏ। ਮੀਂਹ ਦੇ ਤੂਫਾਨ ਦਾ ਪਾਣੀ ਬਾਰ੍ਹਾਂ ਮਹੀਨਿਆਂ ਪਿਛੋਂ ਖ਼ੁਸ਼ਕ ਹੋ ਗਿਆ। ਇਸ ਤਰ੍ਹਾਂ ਸਾਰੇ ਜੀਵ ਜੰਤੂ ਮਰਨੇ ਹੀ ਸਨ ਪਰ ਹਜ਼ਰਤ ਨੂਹ ਕ੍ਰਿਸ਼ਨੀ ਚਿਵੋਂ ਸਮੇਤ ਸਾਥੀਆਂ ਦੇ ਸੁਖ-ਸਾਂਦ ਨਾਲ ਨਿਕਲ ਪਿਆ। ਇਸ ਥੀਂ ਦੋਬਾਰੇ ਉਤਪਤੀ ਹੋਣੀ ਮੰਨੀ ਹੈ, ਭਾਵ ਜੋ ਜੀਵ ਜੰਤੂ (ਜਾਨਵਰ) ਕਿਸ਼ਤੀ ਵਿਚੋਂ ਜੋੜੇ ਰੂਪ ਵਿਚ ਨਿਕਲੇ ਉਨ੍ਹਾਂ ਦੀ ਨਸਲ ਸੰਸਾਰ ਵਿਚ ਵਾਧਾ ਹੋ ਕੇ ਫੈਲਦੀ ਗਈ। ਨੂਹ ਦੀ ਸਾਰੀ ਉਮਰ ਨੌਂ ਸੌ ਸਾਲਾਂ ਦੀ ਦੱਸੀ ਗਈ ਹੈ। ਇਹ ਲਗਪਗ ਮੰਨੂ ਸਿਮ੍ਰਤੀ ਦੇ ਲੇਖਾਂ ਦਾ ਹੀ ਨਕਸ਼ਾ ਜਾਪਦਾ ਹੈ। ਨੂਹ ਵੀ ਮਾਨੁਖ ਦੀ ਰੂਪਾਂਤਰ ਹੈ। ਹਿੰਦੂ ਵੀ ਪ੍ਰਲੋ ਨੂੰ ਮੰਨਦੇ ਹਨ। ਭੁਸੁੰਡ ਨਾਂਅ ਦਾ ਇੱਕ ਬ੍ਰਾਹਮਣ ਜੋ ਲੋਮਸ਼ ਰਿਖੀ ਦੇ ਸਰਾਪ ਨਾਲ ਕਿਉਂ ਕਾਉਂ (ਕਾਕ) ਬਣ ਗਿਆ ਸੀ ਇਹ ਚਿਰੰਜੀਵੀ ਹੋਰ ਰਿਸ਼ੀਆਂ ਨੂੰ ਕਥਾ ਸੁਣਾਉਂਦਾ ਕਿਹਾ ਹੈ।





# ਭਾਰਤੀ ਪ੍ਰਸਿੱਧ ਰਾਜੇ ਅਤੇ ਸੂਰਮੇ

(1) ਨਰ ਸਿੰਘ ਨੂੰ (ਨਿਰਸਿੰਹ) ਵਿਸ਼ਨੂੰ ਦਾ ਚੌਥਾ ਅਵਤਾਰ ਮੰਨਿਆ ਹੈ। ਦੱਸਿਆ ਹੈ ਕਿ ਹਰਨਾਖਸ਼ ਨੇ ਉਗਰ ਤਪ ਕਰਕੇ ਬ੍ਰਹਮਾ ਕੋਲੋਂ ਇਹ ਵਰ ਲਿਆ ਸੀ ਕਿ ਮੈਂ ਕਿਸੇ ਮਨੁੱਖ, ਪਸ਼ੂਆਂ, ਪੰਖੀਆਂ ਆਦਿ ਤੇ ਅਸਤਰਾਂ, ਸ਼ਸਤਰਾਂ ਅਤੇ ਦਿਨ ਤੇ ਰਾਤ ਨੂੰ ਨਾ ਮਰਾਂ, ਨਾ ਹੀ ਕੋਈ ਮੈਨੂੰ ਦੇਵਤਾ ਮਾਰ ਸਕੇ। ਤਦੇ ਇਸ ਨੇ ਦੇਵ ਲੋਕ ਵੀ ਆਪਣੇ ਅਧੀਨ ਕਰ ਲਿਆ ਸੀ। ਸਾਰੇ ਦੇਵਤੇ ਇਸ ਤੋਂ ਡਰਦੇ ਸਨ। ਅਖ਼ੀਰ ਨੂੰ ਵਿਸ਼ਨੂੰ ਨੇ ਇਸ ਨੂੰ ਨਰਸਿੰਘ (ਮਨੁੱਖ ਤੇ ਸ਼ੇਰ) ਦਾ ਰੂਪ ਧਾਰ ਕੇ ਸੰਧਿਆ ਸਮੇਂ ਨੌਹਾਂ ਨਾਲ ਚੀਰ ਕੇ ਮਾਰਿਆ ਸੀ, ਮੁਲਤਾਨ ਵਿਖੇ ਨਰਸਿੰਘ ਦਾ ਮੰਦਰ ਹੈ, ਥੰਮ ਵੀ ਵੇਖਿਆ ਜਾਂਦਾ ਹੈ।



ਰਾਜਾ ਬਲਿ ਪ੍ਰਹਿਲਾਦ ਦਾ ਪੋਤਰਾ ਅਤੇ ਵਿਰੋਚਨ ਰਾਜੇ ਦਾ ਪੁੱਤਰ ਸੀ, ਦੱਸਿਆ ਹੈ ਕਿ ਇਸ ਨੇ ਇੰਦਰ ਨੂੰ ਜਿੱਤ ਕੇ ਤਿੰਨਾਂ ਲੋਕਾਂ ਵਿਚ ਆਪਣਾ ਰਾਜ ਥਾਪਿਆ। ਦੇਵਤਿਆਂ ਦੀ ਸ਼ਿਕਾਇਤ 'ਤੇ ਵਿਸ਼ਨੂੰ ਨੇ ਬਾਵਨ (ਬੌਨਾ) ਰੂਪ ਧਾਰ ਕੇ ਇਸ ਨੂੰ ਧੋਖੇ ਨਾਲ ਛਲਿਆ। ਬ੍ਰਾਹਮਣ ਬਣ ਕੇ ਢਾਈ ਕਰਮਾ ਪ੍ਰਿਥਵੀ ਦਾ ਦਾਨ ਲੈਣ ਦੇ ਬਹਾਨੇ ਦੋ ਕਦਮਾਂ ਦਾ ਨਕਸ਼ਾ ਬਣਾ ਕੇ ਮਿਣੀ ਅਤੇ ਅੱਧੀ ਕਰਮ ਬਦਲੇ ਬਲਿ ਨੂੰ ਵੀ ਛਲ ਲਿਆ। ਬਲਿ ਦਾ ਪ੍ਰੋਹਿਤ ਸ਼ੁਕਰ ਰਾਜੇ ਨੂੰ ਸਮਝਾ ਰਿਹਾ ਸੀ ਕਿ ਇਹ ਛਲਣੇ ਹਿੱਤ ਵਿਸ਼ਨੂੰ ਨੇ ਬੌਣੇ ਦਾ ਰੂਪ ਧਾਰਿਆ ਹੈ। ਬਲਿ ਨੇ ਕਿਹਾ ਕਿ ਮੈਂ ਮੂੰਹ ਮੰਗਵੇਂ ਦਾਨ ਦਾ ਬਚਨ ਦਿੱਤਾ ਹੈ, ਬਚਨ ਨਹੀਂ ਹਾਰਨਾ। ਦੱਸਿਆ ਕਿ ਸ਼ੁਕਰ ਸੰਕਲਪ ਕਰਨ ਵੇਲੇ ਲੋਹੇ ਦੀ ਨਾਲੀ ਵਿਚੋਂ ਪਾਣੀ ਰੋਕਣ ਵਾਸਤੇ ਮੱਛਰ ਦਾ ਰੂਪ ਧਾਰ ਕੇ ਗਿਆ 'ਤੇ ਵਿਸ਼ਨੂੰ ਨੇ ਡੱਕਾ ਮਾਰ ਕੇ ਇਸ ਦੀ ਇੱਕ ਅੱਖ ਕਾਣੀ ਕਰ ਦਿੱਤੀ ਸੀ। ਵਿਸ਼ਨੂੰ ਨੇ ਪ੍ਰਸੰਨ ਹੋ ਕੇ ਬਲਿ ਨੂੰ ਪਾਤਾਲ ਦਾ ਰਾਜ ਦੇ ਦਿੱਤਾ 'ਤੇ ਬਲਿ ਨੇ ਵਿਸ਼ਨੂੰ ਦਾ ਪੈਰ ਨਹੀਂ ਛੱਡਿਆ, ਜਿਸ ਕਾਰਨ ਉਸ ਨੂੰ ਬਲ ਦਾ ਦਰਬਾਨ ਬਣਨਾ ਪਿਆ। ਤਦੇ ਲਿਖਿਆ ਹੈ :

*ਨਾਮਾ ਕਹੈ ਭਗਤਿ ਬਸਿ ਕੇਸਵ*
*ਅਜਹੂੰ ਬਲਿ ਕੇ ਦੁਆਰ ਖਰੋ॥* (ਮਾਰੂ)

(2) ਪੰਡਤ ਰਾਵਣ ਮਹਾਨ ਵਿਦਵਾਨ ਲੰਕਾ ਦਾ ਰਾਜਾ ਸੀ। ਇਸ ਨੂੰ ਬ੍ਰਹਮਾ ਦਾ ਪੋਤਰਾ ਅਤੇ ਵੇਦਾਂ ਦਾ ਪਾਠੀ ਪੰਡਿਤ ਮੰਨਿਆ ਗਿਆ ਹੈ। ਲੰਕਾ ਦੇ ਆਸੇ-ਪਾਸੇ ਇਸ ਦਾ ਰਾਜ ਸੀ। ਰਾਵਣ ਤੋਂ ਭਾਵ ਵੈਰੀਆਂ ਨੂੰ ਰੁਆ ਦੇਣ ਵਾਲਾ ਹੈ। ਮੁੱਢਲਾ ਨਾਂਅ ਇਸ

ਦਾ ਰਾਵਣ ਨਹੀਂ ਸੀ। ਇਸ ਦੇ ਪਿਤਾ ਦਾ ਨਾਂਅ ਵਿਸ਼ਰਵਾ ਅਤੇ ਮਾਤਾ ਕੈਕਸ਼ੀਆ ਕੈਸ਼ਨੀ (ਨਿਕਸ਼ਾਂ) ਸੀ। ਇਸ ਦਾ ਛੋਟਾ ਭਰਾ ਕੁੰਭਕਰਨ ਸੀ ਅਤੇ ਇੱਕ ਭੈਣ ਸਰੂਪ ਨਖਾ ਸੀ। ਇਸ ਤੋਂ ਵੱਡਾ ਵਿਭੀਸ਼ਣ ਸੀ। ਇਹ ਰਾਮ ਚੰਦਰ ਜੀ ਨਾਲ ਜੰਗ ਸਮੇਂ ਵਿਰੋਧੀਆਂ ਨਾਲ ਮਿਲ ਗਿਆ। ਲੋਕਾਂ ਦੇ ਸਾਰੇ ਗੁਪਤ ਭੇਦ ਇਸ ਨੇ ਸ੍ਰੀ ਰਾਮ ਚੰਦਰ ਜੀ ਨੂੰ ਆ ਦੱਸੇ। ਤਦੇ ਮਿਸਾਲ ਬਣੀ ਹੈ। 'ਘਰ ਪਾਟਿਆ ਦਹਿ ਸਿਰ ਮਾਰਿਆ।' ਇਸ ਸੇਵਾ ਬਦਲੇ ਰਾਵਣ ਦੇ ਮਰਣ ਪਿਛੋਂ ਲੰਕਾ ਦਾ ਰਾਜ ਕੀਤਾ।

ਦੱਸਿਆ ਹੈ ਕਿ ਰਾਵਣ ਦੇ ਘਰ ਪਾਤਾਲ ਦੀਆਂ ਵਿਆਹੀਆਂ ਇਸਤਰੀਆਂ ਸਨ। (ਅਮਰੀਕਾ, ਯੂਰਪ ਆਦਿ) 'ਤੇ ਮੰਦੋਦਰੀ ਪਟਰਾਣੀ ਸੀ ਜਿਸ ਦਾ ਪੁੱਤਰ ਮਹਾਬਲੀ ਇੰਦਰਜੀਤ (ਮੇਘਨਾਦ) ਸੀ।

(3) ਰਾਜਾ ਭਰਥਰੀ ਦਾ ਹਾਲ ਦਸਮ ਗ੍ਰੰਥ ਦੇ ਤ੍ਰੀਆਂ ਚਰਿਤ੍ਰਾਂ ਦੀ ਰਚਨਾ ਵਿਚ ਲਿਖਿਆ ਮਿਲਦਾ ਹੈ। ਸਾਰੇ ਚਰਿਤ੍ਰ ਚਾਰ ਸੌ ਪੰਜ ਹਨ, ਇਸ ਦਾ ਹਾਲ ਚਰਿਤ੍ਰ ਨੰਬਰ 209 ਵਿਚ ਆਉਂਦਾ ਹੈ, ਜਿਵੇਂ ਕਿ :

'ਧਾਰਾ ਨਗਰੀ ਕੋ ਰਹੈ' ਭਰਥਰ ਰਾਜ ਸੁਜਾਨ। ਇਹ ਰਾਜਾ ਗੰਧਰਵ ਸੇਨ ਦਾ ਪੁੱਤਰ ਸੀ। ਇਸ ਵਿਦਵਾਨ ਰਾਜੇ ਨੇ ਪਹਿਲਾਂ ਸ਼ਿੰਗਾਰ ਸੱਤਕ, ਨੀਤੀ ਸਾਰ ਗ੍ਰੰਥ ਰਾਜਾ ਹੋਣ ਦੀ ਹਾਲਤ ਵਿਚ ਸੰਸਕ੍ਰਿਤ ਵਿਚ ਲਿਖੇ ਸਨ। ਇਸ ਦੀ ਹੋਂਦ ਸੰਮਤ ਬਿਕ੍ਰਮੀ ਦੇ ਆਰੰਭ ਦੀ ਦੱਸੀ ਗਈ ਹੈ। ਕਈਆਂ ਨੇ ਮਹਾਰਾਜਾ ਬਿਕ੍ਰਮਾਜੀਤ ਨੂੰ ਇਸੇ ਦਾ ਛੋਟਾ ਭ੍ਰਾਤਾ ਲਿਖਿਆ ਹੈ। ਜੋ ਬੰਗਾਲ ਦੇਸ਼ ਦੇ ਇਲਾਕਾ ਉਜੈਨ ਦਾ ਰਾਜਾ ਸੀ। ਬਿਕ੍ਰਮੀ ਸੰਮਤ ਈਸਵੀ ਸੰਨ ਤੋਂ ਸਤਵੰਜਾ ਸਾਲ ਪਹਿਲਾਂ ਚਲਦਾ ਹੈ। ਰਾਜਾ ਗੋਪੀ ਚੰਦ ਨੂੰ ਰਾਜਾ ਭਰਥਰੀ ਦੀ ਭੈਣ ਮੈਨਾਵਤੀ ਦਾ ਪੁੱਤਰ ਦੱਸਿਆ ਹੈ। ਇਹ ਰਾਜਾ ਜੋਗੀ ਜਲੰਧਰ ਨਾਥ ਦਾ ਚੇਲਾ ਹੋ ਕੇ ਰਾਜ ਭਾਗ ਛੱਡ ਗਿਆ ਸੀ।

ਭਰਥਰੀ ਨਾਂਅ ਦੇ ਕਈ ਜੋਗੀ ਹੋਏ ਹਨ। ਜਿਸ ਦਾ ਜ਼ਿਕਰ ਚਰਿਤ੍ਰ ਅੰਕ 209 ਵਿਚ ਆਇਆ ਹੈ, ਇਹ ਵੈਰਾਗ ਸੱਤਕ ਦਾ ਕਰਤਾ ਸੀ। ਇਹ ਗ੍ਰੰਥ ਉਸ ਨੇ ਰਾਜ ਤਿਆਗ ਤੋਂ ਪਿਛੋਂ ਜੋਗ ਮੱਤ ਧਾਰਣ ਸਮੇਂ ਲਿਖਿਆ ਸੀ। ਜਿਸਨੂੰ ਪੰਡਿਤ ਹਰਦਿਆਲ ਨੇ ਸੰਸਕ੍ਰਿਤ ਤੋਂ ਬ੍ਰਿਜ ਭਾਸ਼ਾ ਵਿਚ ਲਿਖਿਆ ਸੀ।

ਮਿਥਿਲਾ ਰਾਜਧਾਨੀ ਦੇ ਰਾਜਿਆਂ ਦਾ ਖਿਤਾਬ ਜਨਕ ਸੀ। ਕਈ ਅੱਗੇ ਤੋਂ ਅੱਗੇ ਜਨਕ ਰਾਜੇ ਗੱਦੀ 'ਤੇ ਬੈਠੇ ਸਨ। ਰਾਮਾਇਣ ਦੇ ਬਾਲਮੀਕ ਕਾਂਡ ਪਹਿਲਾ ਅੰਕ 71 ਵਿਚ ਦੱਸਿਆ ਗਿਆ ਹੈ ਕਿ ਰਾਜਾ ਨਿਮਿ ਦਾ ਪੁੱਤਰ ਮਿੱਥ ਸੀ, ਜਿਸ ਦੇ ਨਾਂਅ 'ਤੇ ਰਾਜਧਾਨੀ ਮਿਥਿਲਾ ਕਹੀ ਗਈ। ਮਿਥਿ ਦਾ ਪੁੱਤਰ ਜਨਕ ਸੀ, 'ਜੋ ਪ੍ਰਸਿਧ ਹੋਇਆ, ਮਿਥਿਲਾ ਦਾ ਨਾਂਅ ਜਨਕਪੁਰੀ ਪੈ ਗਿਆ ਸੀ।' ਜਨਕ ਦਾ ਪੁੱਤਰ ਉਦਾਵਸ ਉਸ ਦਾ ਬੇਟਾ ਨੰਦਿਵਰਦਨ ਅੱਗੇ ਦੇਵ ਰਾਤ ਸੀ, ਜਿਸ ਦੀ ਪੁੱਤਰੀ ਸ੍ਰੀ ਸੀਤਾ ਸੀ, ਪਿਛਲੇ ਖਿਤਾਬ ਮੂਜਬ ਇਨ੍ਹਾਂ ਨੂੰ ਵੀ ਜਨਕ ਰਾਜਾ ਹੀ ਕਹਿੰਦੇ ਸਨ। ਇਸ ਕੋਲ ਸ਼ਿਵ ਜੀ ਨੇ ਆਪਣਾ ਧਨੁਸ਼ (ਧਨੁਖ) ਬਤੌਰ ਇਮਾਨਤ ਰੱਖਿਆ ਸੀ। ਸ੍ਰੀ ਰਾਮ ਜੀ ਨੇ ਮਿੱਥੀ ਸ਼ਰਤ ਅਨੁਸਾਰ ਉਸ ਨੂੰ ਤੋੜ ਕੇ ਸੀਤਾ ਜੀ ਨਾਲ ਸਵੰਬਰ ਵਿਆਹ ਕੀਤਾ ਸੀ। ਸੀਤਾ ਦਾ ਪਿਤਾ ਅਸਲੋਂ ਇਸ ਪੀੜ੍ਹੀ ਵਿ ਨੌਵਾਂ ਦਸਵਾਂ ਰਾਜਾ ਸੀ। ਹਰਸਵਰੋਮਾ ਦੇ ਪੁਤਰ ਸਨ ਧੀਰਜਧ੍ਰਜ ਅਤੇ ਰਾਮ। ਸ਼ਤ੍ਰਘਨ ਅਤੇ ਭਰਤ ਸ੍ਰੀ ਰਾਮ ਚੰਦਰ ਦੇ ਭਾਈ ਭਈ ਇੱਥੇ ਹੀ ਵਿਆਹੇ ਸਨ।

ਰਮਾਇਣ ਦੀ ਕਥਾ ਹੈ ਕਿ ਸੁਗ੍ਰੀਵ ਕਿਸਕਿੰਧਾ ਦਾ ਰਾਜਾ ਸੀ। ਇਸ ਦਾ ਛੋਟਾ ਭਾਈ ਬਾਲੀ ਸੀ। ਸੁਗ੍ਰੀਵ ਨੂੰ ਸੂਰਜ ਦਾ ਪੁੱਤਰ ਦੱਸਿਆ ਹੈ। ਰਾਮ ਚੰਦਰ ਨੇ ਸੁਗ੍ਰੀਵ ਦੀ ਮਦਦ ਨਾਲ ਲੰਕ ਗੜ੍ਹ ਫਤਿਹ ਕੀਤਾ ਅਤੇ ਬਾਲੀ ਨੂੰ ਧੋਖੇ ਨਾਲ ਮਾਰਿਆ ਸੀ। ਜਿਸ ਵੇਲੇ ਰਾਮ ਚੰਦਰ ਜੀ ਬਨਬਾਸ ਗਏ ਸੀ, ਪੰਪਾਸੁਰ ਤਾਲਾਬ ਕੋਲ ਅਛੂਤ ਜਾਤੀ ਦੀ ਭੀਲਣੀ ਭਗਤਾਣੀ ਰਹਿੰਦੀ ਸੀ। ਇਸ ਦਾ ਗੁਰੂ ਮਾਤੰਗ ਰਿਸ਼ੀ 'ਮੋਨਧਾਰੀ' ਸੀ ਜੋ ਰਿਸ਼ਬਮੂਕ ਪਹਾੜ 'ਤੇ ਰਹਿੰਦਾ ਸੀ। ਰਾਮਚੰਦਰ ਨੇ ਉਸ ਭੀਲਣੀ ਦੇ ਜੂਠੇ ਬੇਰ ਖਾਧੇ। ਜਿਸ ਦੇ ਚਰਨ ਪੈਣ ਨਾਲ ਗੰਦੇ ਤਾਲਾਬ ਦਾ ਪਾਣੀ ਨਿਰਮਲ ਬਣਿਆ ਸੀ।

ਪਾਤੰਜਲ ਰਿਸ਼ੀ ਨੂੰ ਪੁਰਾਣਾਂ ਵਿਚ ਸ਼ੇਸ਼ਨਾਗ ਦਾ ਅਵਤਾਰ ਮੰਨਿਆ ਹੈ। ਇਸ ਮਹਾਨ ਵਿਦਵਾਨ ਨੇ ਵਯਾਕਰਣ ਪਾਨਿਨੀਯ ਸੂਤਰਾ 'ਤੇ ਮਹਾਭਾਸ਼ਯ ਲਿਖਿਆ ਸੀ। ਇਸ ਦੀ ਹੋਂਦ ਸੰਨ ਈਸਵੀ ਤੋਂ ਡੂਢ ਕੁ ਸੌ ਸਾਲ ਪਹਿਲਾਂ ਦੀ ਦੱਸੀ ਹੈ। ਪਾਤੰਜਲ ਗੋਣਕਾ ਦੇ ਉਦਰ ਥੀਂ ਗਨੋਦ (ਗੋਂਡਾ) ਵਿਖੇ ਹੋਇਆ ਸੀ। ਇੱਕ ਕਥਾ ਅਨੁਸਾਰ ਪਾਤੰਜਲ ਪਾਨਿਨੀ ਦੀ ਅੰਜਲੀ ਵਿਚ ਨਿੱਕੇ ਸਰਪ ਦੇ ਆਕਾਰ ਵਿਚ ਅਸਮਾਨੋਂ ਗਿਰਿਆ ਦੱਸਿਆ ਹੈ। ਇਸੇ ਕਰਕੇ ਨਾਂਅ ਪਾਤੰਜਲ ਪਿਆ। ਪਾਤੰਜਲ ਦਾ ਦਰਸ਼ਨ ਅਰਥਾਤ ਛੇਵਾਂ ਸ਼ਾਸਤਰ ਇਸ ਦੀ ਕ੍ਰਿਤ ਹੈ।





# ਮਹਾਭਾਰਤ ਦੇ ਜੰਗੀ ਜੋਧੇ

ਸ੍ਰੀ ਕ੍ਰਿਸ਼ਨ ਨੇ ਆਪਣੇ ਮਾਮੇ ਕੰਸ ਅਤੇ ਉਸ ਦੇ ਭਾਈ ਕੇਸੀ ਨੂੰ ਮਾਰ ਕੇ ਆਪਣੇ ਨਾਨੇ ਉਗਰ ਸੈਨ ਨੂੰ ਰਾਜ ਗੱਦੀ 'ਤੇ ਬਿਠਾਇਆ। ਪਿਛੋਂ ਆਪ ਹੀ ਮਥਰਾ ਦੇ ਰਾਜੇ ਬਣੇ ਸਨ। ਆਪ ਦੇ ਨਾਲ ਕੰਸ ਦੀ ਇਸਤਰੀ ਦੇ ਪਿਤਾ ਦਾ ਰਾਜਾ ਜਰਾਸਿੰਦ ਨੇ ਬਹੁਤ ਜੰਗ ਕੀਤੇ, ਆਪ ਉਸ ਤੋਂ ਤੰਗ ਆ ਕੇ ਮਥਰਾ ਛੱਡ ਕੇ ਦਵਾਰਕਾ ਆ ਰਹੇ ਸਨ, ਇੱਥੇ ਹੀ ਰਾਜ ਕੀਤਾ।

ਉਗਰ ਸੈਨ ਆਹੁਕ ਰਾਜੇ ਦਾ ਪੁੱਤਰ ਧਰਮੀ ਬੰਦਾ ਸੀ, ਉਸ ਦੇ ਪੁਤਰ ਕੰਸ ਨੂੰ ਅਸੁਰਾਂ ਵਿਚ ਮੰਨਿਆ ਗਿਆ।



ਸ੍ਰੀ ਕ੍ਰਿਸ਼ਨ ਜੀ ਦੀਆਂ ਮੁਖੀ ਅੱਠ ਰਾਣੀਆਂ ਸਨ। ਜਿਵੇਂ ਕਿ 'ਰੁਕਮਣੀ' ਕਾਲਿੰਦਰੀ, ਮਿੱਤ੍ਰਵਿੰਦਾ, ਸੱਤਯਾ ਨਾਗਿਨ, ਜਿਤੀ ਜਾਬਵਤੀ, ਸ਼ੁਸ਼ੀਲਾ, ਸਤਯਭ ਮਾ, ਲਖਸ਼ਮਣਾ, ਇਹਨਾਂ ਤੋਂ ਬਿਨਾਂ ਸੋਲ੍ਹਾਂ ਹਜ਼ਾਰ ਇੱਕ ਸੌ, 16,100 ਹੋਰ ਵੀ ਦੱਸੀਆਂ ਜਾਂਦੀਆਂ ਹਨ। ਇਹ ਨਰਕਾਂ ਸੂਰ ਦੈਂਤ ਕੋਲੋਂ ਛਡਾਈਆਂ ਸਨ।

ਸ੍ਰੀ ਕ੍ਰਿਸ਼ਨ ਜੀ ਆਪਣੇ ਸਮੇਂ ਦੇ ਇੱਕ ਰਾਜੇ ਵੀ ਸਨ ਅਤੇ ਕੌਰਵਾਂ ਦੀ ਵੰਸ ਵਿਚੋਂ ਯਦੂਵੰਸ਼ੀ ਕਹੀਦੇ ਸਨ।

ਦੇਵਕੀ ਦੀਆਂ ਬਾਕੀ ਪੰਜ ਭੈਣਾਂ ਵੀ ਵਾਸੁਦੇਵ ਨੂੰ ਹੀ ਵਿਹਾਈਆਂ ਸਨ, ਵੈਸੇ ਵਾਸੁਦੇਵ ਦੀਆਂ ਬਾਰਾਂ ਇਸਤਰੀਆਂ ਲਿਖੀਆਂ ਹਨ। ਵਾਸੁਦੇਵ ਚੰਦਰਵੰਸ਼ੀ ਯਾਦਵ ਸੀ, ਜੋ ਦੇਵ ਮੀਰ ਪੁੱਤਰ ਅਤੇ ਸ੍ਰੀ ਕ੍ਰਿਸ਼ਨ ਜੀ ਦਾ ਪਿਤਾ ਸੀ। ਰੋਹਣੀ ਦੇ ਉਦਰ ਤੋਂ ਬਲਭੱਦ੍ਰ ਸੀ, ਜੋ ਸ੍ਰੀ ਕ੍ਰਿਸ਼ਨ ਜੀ ਦਾ ਛੋਟਾ ਮਤੇਰ ਭਾਈ ਸੀ। ਸ੍ਰੀ ਕ੍ਰਿਸ਼ਨ ਜੀ ਨੂੰ ਯਾਦਵਾਂ ਕੁਲ ਦਾ ਸਰਦਾਰ ਮੰਨਿਆ ਜਾਂਦਾ ਸੀ।

ਕ੍ਰਿਸ਼ਨ ਜੀ ਦਾ ਰਥਵਾਹੀ ਦਰਾਕ, ਚਾਰ ਘੋੜਿਆਂ ਦਾ ਰਥ ਚਲਾਉਂਦਾ ਸੀ। ਸ੍ਰੀ ਕ੍ਰਿਸ਼ਨ ਜੀ ਦੀ ਉਮਰ 125 ਸਾਲਾਂ ਦੀ ਦੱਸੀ ਜਾਂਦੀ ਹੈ। ਆਪ ਦਾ ਚਲਾਣਾ ਸੋਮ ਤੀਰਥ (ਪ੍ਰਭਾਸ਼) 'ਤੇ ਜ਼ਰ ਫੰਦਕ ਸ਼ਿਕਾਰੀ ਦੇ ਤੀਰ ਨਾਲ ਹੋਇਆ ਸੀ। ਕਈਆਂ ਨੇ ਇਸ ਫੰਦਕ ਨੂੰ ਬਾਲੀ ਦਾ ਅਵਤਾਰ ਲਿਖਿਆ ਹੈ।

ਸ੍ਰੀ ਕ੍ਰਿਸ਼ਨ ਜੀ ਕੌਰਵਾਂ ਪਾਂਡਵਾਂ ਦੇ ਰਿਸ਼ਤੇਦਾਰ ਸਨ। ਆਪ ਨੇ ਦੁਰਯੋਧਨ ਨੂੰ ਜੰਗ

ਵਾਸਤੇ ਆਪਣੀ ਫ਼ੌਜ ਦਿੱਤੀ ਅਤੇ ਪਾਂਡੂਆਂ ਵੱਲ ਹੋ ਕੇ ਆਪ ਜੰਗ ਵਿਚ ਅਰਜਨ ਦੇ ਰਥਵਾਹੀ ਬਣੇ। ਜੇਕਰ ਆਪ ਨਿਰਪੱਖ ਰਹਿੰਦੇ ਸ਼ਾਇਦ ਜੰਗ ਟਲ ਜਾਂਦੀ। ਸ੍ਰੀ ਕ੍ਰਿਸ਼ਨ ਜੀ ਮਹਾਨ ਨੀਤੀਵੇਤਾ ਅਤੇ ਸਮੇਂ ਦੇ ਆਗੂ ਸਨ। ਸ੍ਰੀ ਅਰਜਨ ਨੇ ਜੰਗ ਸਮੇਂ ਆਪਣੇ ਤਾਏ ਚਾਚੇ ਬਾਬੇ ਭਾਈ ਆਦਿ ਸੰਬੰਧੀ ਖੜ੍ਹੇ ਵੇਖ ਕੇ, ਤੀਰ ਕਮਾਨ ਜ਼ਮੀਨ 'ਤੇ ਧਰ ਕੇ ਕਿਹਾ, ਹੇ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਮੇਰਾ ਦਿਲ ਕੰਬ ਉਠਿਆ ਹੈ ਕਿ ਮੈਂ ਆਪਣੇ ਸੰਬੰਧੀਆਂ ਨੂੰ ਮਾਰ ਕੇ ਨਰਕਾਂ ਨੂੰ ਜਾਵਾਂਗਾ। ਮੈਂ ਇਹਨਾਂ ਉੱਪਰ ਵਾਰ ਨਹੀਂ ਕਰ ਸਕਦਾ ਪਰ ਸ੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਗੀਤਾ ਦੁਆਰਾ ਉਪਦੇਸ਼ ਦੇ ਕੇ ਜੰਗ ਵਾਸਤੇ ਤਿਆਰ ਕਰ ਲਿਆ।

ਬਿਦਰ, ਪੰਡਿਤ ਵਿਆਸ ਦਾ ਪੁੱਤਰ ਸੀ ਤੇ ਇਸ ਦਾ ਜਨਮ ਦਾਸੀ ਤੋਂ ਹੋਣ ਕਰ ਕੇ ਨੀਵਾਂ ਮੰਨਿਆ ਗਿਆ। ਪੰਡਿਤ ਵਿਆਸ ਮਤਸ਼ਯੋਦਰੀ ਦਾ ਪਹਿਲਾ ਪੁੱਤਰ ਸੀ। ਬਿਦਰ ਪਕਾ ਕ੍ਰਿਸ਼ਨ ਭਗਤ ਸੀ, ਦੁਰਯੋਧਨ ਨੂੰ ਰਾਜ ਦਾ ਹੰਕਾਰ ਸੀ। ਰਾਜਾ ਕਰਨ (ਕਰਣ) ਮਹਾਰਾਣੀ ਕੁੰਤੀ ਦਾ ਪੁੱਤਰ ਸੀ, ਜੋ ਇਸ ਦੇ ਕੁਆਰੀ ਕੰਨਿਆ ਹੋਣ ਦੀ ਹਾਲਤ ਵਿਚੋਂ ਸੂਰਜ ਦੇਵਤੇ ਤੋਂ ਹੋਣਾ ਦੱਸਿਆ ਹੈ। ਕੁੰਤੀ ਅਰਜਨ ਦੀ ਮਾਤਾ ਅਤੇ ਸ੍ਰੀ ਕ੍ਰਿਸ਼ਨ ਜੀ ਦੀ ਭੂਆ ਸੀ, ਜੋ ਕਿ ਮਥਰਾ ਦੇ ਰਾਜਾ ਸੂਰਸੈਨ ਦੀ ਬੇਟੀ ਸੀ। ਕਰਨ ਨੂੰ ਲੋਕ ਲੱਜਾ ਦੇ ਡਰ ਤੋਂ ਕੁੰਤੀ ਨੇ ਨਦੀ ਵਿਚ ਤੁਲਾ ਬਣਾ ਕੇ ਵਹਾ ਦਿੱਤਾ ਸੀ, ਜਿਸ ਨੂੰ ਨਦੀ 'ਚੋਂ ਕੱਢ ਕੇ ਰਿਸ਼ੀ ਅਧਿਰਥ ਨੇ ਪਾਲਿਆ ਸੀ। ਕਰਨ ਵੱਡਾ ਬਹਾਦਰ ਅਤੇ ਦਾਨੀ ਸੀ। ਇਸ ਦਾ ਪਾਂਡੂ ਭਰਾਵਾਂ ਨਾਲ ਵੈਰ ਸੀ, ਜਿਸ ਕਰਕੇ ਦੁਰਯੋਧਨ ਦਾ ਪੱਖੀ ਸੀ। ਇਹ ਅਰਜਨ ਦੇ ਤੀਰਾਂ ਨਾਲ ਜੰਗ ਵਿਚ ਮਾਰਿਆ ਗਿਆ ਸੀ। ਇਸ ਦੀ ਇਸਤਰੀ ਪਦਮਾਵਤੀ ਸੀ। ਰਿਹਾਇਸ਼ ਮਲਿਨੀ ਨਾਮਕ ਨਗਰ ਦੱਸਿਆ ਹੈ। ਇਸ ਦੇ ਸ਼ਸਤਰ ਵਿਦਿਆ ਦੇ ਗੁਰੂ ਦਰੋਣਾਚਾਰਜ ਅਤੇ ਪਰਸਰਾਮ ਦੱਸੇ ਹਨ।



ਦਰੋਣਾਚਾਰਜ ਬਾਰੇ ਦੱਸਿਆ ਹੈ ਕਿ ਗੰਗਾ ਕਿਨਾਰੇ ਰਹਿੰਦੇ ਰਿਖੀ ਭਾਰਦਵਾਜ ਦਾ ਵੀਰਜ ਘ੍ਰਿਤਾਚੀ ਅਪਛਰਾਂ ਨੂੰ ਵੇਖ ਕੇ ਪਾਤ ਹੋ ਗਿਆ ਸੀ, ਜਿਸ ਨੂੰ ਕਾਠ ਦੇ ਘੜੇ ਵਿਚ ਪਾ ਕੇ ਰੱਖਿਆ। ਉਸ ਵਿਚੋਂ ਦਰੋਣ ਦੀ ਉਤਪਤੀ ਹੋਈ। ਇਹ ਵੱਡਾ ਬਹਾਦਰ ਅਤੇ ਸ਼ਸਤਰ ਵਿਦਿਆ ਦਾ ਉਸਤਾਦ ਹੋਇਆ। ਪਿਛੋਂ ਇਸ ਦਾ ਨਾਂਅ ਦਰੋਣਚਾਰਜ ਲਿਆ ਜਾਂਦਾ ਰਿਹਾ। ਇਹ ਦੁਰਯੋਧਨ ਦਾ ਪੱਖੀ ਸੀ। ਇਸ ਨੇ ਭਾਰਦਵਾਜ ਦੇ ਚਲੇ ਅਗਨੀਵੇਸ਼ ਤੋਂ ਸ਼ਸਤਰ ਵਿਦਿਆ ਸਿਖੀ ਸੀ। ਇਸ ਦੀ ਸ਼ਾਦੀ ਸਰਵਾਨ ਦੀ ਪਤਰੀ ਕ੍ਰਿਪੀ ਨਾਲ ਹੋਈ। ਪਰਸਰਾਮ ਕੋਲੋਂ ਤੀਰ-ਅੰਦਾਜ਼ੀ ਸਿਖੀ। ਇਹ ਜੰਗ ਵਿਚ ਧ੍ਰਿਸ਼ਟ ਦਯਮਨ ਦੇ ਹੱਥੋਂ ਮਾਰਿਆ ਗਿਆ।

ਭੀਸ਼ਮ ਪਿਤਾਮਹਿ ਕੌਰਵਾਂ ਪਾਂਡਵਾਂ ਦਾ ਦਾਦਾ ਗੁਰੂ ਸੀ ਅਤੇ ਇਹ ਦੁਰਯੋਧਨ ਦੀ ਫ਼ੌਜ ਦਾ ਸੈਨਾਪਤੀ ਸੀ। ਜੋ ਅਰਜਨ ਦੇ ਹੱਥੋਂ ਜੰਗ ਵਿਚ ਮਰਿਆ। ਮਹਾਭਾਰਤ ਵਿਚ ਇਸ ਦੀ ਲੰਮੀ ਕਥਾ ਹੈ। ਇਸ ਜੰਗ ਵਿਚ ਭਾਰਤ ਵਰਸ਼ ਦੇ ਦੋਨੀਂ ਤਰਫ਼ੀ ਕਿੰਨੇ ਰਾਜੇ ਸ਼ਾਮਲ ਸਨ, ਇਹ ਜੰਗ ਭਾਰਤ ਦੀ ਤਬਾਹੀ ਦਾ ਕਾਰਨ ਬਣਿਆ ਅਤੇ ਫਲ ਗੁਲਾਮੀ ਮਿਲੀ।





# ਪ੍ਰਸਿੱਧ ਤਪਸ਼ੀ

(1) ਅਨਸੂਯਾ ਦੇ ਉਦਰ ਥੀਂ ਰਿਸ਼ੀ ਅਤ੍ਰਿ ਦਾ ਪੁੱਤਰ ਦੱਤਾ ਤਰੇਯ ਸੀ। ਅਤ੍ਰਿ ਦੀ ਉਤਪਤੀ ਬ੍ਰਹਮਾ ਤੋਂ ਮੰਨੀ ਹੈ, ਇਹ ਸੱਤਾਂ ਰਿਸ਼ੀਆਂ ਵਿਚ ਗਿਣੀ ਹੈ। ਰਿਸ਼ੀ ਦੁਰਵਾਸਾ ਅਤੇ ਸੋਮ ਵੀ ਅਤ੍ਰਿ ਦੇ ਪੁੱਤਰ ਲਿਖੇ ਹਨ। ਦੱਤਾ ਤਰੇਯ ਨੂੰ ਚੌਬੀਸ ਅਵਤਾਰਾਂ ਵਿਚ ਵੀ ਮੰਨਿਆ ਹੈ ਦੱਤਾ ਤਰੇਯ ਦੇ ਚੌਬੀਸ ਗੁਰੂ ਲਿਖੇ ਹਨ ਜਿਨ੍ਹਾਂ ਤੋਂ ਇਸ ਨੇ ਉੱਤਮ ਗੁਣ ਪ੍ਰਾਪਤ ਕੀਤੇ, ਜਿਵੇਂ ਕਿ :

'ਪ੍ਰਿਥਵੀ, ਜਲ, ਪਵਨ, ਅਕਾਸ਼, ਚੰਦਰਮਾ, ਸਮੁੰਦਰ, ਅਗਨਿ, ਸੂਰਜ, ਕਬੂਤਰ, ਅਜਗਰ, ਸਰੂਪ, ਪਤੰਗ, ਭੌਰਾ, ਹਾਥੀ, ਸ਼ਹਿਦ ਚੋਣ ਵਾਲੀ ਇਸਤਰੀ, ਮੱਛੀ, ਮਿਰਗ, ਪਿੰਗਲਾ, ਵੇਸ਼ਯਾ, ਗਿਰਝ ਬਾਲਕ, ਸ਼ਿਕਾਰੀ, ਤੀਰਗਰ ਕਨਯਾ, ਤਿਤਲੀ ਅਤੇ ਮੱਕੜੀ ਆਦਿ' ਕਈ ਥਾਂ ਵਧ ਘੱਟ ਵੀ ਲਿਖੇ ਹਨ। ਮਾਰਕੰਡੇਯ ਪੁਰਾਣ ਅਨੁਸਾਰ ਅਨਸੂਆ ਦੇ ਉਦਰ ਤੋਂ ਵਰ ਮੰਗਣੇ ਕਰਕੇ ਨੂੰ 'ਬ੍ਰਹਮਾ' ਸੋਮ ਰੂਪ ਹੋ ਕੇ, ਵਿਸ਼ਨ ਦੱਤ ਬਣ ਕੇ ਅਤੇ ਸ਼ਿਵ ਜੀ ਦੁਰਵਾਸਾ ਬਣ ਕੇ ਜਨਮੇ ਸਨ। ਵਿਚਿਤ੍ਰ ਨਾਟਕ ਅਨੁਸਾਰ ਦੱਤਾ ਤਰੇਯ ਅਵਤਾਰ ਸੀ 'ਤਬ ਹਰਿ ਬਹੁਤ ਦੱਤ ਉਪਜਾਯੋ।' ਤਿਨ ਵੀ ਆਪਨਾ ਪੰਥ ਚਲਾਯੋ, ਕਰਮੋਨਖ ਸਿਰ ਜਟਾ ਸਵਾਰੀ ਪ੍ਰਭੁ ਕੀ ਕ੍ਰਿਆ ਨਾ ਕਛੂ ਬਿਚਾਰੀ॥ ੨੩॥

ਦੱਤਾ ਤਰੇਯ ਨੇ ਆਪਨਾ ਪੰਥ ਚਲਾਇਆ ਇਸ ਨੇ ਬਰਾਹਮਣ, ਖੱਤਰੀ ਵੈਸ਼ਾਂ ਨੂੰ ਬ੍ਰਹਮ ਚਰਜ (ਸੰਨਿਆਸ) ਧਾਰਨ ਦੀ ਮਰਿਆਦਾ ਦ੍ਰਿੜ੍ਹਾਈ। ਇਹ ਆਤਮੇ ਨੂੰ ਵੀ ਈਸ਼ਵਰ ਰੂਪ ਸਰਵਗਯ ਸਮਝਦੇ ਹਨ। ਮੂਰਤੀ ਮੰਨ ਕੇ ਇਹ ਅਸ਼ਟਾਂਗ ਯੋਗ ਦੀ ਕ੍ਰਿਆ ਕਰਦੇ ਹਨ। ਦੱਤਾ ਤਰੇਯ ਦੀ ਸਿਖਿਆ ਅੱਜਕੱਲ੍ਹ ਲੁਪਤ ਸਮਾਨ ਹੈ ਖ਼ਾਸ ਗ੍ਰੰਥ ਕੋਈ ਨਹੀਂ ਹੈ। ਇਹ ਬਹੁਤ ਫ਼ਿਰਕੇਬੰਦੀਆਂ ਵਿਚ ਫਸ ਗਏ ਹਨ। ਗੋਰਖਪੁਰ ਜਨਮਿਆ ਗੋਰਖਨਾਥ (ਨੌਂ ਨਾਥਾਂ ਵਿਚੋਂ) ਇਹ ਇਸੇ ਸ਼ਾਖ਼ ਦਾ ਜੋਗੀ ਦੱਸਿਆ ਹੈ ਵੈਸੇ ਇਹ ਮਛੰਦਰ ਨਾਥ ਦਾ ਚੇਲਾ ਮੰਨਿਆ ਹੈ।

ਮਛੰਦਰ ਨਾਥ ਸ਼ਿਵ ਜੀ ਦਾ ਜੇਠਾ ਚੇਲਾ ਸੀ। ਜਿਸ ਦੀ ਪੈਦਾਇਸ਼ ਇੱਕ ਮੱਛੀ ਤੋਂ ਮੰਨੀ ਹੈ। ਅਸਲ ਨਾਂਅ ਮ੍ਰਤ ਸ਼ਵਿੰਦਰ ਸੀ। ਇਸ ਦਾ ਮੁਖੀ ਚੇਲਾ ਗੋਰਖ ਨਾਥ ਸੀ। ਇਹ ਮਹਾਨ ਪੰਡਤ ਸੀ। ਇਸੇ ਨੇ ਗੋਰਖ ਸ਼ਤਕ ਆਦਿ ਕਈ ਗ੍ਰੰਥ ਇਸ ਸੰਪ੍ਰਦਾਇਕ ਲਿਖੇ ਸਨ। ਕਿਧਰੇ 'ਗੋਰਖ ਸ਼ਿਵ ਜੀ ਨੂੰ ਵੀ ਕਿਹਾ ਹੈ। ਗੋਰਖ ਨਾਥ ਦੇ ਚੇਲਿਆਂ ਦੇ ਨਾਂਅ ਪਿਛੋਂ ਨਾਥ ਸ਼ਬਦ ਅਵੱਸ਼ ਲਗਦਾ ਹੈ ਅਤੇ ਕੰਨਾਂ ਵਿਚ ਮੁੰਦਰਾਂ ਪਾਉਂਦੇ ਹਨ। ਮਿਲਣ ਸਮੇਂ ਆਦੇਸ਼ ਬੋਲਦੇ ਹਨ ਜਿਸ ਦੇ ਅਰਥ ਆਗਿਆ ਜਾਂ ਨਮਸਕਾਰ ਹਨ।





# ਚੋਣਵੇਂ ਸਮਿੱਲਤ ਨੋਟ

ਹੁਮਲ ਨਾਂਅ ਦਾ ਇੱਕ ਪੰਛੀ ਜੋ ਅਸਮਾਨ ਵਿਚ ਰਹਿੰਦਾ ਮੰਨਿਆ ਹੈ, ਇਹ ਅਸਮਾਨ ਵਿਚ ਅੰਡੇ ਦਿੰਦਾ ਹੈ। ਉਸ ਦੇ ਬੱਚੇ ਇਕਦਮ ਅੰਡੇ ਵਿਚੋਂ ਨਿਕਲ ਕੇ ਉੱਡ ਜਾਂਦੇ ਹਨ। ਇਸ ਦਾ ਜ਼ਿਕਰ ਧਾਰਮਿਕ ਗ੍ਰੰਥਾਂ ਵਿਚ ਵੀ ਆਉਂਦਾ ਹੈ ਵੈਸੇ ਵੇਖਿਆ ਕਦੀ ਨਹੀਂ ਜਾਂਦਾ, ਇਸ ਬਾਰੇ ਅਖੌਤ ਹੈ ਕਿ ਜਿਸ ਦੇ ਸਿਰ 'ਤੇ ਇਸ ਦਾ ਛਾਇਆ ਪੈ ਜਾਵੇ ਉਹ ਪੁਰਸ਼ ਧਨੀ ਜਾਂ ਰਾਜਾ ਹੋ ਜਾਂਦਾ ਹੈ। ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ (ਜ਼ਫਰਨਾਮਾ ਪਾ: ੧੦) ਕਿਹਾ ਜਾਂਦਾ ਹੈ ਕਿ ਹੁਮਾ ਦਾ ਖੰਭ ਤੀਰ ਨਾਲ ਬੰਨ੍ਹ ਕੇ ਚਲਾਇਆ ਜਾਵੇ। ਉਹ ਅਸਮਾਨ ਵਿਚ ਚਲਾ ਜਾਂਦਾ ਹੈ।



ਮਹਾਭਾਰਤ ਦੀ ਕਥਾ ਅਨੁਸਾਰ, ਇੱਕ ਅਮੋਲਕ ਮਣੀ ਜਿਸ ਕੋਲ ਇਹ ਹੁੰਦੀ ਸੀ, ਅਠਾਰਾਂ ਭਾਰ ਉਸ ਨੂੰ ਸੋਨਾ ਪ੍ਰਾਪਤ ਹੁੰਦਾ (ਭਾਰ ਢਾਈ ਮਣ ਦਾ ਹੁੰਦਾ ਹੈ) ਹੈ। ਚੋਰੀ, ਅਗਨੀ ਆਦਿ ਤੋਂ ਬਚਾਉਂਦੀ ਸੀ। ਸੂਰਜ ਤੋਂ ਸ੍ਰਤਾ ਜਿੱਤ ਨੂੰ ਮਿਲੀ ਸੀ। ਉਸ ਨੇ ਕ੍ਰਿਸ਼ਨ ਦੇ ਖੋਹਣ ਦੇ ਡਰ ਤੋਂ ਉਹ ਮਣੀ ਆਪਣੇ ਭਾਈ ਪ੍ਰਸੇਨ ਕੋਲ ਰੱਖ ਦਿੱਤੀ ਸੀ। ਪ੍ਰਸੇਨ ਨੂੰ ਸ਼ੇਰ ਨੇ ਮਾਰ ਘੱਤਿਆ ਸੀ। ਪਿਛੋਂ ਜਾਂਬਰਾਨ ਨੇ ਸ਼ੇਰ ਨੂੰ ਮਾਰ ਕੇ ਮਣੀ ਸੰਭਾਲ ਲਈ ਸੀ। ਸ੍ਰੀ ਕ੍ਰਿਸ਼ਨ ਜੀ ਨੇ ਉਸ ਕੋਲੋਂ ਖੋਹ ਲਈ। ਮੁੜ ਸ੍ਰਤਾ ਜਿੱਤ ਨੂੰ ਦਿੱਤੀ। ਸ੍ਰਤਾ ਜਿੱਤ ਨੂੰ ਸੁੱਤੇ ਪਏ ਨੂੰ ਮਾਰ ਕੇ ਸਤਸਵਨਾ ਲੈ ਗਿਆ, ਜਿਸ ਦਾ ਕ੍ਰਿਸ਼ਨ ਅਤੇ ਬਲਰਾਮ ਨੇ ਪਿੱਛਾ ਕੀਤਾ ਪਰ ਉਹ ਕ੍ਰਿਸ਼ਨ ਦੇ ਮਾਮੇ ਅਕਰੂਰ ਨੂੰ ਦੇ ਕੇ ਨੱਸ ਗਿਆ। ਅੰਤ ਇਹ ਮਣੀ ਅਕਰੂਰ ਕੋਲ ਰਹੀ ਜਾਂ ਇਸ ਦੀ ਖੋਹਾ ਖਿੱਚੀ ਵਾਸਤੇ ਕਈ ਜੰਗ ਹੁੰਦੇ ਰਹੇ।

ਪਪੀਹਾ ਜੋ ਸ੍ਵਾਂਤੀ ਬੂੰਦ ਹਿੱਤ ਵਿਰਲਾਪ ਕਰਦਾ ਹੈ, ਉਸ ਦੇ ਸਿਰ ਵਿਚ ਸੁਰਾਖ ਹੁੰਦਾ ਹੈ। ਸ਼ਾਸਤਰਾਂ ਅਨੁਸਾਰ ਸ੍ਵਾਂਤ ਨਛਤ੍ਰ (ਸ੍ਵਾਂਤ ਜੋਗ) ਹੁੰਦਾ ਹੈ। ਇਹ ਆਮ ਵਰਖਾ ਸਮੇਂ ਨਹੀਂ ਹੁੰਦਾ। ਇਹ ਮਾਘ ਵਦੀ ਸੱਤਵੀਂ ਜੇਕਰ ਚੰਦਰਮਾ ਸ੍ਵਾਂਤ ਨਛੱਤਰ 'ਤੇ ਆਵੇ ਤਾਂ ਸ੍ਵਾਂਤ ਯੋਗ ਹੁੰਦਾ ਹੈ ਜਾਂ ਮਹੀਨਾ ਹਾੜ੍ਹ ਦੀ ਕੋਈ ਤਿੱਥ ਹੁੰਦੀ ਹੈ। ਸ੍ਵਾਂਤ ਬੂੰਦ ਸਿੱਪੀ ਵਿਚ ਆਵੇ ਤਾਂ ਮੋਤੀ ਬਣਦਾ ਹੈ। ਕੇਲੇ ਵਿਚ ਕਪੂਰ ਅਤੇ ਬਾਂਸ ਵਿਚ ਪਏ ਤਾਂ ਬੰਸਲੋਚਨ ਹੁੰਦਾ ਹੈ। ਇਹ ਪੁਰਾਣੀਆਂ ਖੋਜਾਂ ਹਨ। ਸ੍ਵਾਂਤੀ ਬੂੰਦ ਸਿੱਧੀ ਅਸਮਾਨ ਤੋਂ ਡਿੱਗਦੀ ਮੰਨੀ ਗਈ ਹੈ।

ਹਾਰੂੰ ਹਜ਼ਰਤ ਮੂਸਾ ਜੀ ਦਾ ਵੱਡਾ ਭ੍ਰਾਤਾ ਸੀ, ਇਸ ਨੂੰ ਨਬੀ ਮੰਨਿਆ ਗਿਆ ਹੈ,

ਇਹ ਮੂਸਾ ਜੀ ਦਾ ਨਾਇਬ ਸੀ। ਮੂਸਾ ਜੀ ਦੀ ਆਗਿਆ ਨਾਲ ਧਰਮ ਉਪਦੇਸ਼ ਲਿਖਦਾ ਸੀ। ਦੂਜਾ ਹਾਰੂੰ ਹਜ਼ਰਤ ਈਸਾ ਜੀ ਦਾ ਮਾਮਾ ਸੀ, ਇਹ ਇਮਰਾਨ ਦਾ ਪੁੱਤਰ ਹੰਨਾ ਦੇ ਉਦਰ ਤੋਂ ਹੋਇਆ। ਇਹ ਵੀ ਈਸਾ ਜੀ ਦਾ ਨਾਇਬ ਸੀ। ਤੀਜਾ ਹਾਰੂੰ ਮੁਸਲਮਾਨ ਦਾ ਪੰਜਵਾਂ ਖ਼ਲੀਫ਼ਾ ਸੀ (ਹਾਰੂੰਰਸੀਦ) ਇਹ ਸੰਨ 809 ਵਿਚ ਸਵਰਗ ਵਾਸ ਹੋਇਆ। ਇਸ ਦਾ ਤੂਸ (ਮਸਹਦ) ਮਕਬਰਾ ਵਿਚ ਹੈ। ਇਸ ਨੂੰ ਅਬਾਸਵੰਸ਼ੀ ਕਹਿੰਦੇ ਹਨ।

ਪੁਰਾਣੀ ਦੁਨੀਆ ਵਿਚ ਸਭ ਨਾਲੋਂ ਵੱਧ ਸਿਆਣਾ ਹਕੀਮ ਲੁਕਮਾਨ ਨੂੰ ਮੰਨਿਆ ਜਾਂਦਾ ਸੀ। ਕੁਰਾਨ ਦੀ ਤੇਰ੍ਹਵੀਂ ਸੂਰਤ ਵਿਚ ਇਸ ਦੀ ਮਹਿਮਾ ਲਿਖੀ ਹੈ। ਬਾਈਬਲ ਵਿਚ ਇਸ ਨੂੰ ਅਤਿ ਸਿਆਣਾ ਮੰਨਿਆ ਹੈ। ਕਿਧਰੇ ਇਸ ਨੂੰ ਹਜ਼ਰਤ ਇਬਰਾਹੀਮ ਦਾ ਭਤੀਜਾ ਦੱਸਿਆ ਗਿਆ ਹੈ। ਕਈ ਹਜ਼ਰਤ ਦਾਊਦ ਦੇ ਸਮੇਂ ਵਿਚ ਇਸ ਦੀ ਹੋਂਦ ਮੰਨਦੇ ਹਨ। ਲੁਕਮਾਨ ਹਕੀਮ ਦੇ ਨਾਂਅ 'ਤੇ ਹਜ਼ਾਰਾਂ ਉੱਤਮ ਅਖੌਤਾਂ ਲਿਖੀਆਂ ਮਿਲਦੀਆਂ ਹਨ। ਇਹ ਯੂਨਾਨੀ ਫਿਲਾਸਫ਼ਰ ਸੀ।

ਕਸ਼ਮੀਰ ਵਿਚ ਅਮਰਨਾਥ ਨਾਂਅ ਦਾ ਇੱਕ ਸ਼ਿਵ ਮੰਦਰ ਹੈ, ਜੋ ਹਿਮਾਲਾ ਪਹਾੜ ਦੀ ਇੱਕ ਗੁਫਾ ਵਿਚ ਹੈ। ਉੱਥੇ ਪਹਾੜ ਦਾ ਪਾਣੀ ਝਰ ਕੇ ਸਿਆਲਾਂ ਵਿਚ ਜੰਮ ਕੇ ਢੇਰ ਬਣ ਜਾਂਦਾ ਹੈ। ਸ਼ਿਵ ਜੀ ਦੇ ਪੁਜਾਰੀ ਉਸ ਬਰਫ਼ ਦੇ ਢੇਰ ਨੂੰ ਸ਼ਿਵਲਿੰਗ ਸਮਝ ਕੇ ਪੂਜਦੇ ਹਨ। ਅਜਿਹਾ ਹੀ ਇੱਕ ਮੰਦਰ ਬੰਬਈ ਦੇ ਇਲਾਕਾ 'ਥਾਨਾ' ਵਿਚ ਹੈ, ਸ਼ਿਵਰਾਤਰੀ ਨੂੰ ਮੇਲੇ ਲਗਦੇ ਹਨ, ਭਾਰਤ ਵਿਚ ਸਭ ਨਾਲੋਂ ਵੱਧ ਸ਼ਿਵ ਮੰਦਰ ਹਨ ਜਿਨ੍ਹਾਂ ਵਿਚ ਸ਼ਿਵਲਿੰਗ ਦੀ ਪੂਜਾ ਹੁੰਦੀ ਹੈ।



ਪਾਰਸੀ ਜਾਂ (ਫ਼ਾਰਸੀ) ਲੋਕ ਅਗਨੀ ਦੇ ਪੁਜਾਰੀ ਹਨ, ਮੰਦਰਾਂ ਵਿਚ ਸਦਾ ਅਗਨੀ ਪ੍ਰਜੁੱਲਤ ਰੱਖਦੇ ਹਨ। ਇਨ੍ਹਾਂ ਦਾ ਪੈਗੰਬਰ ਜ਼ਰਦਸਤ ਹੋਇਆ ਹੈ। ਧਰਮ ਪੁਸਤਕ ਦਾ ਨਾਂਅ 'ਜ਼ੰਦ' ਹੈ ਇਹ ਲੋਕ ਸੰਨ 735 ਈਸਵੀ ਵਿਚ ਖੁਰਾਸਾਨ ਤੋਂ ਆ ਕੇ ਭਾਰਤ ਵਿਚ ਵਸੇ ਸਨ। ਇਨ੍ਹਾਂ ਨੂੰ ਦੇਸ਼ ਫਾਰਸ ਤੋਂ ਆਉਣੇ ਕਰਕੇ ਹੀ ਪਾਰਸੀ ਕਿਹਾ ਜਾਂਦਾ ਹੈ। ਕਈ ਈਰਾਨੀ ਵੀ ਆਖਦੇ ਹਨ। ਇਹ ਲੋਕ ਮੁਰਦਿਆਂ ਨੂੰ ਫੂਕਦੇ, ਦੱਬਦੇ ਨਹੀਂ ਹਨ, ਆਪਣੇ ਮੁਰਦਿਆਂ ਨੂੰ ਮਾਸ ਖੋਰੇ ਜਾਨਵਰਾਂ ਲਈ ਰੱਖਦੇ ਹਨ। ਇਸੇ ਲਈ ਇੱਕ ਖੂਹ ਅਤੇ ਸਥਾਨ ਨੀਯਤ ਕਰਦੇ ਹਨ।

ਚੰਦੇਰੀ ਦਾ ਰਾਜਾ ਸ਼ਿਸ਼ੂ ਪਾਲ, ਜੋ ਕਿ ਦਮਘੋਖਯਾ ਦਾ ਪੁੱਤਰ ਸੀ, ਇਹ ਸ੍ਰੀ ਕ੍ਰਿਸ਼ਨ ਜੀ ਦੀ ਸਕੀ ਭੂਆ ਸ੍ਰੁਤ ਦੇਵਾ ਦਾ ਪੁੱਤਰ ਸੀ। ਇਸ ਦੇ ਜਨਮ ਵੇਲੇ ਤਿੰਨ ਨੇਤਰ ਦੱਸੇ ਹਨ। ਇਸ ਦੀ ਸ਼ਾਦੀ ਰੁਕਮਣੀ ਨਾਲ ਹੋ ਰਹੀ ਸੀ, ਐਨ ਵਿਆਹ ਦੇ ਮੌਕੇ 'ਤੇ ਸ੍ਰੀ ਕ੍ਰਿਸ਼ਨ ਜੀ ਨੇ ਰੁਕਮਣੀ ਨੂੰ ਚੁੱਕ ਲਿਆਂਦਾ ਸੀ। ਰੁਕਮਣੀ ਦੇ ਭ੍ਰਾਤਾ ਰੁਕਮਣ ਨੇ ਪਿੱਛਾ ਕੀਤਾ, ਅਤੇ ਉਹ ਜ਼ਖਮੀ ਹੋ ਗਿਆ। ਕੇਸਾਂ ਦਾ ਜੂੜਾ ਕੱਟ ਕੇ ਕ੍ਰਿਸ਼ਨ ਜੀ ਨੇ ਰੁਕਮਣੀ ਦੇ ਕਹੇ ਇਸ ਦੀ ਜਾਨ ਬਖਸ਼ੀ ਕਰ ਦਿੱਤੀ। ਕੇਸ ਕੱਟਣੇ ਉਸ ਸਮੇਂ ਸੀਸ ਕੱਟਣੇ ਦੇ ਸਦਰਸ ਸਨ। ਪਿਛੋਂ ਸ਼ਿਸ਼ੂ ਪਾਲ ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ ਸੀ।

ਚੰਦ੍ਰਾ-ਵੰਸ਼ੀ ਰਾਜਾ ਪਰੀਖਤ ਅਭਿਮਨਯੂ ਦਾ ਪੁੱਤਰ ਸੀ, ਜੋ ਉਤਰਾ ਰਾਣੀ ਤੋਂ ਜਨਮਿਆ ਸੀ। ਇਹ ਪਾਂਡੋ ਅਰਜਨ ਦਾ ਪੋਤਰਾ ਸੀ। ਅਸ਼ਵਧਾਮਾ ਨੇ ਇਸਨੂੰ ਗਰਭ ਵਿਚੇ ਮਾਰਿਆ ਸੀ। ਸ੍ਰੀ ਕ੍ਰਿਸ਼ਨ ਜੀ ਨੇ ਮੁੜ ਜ਼ਿੰਦਾ ਕੀਤਾ। ਇਹ ਦਿੱਲੀ ਦੀ ਰਾਜਗੱਦੀ 'ਤੇ ਰਿਹਾ। ਇਸ ਦੀ ਮੌਤ ਸਰਪ ਲੜਨ ਨਾਲ ਹੋਈ ਸੀ। ਇਸ ਦੇ ਪੁੱਤਰ ਰਾਜਾ ਜਨਮੇਜਾ ਨੇ ਸਰਪਾਂ ਕੋਲੋਂ

ਬਦਲਾ ਲੈਣ ਵਾਸਤੇ ਸਰਪ ਯੱਗ ਕਰਕੇ ਹਜ਼ਾਰਾਂ ਸੱਪ ਹਵਨ ਵਿਚ ਫੂਕ ਸੁੱਟੇ ਸਨ।

ਰਾਜਾ ਮਾਂਧਾਤਾਂ, ਇਹ ਰਾਜਾ ਯਵਨਸਾਵ ਦਾ ਪੁੱਤਰ ਸੀ। ਮਾਤਾ ਦਾ ਨਾਂਅ ਗੋਰੀ। ਇਹ ਵੀ ਕਥਾ ਹੈ ਕਿ ਇਹ ਰਾਜਾ ਦੀ ਵੱਖੀ ਥੀਂ ਜਨਮਿਆ ਸੀ। ਇੰਦਰ ਨੇ ਪਾਲਿਆ ਸੀ। ਮਾਂਧਾਂਤਾ ਦੇ ਰੱਥ ਦੇ ਪਹੀਏ ਦੀਆਂ ਲਕੀਰਾਂ ਪਰ ਸਮੁੰਦਰ ਬਣੇ ਦੱਸੇ ਹਨ। ਜ਼ਿਲ੍ਹਾ ਨੀਮਾੜ ਦੀ ਨਦੀ ਨਰਬਦਾ 'ਤੇ ਇੱਕ ਟਾਪੂ ਦਾ ਨਾਂਅ ਮਾਂਧਾਤਾ ਹੈ।

ਭਾਈ ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਦੇ ਨਜ਼ਦੀਕੋਂ ਭਾਈ ਲਗਦੇ ਸਨ। ਲਿਖਿਆ ਹੈ ਕਿ ਇਹ ਚੌਥੇ ਗੁਰੂ ਜੀ ਦੇ ਸਿੱਖ 1636 ਵਿਚ ਬਣੇ ਸਨ। ਆਪ ਨੇ ਪੰਚਮ ਗੁਰੂ ਜੀ ਦੀ ਆਗਿਆ ਨਾਲ ਗੁਰਬਾਣੀ ਪੂਰਤ ਬੀੜ ਲਿਖੀ ਸੀ। ਆਪ ਦੀ ਰਚਨਾ 40 ਵਾਰਾਂ ਅਤੇ 556 ਕਬਿੱਤ ਸਵੈਯੇ ਹਨ। ਭਾਈ ਸਾਹਿਬ ਜੀ ਛੇਵੇਂ ਗੁਰੂ ਜੀ ਦੇ ਸਮੇਂ ਭਾਦੋਂ ਸਦੀ 8 ਸੰਮਤ 1694 ਵਿਚ ਗੋਇੰਦਵਾਲ ਵਿਖੇ ਚਲਾਣਾ ਕੀਤੇ ਸਨ।

ਸ੍ਰੀ ਕ੍ਰਿਸ਼ਨ ਜੀ ਦਾ ਖ਼ਿਤਾਬ ਗੋਵਰਧਨ ਪਹਾੜੀ ਦੇ ਚੁੱਕਣ ਕਰਕੇ ਗਿਰਧਰ ਪਿਆ ਹੈ। ਕ੍ਰਿਸ਼ਨ ਜੀ ਦੇ ਪ੍ਰੇਮੀ ਗੋਪ ਇੰਦਰ ਦੀ ਪੂਜਾ ਛੱਡ ਗਏ ਤਾਂ ਇੰਦ੍ਰ ਨੇ ਮੂਸਲਾਧਾਰ ਵਰਖਾ ਪਵਾ ਕੇ ਗੋਪਾਂ ਦੇ ਪਿੰਡ ਪਸ਼ੂ ਰੋੜ੍ਹਣੇ ਸ਼ੁਰੂ ਕਰ ਦਿੱਤੇ ਤਾਂ ਕ੍ਰਿਸ਼ਨ ਜੀ ਨੇ ਆਪਣੀ ਉਂਗਲ 'ਤੇ ਗੋਵਰਧਨ ਪਹਾੜੀ ਚੁੱਕ ਕੇ ਛੱਤਰੀ ਬਣਾਈ ਜਿਸ ਹੇਠਾਂ ਆ ਕੇ ਗੋਪਾਂ ਦਾ ਬਚਾਉ ਹੋਇਆ ਸੀ। ਇਹ ਲੇਖ ਭਾਗਵਤ ਵਿਚ ਹੈ। ਕਾਵਿ ਰਾਜ ਗਿਰਿਧਰ ਉਨ੍ਹੀਵੀਂ ਸਦੀ ਵਿਚ ਹਰਿਦਾਸ ਨਾਮੀਂ ਹੋਇਆ ਹੈ। ਇਹ ਉਦਾਸੀ ਵਿਦਵਾਨ ਸਾਧੂ ਸੀ। ਲਿਖਦਾ ਹੈ "ਸਾਂਈ ਗਿਰਿਧਰ ਗਿਰਿ ਧਰਯੋ, ਗਿਰਿਧਰ ਕਹਿ ਸਭ ਕੋਇ। ਹਨੂਮਾਨ ਗਿਰਿਵਰ ਧਰਯੋ। ਗਿਰਿਧਰ ਕਹੈ ਨ ਕੋਇ।'

ਅੱਸੂ ਦੇ ਨੌਰਾਤਿਆਂ ਵਿਚ ਕੁਆਰੀਆਂ ਕੁੜੀਆਂ ਇੱਕ ਅਹੋਈ ਨਾਂਅ ਦੀ ਦੇਵੀ ਮਿੱਟੀ ਦੀ ਬਣਾ ਕੇ ਪੂਜਦੀਆਂ ਹਨ। ਜੋ ਕੰਧ 'ਤੇ ਉੱਕਰੀ ਜਾਂਦੀ ਹੈ। ਅਸ਼ਟਮੀ ਦਾ ਵਰਤ ਰੱਖ ਕੇ ਧੂਪ ਦੀਪ ਨਾਲ ਮੂਰਤੀ ਨੂੰ ਪੂਜਦੀਆਂ ਹਨ, ਉਪਰੰਤ ਕਾਰਤਿਕ ਦੀ ਏਕਮ ਚਾਨਣੀ ਨੂੰ ਅਹੋਈ ਨੂੰ ਜਲ ਪ੍ਰਵਾਹ ਕਰਦੀਆਂ ਹਨ। ਤੀਰਥ ਰਾਧ ਕੁੰਡ 'ਤੇ (ਜ਼ਿਲ੍ਹਾ ਮਥਰਾ) ਅਹੋਈ ਦਾ ਕਾਰਤਿਕ ਵਦੀ ਅੱਠਵੀਂ ਨੂੰ ਭਾਰੀ ਮੇਲਾ ਭਰਦਾ ਹੈ। ਅਹੋਈ ਦੀ ਪੂਜਾ ਭਾਰਤ ਵਿਚ ਕਾਫ਼ੀ ਹੁੰਦੀ ਹੈ।

ਬੀਰ ਨਾਂਅ ਬਹਾਦਰ ਜਾਂ ਬਲੀ ਦਾ ਹੈ। ਸਕੰਦ ਪੁਰਾਣੇ ਦੇ ਕੇਂਦਰ ਖੰਡ ਵਿਚ ਬਵੰਜਾ ਬੀਰਾਂ ਦੇ ਨਾਂਅ ਲਿਖੇ ਹਨ। ਨੰਦੀ, ਭਿੰਗੀ, ਰਿਦੀ, ਤੁੰਡੀ, ਪ੍ਰਤਾਸਥ, ਵੱਜਰ, ਕਵਲਾਸਵ, ਅਸਟ ਕਰਣ, ਨਿਰ ਮੁੰਡ, ਮਸਤ ਕਾਰਣ, ਪੁਸਪਦੰਤ, ਵ੍ਰਿਹਦਭਾਨ, ਅਮਿਤਾਸਯ, ਅਸਵਵਾ ਹਨ, ਤੁੰਡਿਕ ਦੁੰਡਿਕ, ਕਾਲਨਾਮ, ਅਸੁਰਾਂਤ, ਜਨਾਲਾਹਦਾ, ਅਲਾਹਦਕ, ਯਾਮਿਕ, ਚੰਡਿਕ, ਚੰਦ੍ਰਰਾਜ, ਅੰਤਕਰ, ਨਿਸ਼ਚਰ, ਵੀਰ ਭੱਦ੍ਰ, ਮਨਿਮਾਨ, ਚੰਡੀਸ, ਨੰਦੀਸੁਰ, ਵੀਰਵੇਤਾਲ, ਵਿਕਫ਼, ਵਿਨੋਦੀ, ਸਮੰਤਰ ਵਿਨੋਦੀ, ਕਾਲਯ, ਤ੍ਰਿਟ, ਕਾਮੰਣ, ਨਾਰਸਿੰਘ, ਹਨੂਮਾਨ, ਭੈਰਵ, ਨਿਸਲਯ, ਕਾਲਸਮ, ਨਗਦ, ਨਾਂਸੀਰ, ਕੇਸ਼ਰੀ, ਇਜਯ, ਵਿਜਯ, ਵਿਸੋਧਰੀ, ਕਾਕਮ, ਕਾਮਖਯ, ਨਿਰਾਲੰਬ, ਪੁਨਯਮਯ ਆਦਿ ਦੱਸਿਆ ਹੈ ਕਿ ਮੰਤਰਾਂ ਦੇ ਤਰੀਕੇ ਨਾਲ ਕਿਸੇ ਬੀਰ ਨੂੰ ਵੱਸ ਕਰਕੇ ਕੰਮ ਲਿਆ ਜਾਂਦਾ ਹੈ। ਜਿਵੇਂ ਕਿ ਮਾਧੋ ਦਾਸ (ਬੰਦਾ ਬਹਾਦਰ) ਦੇ ਵੇਸ ਵਿਚ ਚਾਰ ਬੀਰ ਸਨ। ਵਿਸ਼ਨੂੰ ਦੇ ਗਲ ਵਿਚ ਬਨਮਾਲਾ ਦਿਖਾਈ

ਜਾਂਦੀ ਹੈ। ਜਿਵੇਂ ਕਿ : ਬਨਮਾਲਾ ਬਿਭੂਕਨ ਕਮਲ ਨੈਨ ਮਾਰੂ ਸੋਲਹੇ ਮਹਲਾ ੫॥ ਜੰਗਲੀ ਫੁੱਲਾਂ ਦੀ ਬਣੀ ਹੋਈ ਪੈਰਾਂ ਤੱਕ ਲੰਮੀ ਵਿਖਾਈ ਜਾਂਦੀ ਹੈ। ਮੇਰੂ ਦੀ ਥਾਵੇਂ ਕਦੰਬ ਦਾ ਫੁੱਲ ਹੁੰਦਾ ਹੈ। ਕਿਧਰੇ ਕੁੰਦ ਮੰਦਾਰ ਕਮਲ ਅਤੇ ਹਾਰ ਸ਼ਿੰਗਾਰ ਅਤੇ ਤੁਲਸੀ ਇਨ੍ਹਾਂ ਪੰਜਾਂ ਫੁੱਲਾਂ ਦੀ ਹੁੰਦੀ ਹੈ। ਗੁਰਬਾਣੀ ਵਿਚ ਕਰਤਾਰ ਨੂੰ ਬਨਮਾਲੀ ਕਿਹਾ ਹੈ।

ਯੋਗ ਤੰਤ੍ਰ-ਗ੍ਰੰਥ ਵਿਚ ਲਿਖਿਆ ਹੈ ਕਿ 25 ਮਣਕਿਆਂ ਦੀ ਮਾਲਾ ਮੁਕਤ ਕਰਦੀ ਹੈ। ਸਤਾਈਆਂ ਦੀ ਬਲ ਬਖਸ਼ਦੀ ਹੈ। 30 ਮਣਕਿਆਂ ਦੀ ਮਾਲਾ ਧਨ ਦਿੰਦੀ ਹੈ, 50 ਦੀ ਮੰਤਰ ਸਿੱਧੀ ਕਰਦੀ ਹੈ।ਮਾਲਾ ਪ੍ਰਗਟ ਅਤੇ ਗੁੱਥੀ ਵਿਚ ਵੀ ਫੇਰਦੇ ਹਨ ਅਤੇ 108 ਮਣਕਿਆਂ ਦੀ ਸਰਵ-ਸਿੱਧੀ ਦਿੰਦੀ ਦੱਸੀ ਹੈ, ਇਸੇ ਕਰਕੇ 108 ਮਣਕਿਆਂ ਦੀ ਗਿਣਤੀ ਦਾ ਵੱਧ ਪ੍ਰਚਾਰ ਹੈ। ਮੁਸਲਮਾਨਾਂ ਦੀ ਇੱਕ ਸੌ ਮਣਕੇ ਦੀ ਹੁੰਦੀ ਹੈ। ਈਸਾਈਆਂ ਦੀ ਇੱਕ ਸੌ ਅਤੇ ਡੇਢ ਸੌ ਮਣਕੇ ਦੀ ਹੁੰਦੀ ਹੈ। ਕਈਆਂ ਕੋਲ ਪਚਵੰਜਾ ਮਣਕੇ ਦੀ ਦੇਖੀ ਗਈ ਹੈ। ਇਹ ਰੋਮਨ ਕੈਥੋਲਿਕ ਈਸਾਈਆਂ ਕੋਲ ਹੁੰਦੀ ਹੈ ਅਤੇ ਮਾਲਾ ਵੱਖੋ-ਵੱਖ ਧਾਤਾਂ, ਕੱਚ ਕਾਠ, ਪੱਥਰ ਆਦਿ ਦੀਆਂ ਹੁੰਦੀਆਂ ਹਨ।

ਹਿੰਦੂ ਸ਼ਾਸਤਰਾਂ ਵਿਚ ਮਰੁਤ ਰਿਸ਼ੀ ਜਾਂ ਪਵਨ ਦੇਵਤੇ 49 ਮੰਨੇ ਹਨ। ਇਹ ਆਦਿਤੀ ਇਸਤਰੀ ਤੋਂ ਜਨਮੇ ਲਿਖੇ ਹਨ। ਕਸ਼ਪ ਰਿਸ਼ੀ ਦੇ ਉਪਦੇਸ਼ ਨਾਲ ਇਨ੍ਹਾਂ ਨੇ ਉੱਗਰ ਤਪ ਕੀਤਾ, ਇਨ੍ਹਾਂ ਦੀ ਵੀ ਪੂਜਾ ਹੁੰਦੀ ਹੈ। ਇਹ ਹਵਾ ਵਿਚ ਰਹਿੰਦੇ ਦੱਸੇ ਹਨ। ਇਸੇ ਤਰ੍ਹਾਂ ਬਾਲ ਖਿੱਲ ਦੇਵਤੇ ਹਨ ਜਿਨ੍ਹਾਂ ਦਾ ਕੱਦ ਅੰਗੂਠੇ ਜਿੰਨਾ ਦੱਸਿਆ ਹੈ। ਇਹ ਬਾਲ ਖਿਲ ਰਿਸ਼ੀ ਕ੍ਰਿਤ ਦੇ ਵੀਰਜ ਤੋਂ ਕ੍ਰਿਆ ਦੇ ਪੇਟੋਂ ਹੋਏ। ਇਨ੍ਹਾਂ ਦੀ ਚਾਲ ਪੰਛੀਆਂ ਨਾਲੋਂ ਤੇਜ਼ ਹੈ। ਇਹ ਸੂਰਜ ਦੇ ਰੱਥ ਦੀ ਰਾਖੀ ਕਰਦੇ ਮੰਨੇ ਹਨ। ਇਨ੍ਹਾਂ ਦੀ ਪੂਜਾ ਵੀ ਹੁੰਦੀ ਹੈ। ਇਸ ਤਰ੍ਹਾਂ 33 ਕਰੋੜ ਦੇਵਤੇ ਬਣਦੇ ਹਨ।

ਦੇਵਤਿਆਂ ਦੇ ਗਣ ਗੰਧਰਬ, ਸਿਧ ਅਤੇ ਸਾਧਿਕ ਅਨੇਕਾਂ ਹਨ, ਜਿਵੇਂ ਕਿ ਸ਼ਿਵ ਗਣ, ਯਮ ਗਣ, ਅਨੇਕਾਂ ਹਨ। ਬਾਰਾਂ ਸੂਰਜ (ਅਵਾਸਰ) ਚੌਸਠ ਸਾਧਯ, ਬਾਰ੍ਹਾਂ, ਤਸ਼ਤਿ, ਛੱਤੀਸ ਅਤੇ ਮਹਾਰਾਜਿਕ, ਦੋ ਸੌ ਬੀਸ, ਰੁਦਰ ਗਿਆਰ੍ਹਾਂ, ਵਸ ਅੱਠ ਵਿਸੇਵ ਦੇਸ ਦਸ ਗਿਣੇ ਹਨ।

ਇਸ ਤਰ੍ਹਾਂ 33 ਕਰੋੜ ਹੋ ਜਾਣੇ ਅਸੰਭਵ ਗੱਲ ਨਹੀਂ ਹੈ। ਪੁਰਾਣਾਂ ਵਿਚ ਦੇਵਤਿਆਂ ਦੇ ਬਾਗ ਵੀ ਲਿਖੇ ਹਨ। ਜਿਨ੍ਹਾਂ ਵਿਚੋਂ ਨੰਦਨ, ਵੈਭ੍ਰਾਜ ਸਰਵਤੋ ਭੱਦ੍ਰ, ਚੰਤਰਥਯ ਆਦਿ ਸਵਰਗਾਂ ਵਿਚ ਇੰਦਰ ਦੇ ਬਾਗ ਦਾ ਨਾਂਅ ਨੰਦਨ ਹੈ। ਇਸ ਤਰ੍ਹਾਂ ਇੰਦਰ ਦੀ ਸਵਰਗ ਪੁਰੀ ਅਤੇ ਬਾਗਾਂ ਵਿਚ ਅਨੇਕਾਂ ਹਨ। ਸੋ ਆਪੇ 33 ਕਰੋੜ ਹੋ ਜਾਂਦੇ ਹਨ। ਇਨ੍ਹਾਂ ਵਿਚ ਅੱਠ ਦੇਵਤੇ ਮੁਖੀ ਹਨ—ਜਿਵੇਂ ਕਿ ਪ੍ਰਿਥਵੀ, ਅਗਨੀ, ਸੂਰਜ, ਚੰਦਰਮਾ, ਪ੍ਰਭਾਸ, ਪ੍ਰਤਯੂਖ, ਪ੍ਰਵ ਅਤੇ ਪਵਨ, ਇਨ੍ਹਾਂ ਬਾਰੇ ਬਚਿੱਤਰ ਨਾਟਕ ਵੀ ਜ਼ਿਕਰ ਹੈ :

ਤਬ ਸਾਖੀ ਪ੍ਰਭੁ ਅਸਟ ਬਨਾਏ।

ਹਿੰਦੂਆਂ ਨੇ 24 ਅਵਤਾਰ ਮੰਨੇ ਹਨ—ਜਿਵੇਂ ਕਿ ਮੱਛ, ਕੱਛ, ਵਰਾਹ, ਮੋਹਿਨੀ, ਨਰਸਿੰਘ, ਪਰਸ ਰਾਮ, ਰਾਮ ਚੰਦਰ, ਕ੍ਰਿਸ਼ਨ, ਬਲਰਾਮ, ਵਾਮਨ, ਬੁਧ, ਨਾਰਦ, ਰਿਸ਼ਵ ਦੇਵ ਕਪਿਲ, ਵਯਾਸ, ਹੰਸ, ਨਾਰਦ, ਪ੍ਰਿਥੂ, ਦੱਤਰੇਯ, ਨਰ, ਨਾਰਾਯਣ, ਹਯਗ੍ਰੀਵ, ਵੈਵਸ੍ਵਤ, ਮੰਨੂ , ਧਨੰਤਰਿ, ਕਲਕੀ ਅਵਤਾਰ ਜੋ ਹੋਣਾ ਹੈ। ਇਸ ਤਰ੍ਹਾਂ ਮੁਸਲਮਾਨ ਵੀ ਮਹਿੰਦੀ ਮੀਰ ਹੋਣਾ ਮੰਨਦੇ ਹਨ। ਲਗਪਗ ਇਤਨੇ ਹੀ ਕਤੇਬੀ ਮਤਾਂ ਦੇ ਪੈਗੰਬਰ ਮੰਨੇ ਹਨ।

ਕੁਰਾਨ ਵਿਚ ਅੱਗੇ ਲਿਖੇ ਇੱਕ ਸੌ ਨਾਂਅ ਵਰਤੇ ਗਏ ਹਨ ਇਨ੍ਹਾਂ ਤੋਂ ਭਿੰਨ ਹੋਰ ਨਾਂਅ

ਨਹੀਂ ਮੰਨੇ। ਅਜ਼ੀਜ਼, ਅਜ਼ੀਮ, ਅਦਲ, ਅਫ਼ੂਵ, ਅਲੀ ਅਲੀਮ ਅੱਵਲ, ਆਖਿਰ, ਸ਼ਦੀਦ, ਸ਼ਕੂਰ, ਸਤਾਰ, ਸਬਰ, ਸ਼ਮਦ, ਸਮੀਆ, ਸਲਾਮ, ਹਸੀਬ, ਹੁਕਮ ਹੱਕ ਅਮੀਦ, ਹਯ, ਹਲੀਮ, ਹਾਫਿਜ਼, ਕਹਾਰ, ਕਬੀਰ, ਕਰੀਮ, ਕਵੀਯ, ਕਾਦਿਰ, ਕਾਬਿਜ਼, ਕੁਦੂਸ, ਕੈਯੂਮ, ਖਬੀਰ, ਖਾਫਿਜ਼, ਖਾਲਿਖ, ਗਨੀ, ਗਫ਼ੂਰ, ਗਫਾਰ, ਜ਼ਬਾਰ, ਜ਼ਲੀਲ, ਜ਼ਾਹਿਰ, ਜਾਮਿਅ, ਜ਼ਾਰ, ਜ਼ੂਲ ਜਲਾਲੇ, ਤਵਾਬ, ਨਾਫਿਅ, ਨੂਰ, ਫਤਾਹ, ਬਦੀਆ, ਬਸੀਰ, ਬਰ ਬਦੀਅ, ਬਾਸਿਤ, ਬਾਇਸ, ਬਾਤਿਨ, ਬਾਕੀ, ਮਜੀਦ, ਮਤੀਨ, ਮਾਜਿਦ, ਮਾਲਿਕ, ਮਾਲਕੁਲ, ਮੁਲਕ, ਮਾਨਿਅ, ਮੁਅਖਿਰ ਮਾਈਦ, ਮੁਇਜ਼ ਮੁਅਤੀ, ਮੁਸਵਿਰ, ਮੁਹਈ, ਮੁਹਸੀ, ਮੁਹੈਮਿਨ, ਮੁਕਸਿਤ, ਮੁਕਤਦਿਰ, ਮੁਕਦਿਮ, ਮੁਕਤੀ, ਮੁਨੀ, ਮੁਜਿਲ, ਮੁਜੀਬ, ਮੁਤਆਲੀ, ਮੁੰਤਿਕਿਮ,, ਮੁਕਤਬਿਰ, ਮੁਨਇਮ, ਮੁਮੀਤ, ਮੋਮਿਨ, ਹਰਮਾਨ, ਰਸ਼ੀਦ, ਰਕੀਬ, ਰਹੀਮ, ਰਾਫਿਅ, ਰਜਾਕ, ਲਤੀਫ, ਵੱਹਾਬ, ਵਾਲੀ ਵਾਰਿਸ਼ ਵਾਜਿਦ, ਵਾਹਿਦ ਵਾਸਿਆ, ਵਦੂਦ, ਵਲੀ, ਵਕੀਲ।

ਇਹ ਨਾਂਅ ਇੱਕ ਘੱਟ ਸੌ ਮਿਥੇ ਹਨ, ਅੱਲਾ ਸ਼ਬਦ ਨਾਲ ਰਲਾ ਕੇ ਪੂਰੇ ਇੱਕ ਸੌ ਕਰਦੇ ਹਨ। ਉਕਤ ਨਾਂਅ ਤਸਬੀਆਂ 'ਤੇ ਉਕਰੇ ਵੇਖੀਦੇ ਹਨ, ਇਨ੍ਹਾਂ ਤੋਂ ਭਿੰਨ ਹੋਰ ਨਾਂਅ ਰੱਬ ਦਾ ਲੈਣਾ, ਅਯੋਗ ਮੰਨਦੇ ਹਨ। ਆਮ ਤੌਰ ਅੱਲਾ ਖ਼ੁਦਾ ਵੰਦ ਨਾਂਅ ਲੈਂਦੇ ਹਨ ਇਹ ਅਰਬੀ ਵਿਚ ਹਨ। ਅਰਥ ਸਭ ਦੇ ਉਤਮ ਹਨ।

ਪੁਰਾਣਾਂ ਦੇ ਵਿਸ਼ੇ ਪੰਜ ਹਨ : ਸੰਸਾਰ ਦੀ ਉਤਪਤੀ ਪਰਲਉ, ਦੇਵਤਿਆਂ ਅਤੇ ਪਿਤਰਾਂ ਦੀਆਂ ਬੰਸਾਵਲੀਆਂ, ਸੂਰਜ ਅਤੇ ਚੰਦਰ ਵੰਸ਼ੀਆਂ ਦੀ ਕਥਾਵਾਂ ਆਦਿ। ਪੁਰਾਣਾਂ ਦੇ ਇਹ ਨਾਂਅ ਹਨ : ਵਿਸ਼ਨ, ਪਦਮ, ਬ੍ਰਹਮ, ਸ਼ਿਵ, ਨਾਰਦ, ਭਾਗਵਤ, ਅਗਮਿ, ਮਾਰਕੰਡੇਯ ਸਕੰਦ, ਵਰਾਹ, ਕੂਰਮ, ਵਾਮਨ, ਸਤਸ਼ਯ, ਗਰੁੜ, ਭਵਿਸ਼ਤ, ਬ੍ਰਾਹਮਾਂਡ, ਬ੍ਰਹਮਵੈਵਰਤ, ਅਤੇ ਲਿੰਗ ਪੁਰਾਣ।

ਇਨ੍ਹਾਂ ਤੋਂ ਬਿਨਾਂ ਅਠਾਰਾਂ ਉਪ-ਪੁਰਾਣ ਵੀ ਹਨ, ਜਿਵੇਂ ਕਿ ਕਪਿਲ, ਵਰ ਵਾਸਾ, ਔਸ਼ਨਸ਼, ਭਾਗਵਤ, ਸਨਤ ਕਮਾਰ, ਨਾਰਦੀਯ, ਨਾਰਸਿੰਹ, ਆਦਿੱਤਯ, ਮਾਹੇਸ਼ਵਰ, ਵਰਣੂ, ਕਾਲਕਾ, ਸ਼ਾਂਬ, ਨੰਦਾ, ਪਰਾਸ਼ਰ, ਸ਼ੌਰ, ਭਾਰਾਂਵਯ, ਵਾਸਿਸਠ, ਦੇਵੀ ਪੁਰਾਣ, ਜਿਸ ਨਾਂਅ ਦਾ ਪੁਰਾਣ ਹੈ, ਉਸ ਦੀ ਉਸ ਵਿਚ ਮਹਿਮਾ ਲਿਖੀ ਹੈ ਅਤੇ ਦੂਜੇ ਦੀ ਹੇਠਾਂ ਵਿਖਾਈ ਹੈ, ਹਰ ਇੱਕ ਦਾ ਆਸ਼ਾ ਤੇ ਲੇਖਣੀ ਵੱਖੋ-ਵੱਖ ਹੈ, ਸਿਮ੍ਰਤੀਆਂ ਦਾ ਵੇਰਵਾ ਔਸ਼ਨਸ਼, ਔਸ਼ਨਸ਼ ਸਿਮ੍ਰਿਤਿ, ਆਗਿਰਸ, ਯਮ, ਆਪਸਤੰਬ, ਸੰਵਰਤ, ਕਾਂਤਯਾਯਨ, ਮਿਹਸ ਪਤਿ, ਪਾਸਸ਼ਰ, ਵਿਹਤਪਾਰਾਸ਼ਰੀ ਵਯਾਸ, ਲਘ ਵਯਾਸ, ਸੰਖ, ਲਿਖਿਤ, ਵੱਖ, ਗੋਤਮ, ਵ੍ਰਿਧ ਗੋਤਮ, ਸ਼ਾਤਾ ਤਪ, ਵਿਸ਼ਸਟ, ਪੁਲਸਤ, ਬੁਧ, ਕਸ਼ਯਪ, ਨਾਰਦ, ਇਨ੍ਹਾਂ ਨਾਮਾਂ ਦੀਆਂ ਸਿੰਮ੍ਰਤੀਆਂ ਦੀ ਗਿਣਤੀ, ਸਤਾਈ, ਅਠਾਈ, ਅਤੇ ਅਠਾਰਾਂ ਆਦਿ, ਕਈ ਗਿਣਦੇ ਹਨ। ਸਾਰੀਆਂ ਇਕੱਤੀ ਹਨ। ਇਹ ਸਭੋ ਰਿਖੀਆਂ ਮੁਨੀਆਂ ਨੇ ਆਪੋ-ਆਪਣੀ ਬੁਧ, ਮਤਿ ਸਿਧਾਂਤ ਅਨੁਸਾਰ ਲਿਖੀਆਂ ਹਨ, ਜਿਸ ਕਰਕੇ ਵੱਖੋ-ਵੱਖਰੇ ਵਿਸ਼ੇ ਹਨ, ਹਿੰਦੂਆਂ ਦੇ ਗ੍ਰੰਥਾਂ ਨੂੰ ਜੇਕਰ ਕੋਈ ਸਾਰੀ ਉਮਰ ਪੜ੍ਹਦਾ ਰਹੇ, ਕੋਈ ਭੇਦ ਨਹੀਂ ਪਾ ਸਕਦਾ :

ਕੇਸ਼ ਸ਼ਬਦ ਬਹੁਤ ਪੁਰਾਣਾ ਹੈ। ਸੰਸਕ੍ਰਿਤ ਵਿਚ ਸੀਸ ਦੇ ਰੋਮਾਂ ਦਾ ਨਾਂਅ ਕੇਸ਼ ਹੈ 'ਕੇਸ਼ਪਾਲ' ਕੇਸ਼ਾਂ ਦੇ ਜੂੜੇ ਦਾ ਨਾਂਅ ਹੈ।

ਕੇਸ਼ਾਂ ਦੇ ਜੂੜੇ ਕਰਨ ਦਾ ਰਿਵਾਜ ਮੁੱਢ ਤੋਂ ਸੀਸ ਦੇ ਵਿਚਕਾਰ ਸੀ ਜਿਵੇਂ ਕਿ ਮਹਾਤਮਾ ਬੁਧ ਜੀ ਦੇ ਬੁੱਤਾਂ ਤੋਂ ਪ੍ਰਗਟ ਹੁੰਦਾ ਹੈ। ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਸ੍ਰੀ ਰਾਮ ਚੰਦਰ ਜੀ,

ਸ੍ਰੀ ਕ੍ਰਿਸ਼ਨ ਜੀ ਮਹਾਰਾਜ ਆਦਿਕ ਸਾਰੇ ਸੀਸ ਦੇ ਵਿਚਾਲੇ ਜੂੜਾ ਰੱਖਦੇ ਸਨ। ਇਹੋ ਰਿਵਾਜ ਰਿਖੀਆਂ ਵਿਚ ਸੀ। ਛੱਤਰੀ ਲੋਕ ਅਕਸਰ ਸੀਰ ਦੇ ਵਿਚਾਲੇ ਹੀ ਕੇਸਾਂ ਦਾ ਜੂੜਾ ਰੱਖਦੇ ਸਨ।

ਉਸ ਸਮੇਂ ਜੰਗੀ ਨਿਯਮਾਂ ਵਿਚ ਇਹ ਨੇਮ ਸੀ ਕਿ ਕਿਸੇ ਦਾ ਜੂੜਾ ਫੜਨ ਵਾਲਾ ਹਾਰਿਆ ਸਮਝਿਆ ਜਾਂਦਾ ਸੀ। ਕ੍ਰੋਧ ਨਾਲ ਜੂੜਾ ਫੜਨ ਵਾਲੇ ਦੇ ਹੱਥ ਕੱਟ ਦਿੱਤੇ ਜਾਂਦੇ ਸਨ। ਕੇਸ ਕੱਟਣੇ ਸੀਸ ਉਤਾਰਨ ਦੇ ਤੁਲ ਸਨ।

ਫਿਰ ਜਵਾਲ ਦਾ ਜ਼ਮਾਨਾ ਆਇਆ ਤਾਂ ਲੋਕੀਂ ਕੇਸਹੀਣ ਹੋਣ ਲੱਗ ਗਏ ਤੇ ਦੁਨੀਆ ਵਿਚ ਕੁ-ਧਰਮ ਫੈਲ ਗਿਆ। ਬ੍ਰਾਹਮਣ ਛੱਤਰੀ ਕੇਸਾਂ ਦਾ ਨੂਰ ਗਵਾ ਕੇ ਨੀਵੇਂ ਬਣੇ। ਦਾਸ ਰਚਿਤ 'ਕਕਾਰ ਅਤੇ ਕੇਸ਼ ਫਿਲਾਸਫ਼ੀ' ਦੋਵੇਂ ਗ੍ਰੰਥ-ਪੜ੍ਹੋ—ਲਾਲ ਸਿੰਘ।

ਸੌ ਸਾਖੀ ਵਿਚ ਸਾਫ਼ ਲਿਖਿਆ ਹੈ ਕਿ ਇਹ ਸਾਖੀਆਂ ਸੰਮਤ 1791 ਬਿਕ੍ਰਮੀ ਨੂੰ ਲਿਖੀਆਂ ਹਨ। 'ਸੰਮਤ ਬਿਕ੍ਰਮ ਭੂਪਤੀ ਸਤਰਾ ਸਤ ਨੌਂ ਏਕ।' ਇਹ ਵੀ ਹਵਾਲਾ ਮਿਲਦਾ ਹੈ ਕਿ ਸਤਾਰਾਂ ਸੌ ਇਕਾਸੀ ਮੇਂ ਸਾਖੀਆਂ ਲਿਖੀਆਂ ਸਨ। ਜਿਸ ਤੋਂ ਸਿਧ ਹੁੰਦਾ ਹੈ ਕਿ ਸੰਮਤ 1791 ਨੂੰ ਇਸ ਦੀ ਲਿਖਾਈ ਆਰੰਭ ਹੋਈ। ਸੰਮਤ ਦੇ ਲਿਖੇ ਜਾਣ 'ਤੇ ਵੀ ਕਹੀ ਜਾਣਾ ਕਿ ਇਹ ਸਾਖੀ ਗੁਰੂ ਜੀ ਦੇ ਸਮੇਂ ਬਣੀ ਹੈ, ਮਹਾਨ ਭੁੱਲ ਹੈ। ਕਈ ਸੱਜਣ ਇਸਨੂੰ ਹਿੰਦੂਆਂ ਦੇ ਗ੍ਰੰਥ ਭਵਿਸ਼ਤ ਪੁਰਾਣ ਦੀ ਮਾਨਿੰਦ ਮੰਨ ਕੇ ਆਉਣ ਵਾਲੇ ਸਮੇਂ ਦਾ ਹਾਲ ਦੱਸਦੇ ਰਹਿੰਦੇ ਹਨ। ਜੋ ਸਮੇਂ ਆਏ ਤੋਂ ਗ਼ਲਤ ਸਿੱਧ ਹੁੰਦੇ ਰਹੇ ਹਨ।

ਕਵੀਰਾਜ ਭਾਈ ਸੰਤੋਖ ਸਿੰਘ ਜੀ ਨੇ ਸੌ ਸਾਖੀ ਨੂੰ ਦਸਮ ਗੁਰੂ ਜੀ ਦੀ ਰਚਨਾ ਮੰਨ ਕੇ ਕਈ ਸਾਖੀਆਂ ਦੀ ਨਕਲ ਆਪਣੇ ਗ੍ਰੰਥ ਸੂਰਜ ਪ੍ਰਕਾਸ਼ ਵਿਚ ਲਿਖੀ ਜੋ ਅਤਿ ਦੁਖਦਾਈ ਗੱਲ ਸਿੱਧ ਹੁੰਦੀ ਹੈ। ਲਗਪਗ ਸਾਰੀ ਸੌ ਸਾਖੀ ਸੂਰਜ ਪ੍ਰਕਾਸ਼ ਵਿਚ ਕਵਿਤਾ ਵਿਚ ਮਿਲਦੀ ਹੈ। ਇਸੇ ਕਰਕੇ ਮਨਮਤ ਦੇ ਪ੍ਰਸੰਗ ਮਿਲਦੇ ਹਨ।

ਵਿਸ਼ਨੂੰ ਪੁਰਾਣ ਵਿਚ ਇੱਕ ਸਮੇਂ ਦਾ ਪੈਮਾਨਾ ਦਿੱਤਾ ਹੈ, ਉਸ ਦੀ ਨਕਲ ਅੱਗੇ ਦੇਂਦਾ ਹਾਂ। ਅੱਖ ਦੇ ਝਮਕਣ ਦੇ ਸਮੇਂ ਦਾ ਨਾਂਅ ਨਮੇਖ ਹੈ, ਪੰਦਰਾਂ ਨਮੇਖਾਂ ਦੀ ਇੱਕ ਕਾਸਠਾ, ਤੀਸ ਕਾਸਠਾ ਦੀ ਇੱਕ ਕਲਾ, ਬੀਸ ਕਲਾ ਦਾ ਇੱਕ ਮਹੂਰਤ, ਸਠਾਂ ਮਹੂਰਤਾਂ ਦਾ ਇੱਕ ਦਿਨ-ਰਾਤ। ਐਸੇ ਪੰਦਰਾਂ ਦਿਨਾਂ ਦਾ ਇੱਕ ਪੱਖ, ਦੋ ਪੱਖਾਂ ਦਾ ਮਹੀਨਾ। ਅਜਿਹੇ ਛੇ ਮਹੀਨਿਆਂ ਦਾ ਇੱਕ ਆਯਨ ਅਤੇ ਦੋ ਆਯਨਾਂ ਦਾ ਇੱਕ ਸਾਲ। ਇਹ ਪੁਰਾਣਾ ਹਿਸਾਬ ਸੀ। ਜੋਤਿਸ਼ ਵਿਦਿਆ ਦੇ ਗ੍ਰੰਥਾਂ ਵਿਚ ਅਠਾਰਾਂ ਨਮੇਖ ਦਾ ਕਾਸਠਾ, ਤੀਸ ਕਾਸਠੇ ਦੀ ਕਲਾ ਅਤੇ ਤੀਸ ਕਲਾ ਦਾ ਇੱਕ ਖਿਣ, ਅੱਗੇ ਬਾਰ੍ਹਾਂ ਖਿਣਾਂ ਦਾ ਮਹੂਰਤ। ਇਸ ਤਰ੍ਹਾਂ ਦੇ ਤੀਸ ਮਹੂਰਤਾਂ ਦਾ ਦਿਨ ਰਾਤ ਜਾਂ ਅਹੋਰਾਤ੍ਰ, ਪੰਦਰਾਂ ਅਹੋਰਾਤ੍ਰਾਂ ਦਾ ਇੱਕ ਪੱਖ, ਦੋ ਪੱਖਾਂ ਦਾ ਇੱਕ ਮਹੀਨਾ, ਦੋ ਮਹੀਨੇ ਦੀ ਰਿਤੂ ਜਾਂ ਰੁਤ, ਅੱਗੇ ਤਿੰਨ ਰੁੱਤਾਂ ਦਾ ਆਯਨ, ਦੋ ਆਯਨਾਂ ਦਾ ਇੱਕ ਸਾਲ। ਅੱਜਕੱਲ੍ਹ ਇਹ ਪੈਮਾਨੇ ਪ੍ਰਚਲਿਤ ਨਹੀਂ ਰਹੇ। ਇਸ ਤਰ੍ਹਾਂ ਦਾ ਹੋਰ ਹਿਸਾਬ ਵੀ ਹੈ।

ਜੈਸਾ ਕਿ ਪੰਦਰਾਂ ਨਮੇਖਾਂ ਦਾ ਇੱਕ ਵਿਸ਼ਾ, ਪੰਦਰਾਂ ਵਿਸ਼ੇ ਦਾ ਚਸਾ, ਤਿੰਨ ਚਸੇ ਦਾ ਇੱਕ ਪਲ, ਸਠਾਂ ਪਲਾਂ ਦੀ ਇੱਕ ਘੜੀ। ਅੱਠਾਂ ਪਹਿਰਾਂ ਭਾਵ ਸੱਠ ਘੜੀਆਂ ਦਾ ਇੱਕ ਦਿਨ-ਰਾਤ।





# ਬਹੁ ਪ੍ਰਕਾਰੀ ਮਨੌਤਾਂ

(1) ਹਿੰਦੂ ਧਰਮ ਵਿਚ ਗਣੇਸ਼ ਦੇਵਤੇ ਦੀ ਪੂਜਾ ਪ੍ਰਧਾਨ ਮੰਨੀ ਹੈ। ਹਰ ਕੰਮ ਵਿਚ ਗਣੇਸ਼ ਜੀ ਨੂੰ ਅੱਗੇ ਰੱਖਦੇ ਹਨ। ਦੱਸਿਆ ਹੈ ਕਿ ਗਣ ਨੂੰ ਮਾਰਨ ਕਰਕੇ ਇਸ ਦਾ ਨਾਂਅ ਗਣ-ਈਸ ਪਿਆ ਹੈ। ਸੁਕੰਦ ਪੁਰਾਣ ਵਿਚ ਇਕ ਲੇਖ ਹੈ ਕਿ ਗਣੇਸ਼ ਆਭਿਜਿਤ ਬ੍ਰਾਹਮਣ ਦੀ ਇਸਤਰੀ ਦੇ ਗਰਭ ਤੋਂ ਬ੍ਰਹਮਾ ਦੇ ਵੀਰਜ ਤੋਂ ਪੈਦਾ ਹੋਇਆ ਸੀ। ਜਿਸਨੂੰ ਗਣੇਸ਼ ਨੇ ਮਾਰਿਆ, ਉਸ ਦਾ ਨਾਂਅ ਗਣ ਸੀ। ਬ੍ਰਹਮ ਵਰਤ ਪੁਰਾਣ ਦਾ ਲੇਖ ਹੈ। ਇਸ ਤਰ੍ਹਾਂ ਹੈ ਕਿ ਵਿਸ਼ਨੂੰ ਦੇ ਵਰ ਨਾਲ ਪਾਰਬਤੀ ਦਾ ਪੁੱਤਰ ਗਣੇਸ਼ ਜਨਮਿਆ। ਸਾਰੇ ਦੇਵਤੇ ਉਸਨੂੰ ਵੇਖ ਕੇ ਖ਼ੁਸ਼ ਹੋਏ, ਉਪਰੰਤ ਪਾਰਬਤੀ ਨੇ ਸ਼ਨੀ ਨੂੰ ਬਾਲਕ ਵੇਖਣ ਹਿੱਤ ਬੁਲਾਇਆ। ਜਦੋਂ ਸ਼ਨੀ ਦੀ ਨਜ਼ਰ ਪਈ ਤਾਂ ਬਾਲਕ ਦਾ ਸੀਸ ਉਡ ਗਿਆ। ਪਾਰਬਤੀ ਵਿਰਲਾਪ ਕਰਨ ਲੱਗੀ ਤਾਂ ਵਿਸ਼ਨੂੰ ਨੇ ਇੱਕ ਹਥਨੀ ਦਾ ਸਿਰ ਕੱਟ ਕੇ ਗਣੇਸ਼ ਦੀ ਗਰਦਨ 'ਤੇ ਜੋੜ ਦਿੱਤਾ। ਉਸ ਦਾ ਨਾਂਅ ਗਣੇਸ਼ ਥਾਪ ਕੇ ਵਰ ਦਿੱਤਾ ਕਿ ਸਭ ਕਾਰਜਾਂ ਦੇ ਆਦਿ ਵਿਚ ਇਸ ਦੀ ਪੂਜਾ ਕੀਤੀ ਜਾਵੇ।

ਦੂਜੀ ਕਥਾ ਇਉਂ ਹੈ ਕਿ ਪਾਰਬਤੀ ਨੇ ਆਪਣੇ ਸਰੀਰ ਦੀ ਮੈਲ ਤੋਂ ਬਾਲਕ ਬਣਾ ਲਿਆ, ਉਸਨੂੰ ਦਰਵਾਜ਼ੇ 'ਤੇ ਪਹਿਰੇ 'ਤੇ ਬਿਠਾਇਆ। ਮਹਾਦੇਵ ਜਦੋਂ ਬਾਹਰੋਂ ਆਇਆ ਤਾਂ ਇਸ ਨੇ ਰੋਕਿਆ, ਮਹਾਦੇਵ ਨੇ ਓਪਰਾ ਆਦਮੀ ਸਮਝ ਕੇ ਉਸ ਦਾ ਸਿਰ ਤ੍ਰਿਸ਼ੂਲ ਨਾਲ ਕੱਟ ਦਿੱਤਾ। ਪਾਰਬਤੀ ਦਾ ਰੋਣਾ ਸੁਣ ਕੇ ਮਹਾਦੇਵ ਨੇ ਹਥਨੀ ਦਾ ਸਿਰ ਵੱਢ ਕੇ ਉਸ ਉੱਪਰ ਜੋੜ ਦਿੱਤਾ। ਨਾਂਅ ਗਣੇਸ਼ ਥਾਪਿਆ ਭਾਵ ਇਹ ਗਣਾਂ ਦਾ ਈਸ਼ਰ ਹੈ।

ਇਸੇ ਤਰ੍ਹਾਂ ਦੀ ਇੱਕ ਹੋਰ ਕਥਾ ਹੈ ਕਿ ਗਜ ਮੁਖ ਦੈਂਤ ਨਾਲ ਗਣੇਸ਼ ਦਾ ਜੰਗ ਹੋਇਆ। ਗਣੇਸ਼ ਜੀ ਨੇ ਉਸ ਗਜ ਮੁਖ ਨੂੰ ਤੀਰ ਨਾਲ ਜ਼ਖ਼ਮੀ ਕਰਕੇ ਚੂਹਾ ਬਣਾ ਦਿੱਤਾ ਅਤੇ ਆਪਣੀ ਸਵਾਰੀ ਲਈ ਰੱਖਿਆ। ਸੋ ਗਣੇਸ਼ ਦੀ ਸਵਾਰੀ ਤਸਵੀਰਾਂ ਵਿਚ ਚੂਹਾ ਵਿਖਾਇਆ ਜਾਂਦਾ ਹੈ।

ਇਸੇ ਤਰ੍ਹਾਂ ਇੱਕ ਹੋਰ ਕਥਾ ਹੈ ਕਿ ਪੰਡਿਤ ਪਰਸ ਰਾਮ ਇੱਕ ਵੇਰੀ ਮਹਾਦੇਵ ਨੂੰ ਮਿਲਣ ਗਿਆ। ਗਣੇਸ਼ ਜੋ ਪਹਿਰੇ 'ਤੇ ਸੀ, ਰੋਕਿਆ। ਪਰਸ ਰਾਮ ਨੇ ਸ਼ਿਵ ਜੀ ਦੇ ਦਿੱਤੇ ਹੋਏ ਕੁਹਾੜੇ ਨਾਲ ਵਾਰ ਕਰ ਦਿੱਤਾ ਅੱਗੋਂ ਗਣੇਸ਼ ਜੀ ਦਾ ਦੰਦ ਟੁੱਟ ਗਿਆ। ਏਸੇ ਕਾਰਨ ਗਣੇਸ਼ ਦੀ

ਮਹਿਮਾ ਕਰਨ ਵਾਲੇ ਉਸ ਨੂੰ ਏਕ ਦੰਤ ਜਾਂ ਇੱਕ ਰਦਨ ਵਾਲਾ ਪੁਕਾਰਦੇ ਹਨ। ਸੁਕੰਦ ਪੁਰਾਣ ਦੇ ਗਣੇਸ਼ ਖੰਡ ਵਿਚ ਇੱਕ ਇਉਂ ਕਥਾ ਹੈ ਕਿ ਵਰੇਣਯ ਰਾਜੇ ਦੀ ਰਾਣੀ ਪੁਸ਼ਪਕਾ ਦੇ ਗਰਭ ਥੀਂ ਗਣੇਸ਼ ਜਨਮਿਆ ਸੀ। ਇਸ ਦੀ ਸ਼ਕਲ ਨੂੰ ਵੇਖ ਕੇ ਰਾਜਾ ਡਰ ਗਿਆ। ਇਸ ਨੂੰ ਪਾਰਸ਼ਠ ਮੁਨੀ ਦੇ ਆਸ਼ਰਮ ਕੋਲ ਸੁੱਟ ਆਇਆ। ਉਸ ਮੁਨੀ ਦੀ ਇਸਤਰੀ ਦੀਪਵਤਲਾ ਨੇ ਇਸਨੂੰ ਪਾਲ ਲਿਆ। ਇਸ ਕਰਕੇ ਗਣੇਸ਼ ਦਾ ਨਾਂਅ ਦਿਵ ਮਾਤਰ ਵੀ ਆਉਂਦਾ ਹੈ।

ਪੁਰਾਣਾਂ ਅਨੁਸਾਰ ਇਹ ਕਥਾ ਵੀ ਹੈ ਕਿ ਗਣੇਸ਼ ਅਤਿ ਛੇਤੀ ਲਿਖਣ ਵਾਲਾ ਲਿਖਾਰੀ ਹੈ ਅਤੇ ਮਹਾਭਾਰਤ ਦੀ ਪਹਿਲੀ ਪੋਥੀ ਗਣੇਸ਼ ਨੇ ਲਿਖੀ ਸੀ। ਪੰਡਿਤ ਵਿਆਸ ਜੀ ਬੋਲਦੇ ਸਨ—ਗਣੇਸ਼ ਲਿਖਦਾ ਸੀ। ਗਣੇਸ਼ ਦਾ ਜਨਮ ਦਿਨ ਮਾਘ ਸੁਦੀ ਚੌਥ ਨੂੰ ਗਣੇਸ਼ ਚਤੁਰਥੀ ਨਾਂਅ ਲੈ ਕੇ ਮਨਾਉਂਦੇ ਹਨ। ਗਣੇਸ਼ ਦੀਆਂ ਚਾਰ ਬਾਹਾਂ ਹਨ ਜਿਨ੍ਹਾਂ ਵਿਚ ਸੰਖ, ਚੱਕਰ ਅਤੇ ਪਦਮ ਵਿਖਾਇਆ ਹੈ। ਦੱਖਣ ਵੱਲ ਇਸ ਦੀ ਵੱਧ ਪੂਜਾ ਹੈ। ਵੱਡਾ ਲਿਖਾਰੀ ਹੋਣ ਕਰਕੇ ਬਾਣੀਏਂ ਲੋਕ ਵਹੀਆਂ 'ਤੇ ਗਣੇਸ਼ ਦਾ ਚਿੰਨ੍ਹ ਉਕਰਦੇ ਹਨ।

(2) ਕੁਝ ਲੋਕ ਸੀਤਲਾ ਨਾਂਅ ਹੇਠਾਂ ਇੱਕ ਦੇਵੀ ਦੀ ਪੂਜਾ ਕਰਦੇ ਹਨ। ਇਸੇ ਨੂੰ ਮਹਾਮਾਈ ਜਾਂ ਮਾਤਾ ਰਾਣੀ ਵੀ ਕਿਹਾ ਜਾਂਦਾ ਹੈ, ਭਾਰਤ ਵਿਚ ਇਸ ਦੇ ਲੱਖਾਂ ਪੂਜ ਸਥਾਨ ਵੇਖੀਦੇ ਹਨ। ਛੋਟੀ ਕਿਸਮ ਦੀ ਮੱਠੀ ਜਾਂ ਮੱਠ ਅਨੇਕਾਂ ਬਣਾਏ ਜਾਂਦੇ ਹਨ। ਆਮ ਪਿੰਡਾਂ ਵਿਚ ਵੀ ਬਹੁਤ ਹਨ।20-50 ਇੱਟਾਂ ਨਾਲ ਭਰੀ ਰਚਨਾ ਹੋ ਜਾਂਦੀ ਹੈ।ਅੰਮ੍ਰਿਤਸਰ ਸੀਤਲਾ ਦਾ ਇੱਕ ਭਾਰੀ ਮੰਦਰ ਵੀ ਹੈ। ਹੋਰ ਥਾਵੀਂ ਵੀ ਵੱਡੇ-ਵੱਡੇ ਮੰਦਰ ਹਨ। ਇਸ ਦੀ ਪੂਜਾ ਚੀਚਕ (ਮਾਤਾ) ਨਿਕਲਣ ਸਮੇਂ ਵੱਧ ਤੋਂ ਵੱਧ ਹੁੰਦੀ ਹੈ। ਚੀਚਕ ਬੱਚਿਆਂ ਨੂੰ ਵੱਧ ਹੁੰਦੀ ਹੈ। ਅਕਸਰ ਹਿੰਦੂ ਇਸਤਰੀਆਂ ਫੱਗਣ ਜਾਂ ਚੇਤਰ ਦੇ ਹਨ੍ਹੇਰੇ ਪੱਖ ਵਿਚ ਪਹਿਲੇ ਮੰਗਲਵਾਰ ਨੂੰ ਗੁਲਗਲੇ, ਕੜਾਹ, ਪਲਾਓ ਆਦਿ ਮਿੱਠੀਆਂ ਰੋਟੀਆਂ ਸੋਮਵਾਰ ਦੀ ਰਾਤ ਨੂੰ ਪਕਾ ਕੇ ਮੰਗਲਵਾਰ ਨੂੰ ਸੀਤਲਾ (ਮਸਾਣੀ) 'ਤੇ ਚੜ੍ਹਾਂਦੀਆਂ ਹਨ।ਸੋਮਵਾਰ ਦੀ ਰਾਤ ਵਰਤ ਰੱਖਦੀਆਂ ਹਨ। ਇਸ ਤਿਉਹਾਰ ਦਾ ਨਾਂਅ "ਬਾਸੀਅੜਾ" ਹੈ।

ਚੀਚਕ ਦੇਵੀ ਦੀ ਸ਼ਕਲ ਵੀ ਤਸਵੀਰਾਂ ਖਿੱਚ ਕੇ ਵਿਖਾਈ ਜਾਂਦੀ ਹੈ। ਇਸ ਦਾ ਰੂਪ-ਰੰਗ ਸੁਨਹਿਰੀ ਅਤੇ ਖੋਤੇ ਦੀ ਸਵਾਰੀ, ਹੱਥ ਵਿਚ ਝਾੜੂ ਅਤੇ ਮੱਥੇ ਉੱਪਰ ਛੱਜ (ਦਾਣੇ ਛੱਟਣ ਵਾਲਾ) ਅਤੇ ਸੂਹੇ (ਲਾਲ) ਰੰਗ ਦੇ ਵਸਤਰ ਵਿਖਾਏ ਜਾਂਦੇ ਹਨ। ਜਿਸ ਬਾਲਕ ਦੇ ਚੇਚਕ ਨਿਕਲਦੀ ਹੈ, ਉਸਨੂੰ ਮਾਤਾ ਰਾਣੀ ਦਾ ਖੋਤੜਾ ਕਹਿੰਦੇ ਹਨ। ਸੀਤਲਾ ਦਾ ਨਾਂਅ ਮਸਾਣੀ ਵੀ ਹੈ, ਇਸ ਦੀ ਪੂਜਾ ਦਾ ਖ਼ਾਸ ਦਿਨ ਚੇਤਰ ਦੀ ਅਠਵੀਂ ਨੀਯਤ ਹੈ, ਜਿਸ ਨੂੰ 'ਸੀਤਲਾ ਅਸ਼ਟਮੀ' ਕਹਿੰਦੇ ਹਨ। ਚੀਚਕ ਗਰਮ ਦੇਸ਼ਾਂ ਵਿਚ ਵੱਧ ਨਿਕਲਦੀ ਹੈ, ਇਹ ਛੂਤ ਦੀ ਬੀਮਾਰੀ ਵੀ ਹੈ। ਲਾਗ ਨਾਲ ਹੋਰ ਬੱਚਿਆਂ ਨੂੰ ਵੀ ਚਿੰਪੜ ਜਾਂਦੀ ਹੈ। ਬੱਚਿਆਂ ਨੂੰ ਵੱਖ-ਵੱਖ ਰੱਖਣਾ ਜ਼ਰੂਰੀ ਹੁੰਦਾ ਹੈ ਪਰ ਮੁੱਖ ਇਲਾਜ ਟੀਕਾ ਹੀ ਹੈ ਤਾਂ ਤੇ ਬੱਚਿਆਂ ਨੂੰ ਟੀਕਾ ਲਗਵਾਉਣਾ ਲਾਜ਼ਮੀ ਹੈ।

(3) ਗੁੱਗਾ ਜਾਂ ਗੌਗਾ ਨਾਂਅ ਦਾ ਇੱਕ ਪੁਰਸ਼ ਪਿੰਡ ਓਡੇਰੋ (ਬੀਕਾਨੇਰ) ਵਿਚ ਹੋਇਆ ਹੈ। ਇਹ ਪਹਿਲਾਂ ਚੌਹਾਨ ਰਾਜਪੂਤ ਹਿੰਦੂ ਸੀ, ਪਿਛੋਂ ਇਹ ਮੁਸਲਮਾਨ ਬਣ ਗਿਆ ਸੀ। ਸੱਪ ਲੜੇ ਦਾ ਚੰਗਾ ਇਲਾਜ ਕਰਦਾ ਸੀ। ਲੋਕੀਂ ਇਸ ਨੂੰ ਸ਼ੇਸ਼ਨਾਗ (ਸਰਪ) ਦਾ ਅਵਤਾਰ ਕਹਿਣ ਲੱਗ ਪਏ। ਇਹ ਤੈਹਰ ਨਾਮੀ ਨਗਰ ਵਿਚ ਸਵਰਗਵਾਸ ਹੋਇਆ, ਲੋਕ ਉੱਥੇ ਇਸ

ਦੀ ਕਬਰ ਬਣਾ ਕੇ ਉਸਨੂੰ ਗੁੱਗੇ ਦੀ ਮੜ੍ਹੀ ਕਹਿ ਕੇ ਪੂਜਣ ਲੱਗ ਪਏ ਅਤੇ ਇਸ ਦਾ ਜਨਮ ਦਿਨ ਭਾਦੋਂ ਵਦੀ ਨੌਮੀ ਨੂੰ ਮਨਾਉਣ ਲੱਗ ਪਏ। ਮੇਲਾ ਲੱਗਣਾ ਸ਼ੁਰੂ ਹੋ ਗਿਆ। ਅਕਸਰ ਹਰੀਜਨ ਡੌਰੂ ਵਜਾ ਕੇ ਇਸ ਦਾ ਜਸ ਕਰਦੇ ਹਨ। ਇਸ ਬਾਰੇ ਇੱਕ ਕਥਾ ਹੈ ਕਿ ਵਾਛ੍ਹ ਨਾਂਅ ਦੀ ਇੱਕ ਰਾਜਪੂਤ ਲੜਕੀ ਨੂੰ ਗੋਰਖ ਨਾਥ ਜੋਗੀ ਨੇ ਸੰਤਾਨ ਲਈ ਗੁੱਗਲ ਬਣਾ ਕੇ ਦਿੱਤੀ ਸੀ। ਜੋ ਪੁੱਤਰ ਜਨਮਿਆ ਉਸ ਦਾ ਨਾਂਅ ਗੁੱਗਾ ਪ੍ਰਸਿੱਧ ਹੋ ਗਿਆ। ਗੁੱਗੇ ਦੀ ਇਸਤਰੀ ਦਾ ਨਾਂਅ ਸਿਰਿਯਾਲ ਅਤੇ ਉਸ ਦੇ ਘੋੜੇ ਦਾ ਨਾਂਅ ਜਵਾਦਿਆ ਸੀ। ਹਰੀਜਨ ਇਨ੍ਹਾਂ ਦਾ ਵੀ ਯਸ਼ ਗਾਉਂਦੇ ਹਨ। ਜੌੜੇ ਭਰਾਵਾਂ ਵਿਚ ਜੰਗ ਦੇ ਵੀ ਪ੍ਰਸੰਗ ਹਨ। ਵੇਖੋ ਵੇਖੀ ਪੰਜਾਬ ਵਿਚ ਸੈਂਕੜੇ ਮੜ੍ਹੀਆਂ ਬਣ ਗਈਆਂ। ਸੇਵੀਆਂ, ਦੁਧ, ਆਟਾ ਆਦਿਕ ਮੜ੍ਹੀ 'ਤੇ ਚੜ੍ਹਾਉਂਦੇ ਹਨ। ਮੜ੍ਹੀ ਦੇ ਭਗਤ ਹਿੰਦੂ ਜੱਟ ਆਦਿ ਹੁੰਦੇ ਹਨ। ਜੋ ਲੋਹੇ ਦੀਆਂ ਜ਼ੰਜੀਰਾਂ ਨਾਲ ਪਿੰਡੇ ਨੂੰ ਛੜੀਆਂ ਮਾਰ ਕੇ ਖੇਡਦੇ ਹਨ, ਉਨ੍ਹਾਂ ਨੂੰ ਗੁੱਗੇ ਦਾ ਭਗਤ ਕਹਿੰਦੇ ਹਨ।

(8) ਪੰਜਾਬ ਵਿਚ ਸੁਲਤਾਨੀਏ ਭਾਵ ਸੁਲਤਾਨ ਪੀਰ ਦੇ ਲੱਖਾਂ ਪੁਜਾਰੀ ਹਨ। ਪੰਜਾਬ ਵਿਚ ਸੈਂਕੜੇ ਪੀਰਖਾਨੇ ਭਾਵ ਸੁਲਤਾਨ ਦੇ ਮੱਠ ਵੇਖੇ ਜਾਂਦੇ ਹਨ। ਸੁਲਤਾਨ ਦਾ ਅਸਲ ਨਾਂਅ ਸੱਯਦ ਅਹਿਮਦ ਸੀ। ਇਹ ਪਰਿਵਾਰ ਬਗਦਾਦ ਤੋਂ ਚੱਲ ਕੇ ਜ਼ਿਲ੍ਹਾ ਮੁਲਤਾਨ ਦੇ ਇੱਕ ਪਿੰਡ ਸਿਆਲਕੋਟ ਵਿਚ ਆਬਾਦ ਹੋਇਆ। ਇਹ ਪਿੰਡ ਮੁਲਤਾਨ ਸ਼ਹਿਰ ਤੋਂ ਬਾਰ੍ਹਾਂ ਕੁ ਮੀਲਾਂ 'ਤੇ ਹੈ। ਇਹ ਸਮਾਂ ਸੰਨ 1210 ਈਸਵੀ ਦਾ ਸੀ। ਇਸ ਨੂੰ ਇੱਕ ਦਾਨੀ ਨਾਂਅ ਦੀ ਜੱਟੀ ਨੇ ਪ੍ਰਸਿੱਧ ਕਰ ਦਿੱਤਾ ਕਿ ਇਸ ਦੇ ਵਰ ਨਾਲ ਮੇਰੇ ਪੁੱਤਰ ਹੋਇਆ ਹੈ। ਵੈਸੇ ਸੁਲਤਾਨ ਬਾਦਸ਼ਾਹੀ ਖਿਤਾਬ ਹੈ ਜਿਵੇਂ ਕਿ ਸੁਲਤਾਨ ਮਹਿਮੂਦ ਗਜ਼ਨਵੀ ਸੀ। ਸੱਯਦ ਅਹਿਮਦ ਦੀ ਉਪਾਸਨਾ ਸ਼ੁਰੂ ਹੋ ਗਈ, ਇਸ ਦੀ ਮਹਿਮਾ ਵਿਚ ਲਾਲਾਂ ਵਾਲਾ, ਸਖੀ ਸਰਵਰ, ਲੱਖ ਦਾਤਾ ਆਦਿ ਨਾਂਅ ਲਏ ਜਾਣ ਲੱਗੇ। ਥਾਂ-ਥਾਂ ਪੀਰਖਾਨੇ ਬਣਦੇ ਗਏ। ਸਵਾ ਮਣ ਮਿੱਠੇ ਆਟੇ ਦਾ ਰੋਟ 'ਜ਼ਮੀਨ 'ਤੇ ਅਗਨੀ ਨਾਲ ਪਕਾ ਕੇ 'ਗੁੜ ਦੇ ਸ਼ਰਬਤ ਨਾਲ ਚੋਪੜ ਕੇ' ਸੁੱਖ ਕੇ ਵੰਡ ਖਾਂਦੇ ਹਨ। ਮੁਸਲਮਾਨ ਭਿਰਾਈ ਢੋਲ ਵਜਾ ਕੇ ਟਾਹਰਾਂ ਦਿੰਦੇ ਹਨ—'ਜਿਸ ਨੂੰ ਦਰੂਦ ਪੜ੍ਹਨਾ ਆਖਦੇ ਹਨ।' ਸੁੱਚ ਜੂਠ ਦਾ ਕੋਈ ਪ੍ਰਹੇਜ਼ ਨਹੀਂ ਰੱਖਦੇ। ਪੰਜਾਬ ਵਿਚ ਕਈ ਲੱਖ ਸੁਲਤਾਨੀਆਂ ਹਨ, (ਉਪਾਸ਼ਕ ਹਨ) ਮੁਸਲਮਾਨ ਇਸ ਪੀਰ ਨੂੰ ਨਹੀਂ ਮੰਨਦੇ। ਇਸ ਪ੍ਰਥਾਇ ਗੁਰਵਾਕ ਹਨ :

*ਨਾਨਕ ਪੀਠਾ ਪਕਾ ਸਾਜਿਆ ਧਰਿਆ ਆਨਿ ਮਉਜੂਦੁ ॥*
*ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥*
*ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ ॥*
*ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ ॥* (ਮਾਰੂ ਮਹਲਾ ੫)

ਭਿਰਾਈ ਜੋ ਟਾਹਰ ਦਿੰਦਾ ਹੈ ਉਸ ਕਲਾਮ ਦਾ ਨਾਂਅ 'ਦਰੂਦ' ਹੈ, ਦਰੂਦ ਪੜ੍ਹੇ ਬਿਨਾਂ ਕੋਈ ਨਹੀਂ ਖਾ ਸਕਦਾ। ਭਿਰਾਈ ਮੁਸਲਮਾਨ ਢੋਲ ਵਜਾ ਕੇ ਟਾਹਰਾਂ ਦਿੰਦੇ ਤੇ ਯਾਤਰਾ ਕਰਾਉਂਦੇ ਹਨ। ਸੁਲਤਾਨ ਦੀ ਸੱਯਦ ਅਹਿਮਦ, ਲਾਲਾਂ ਵਾਲਾ, ਸਖੀ ਸਰਵਰ, ਲੱਖ ਦਾਤਾ ਆਦਿ ਨਾਵਾਂ ਨਾਲ ਵਡਿਆਈ ਕਰਦੇ ਹਨ। ਵੀਰਵਾਰ ਨੂੰ ਜਾਗਾ ਕਰਕੇ ਚੌਂਕੀਆਂ ਭਰਦੇ ਹਨ। ਪੀਰਖ਼ਾਨਿਆਂ ਵਿਚ ਜਾਂਦੇ ਹਨ। ਇਸ ਨੂੰ ਇਹ ਲੋਕ ਨਿਗਾਹੇ ਵਾਲਾ ਪੀਰ ਕਹਿੰਦੇ ਹਨ। ਇਸ ਦੀ ਕਬਰ ਪਿੰਡ ਨਿਗਾਹਾ, ਜ਼ਿਲ੍ਹਾ ਗਾਜ਼ੀਪੁਰ ਵਿਚ ਹੈ। ਦੱਸਿਆ ਗਿਆ ਹੈ ਕਿ ਇਹ ਤੇਰ੍ਹਵੀਂ ਈਸਵੀ ਵਿਚ ਬਣੀ ਸੀ। ਉਥੇ ਇਸ ਦੀ ਇਸਤਰੀ ਬੀਬੀ 'ਬਾਈ' ਦੀ

ਵੀ ਕਬਰ ਹੈ। ਦੋਨਾਂ ਦੀ ਪੂਜਾ ਹੁੰਦੀ ਹੈ, ਇਸ ਥਾਂ ਤੋਂ ਉਤਰ ਕੇ ਜ਼ਿਲ੍ਹੇ ਮੁਲਤਾਨ ਦਾ ਪੀਰਖਾਨਾ ਪ੍ਰਸਿੱਧ ਹੈ ਜੋ 'ਧੌਂਕਲ' ਪਿੰਡ ਵਿਚ ਹੋਣ ਕਰਕੇ ਇਸ ਨੂੰ ਧੌਂਕਲੀਆਂ ਪੀਰ ਵੀ ਕਹਿੰਦੇ ਹਨ। ਮਲੇਰਕੋਟਲੇ ਦਾ ਪੀਰ ਵੀ ਅਜਿਹਾ ਹੀ ਮੰਨੀਦਾ ਹੈ। ਇੱਥੇ ਬੱਕਰੇ 'ਮੁਰਗੇ' ਕੁਰਬਾਨੀ ਲਈ ਦਿੰਦੇ ਹਨ। ਵੱਧ ਪੁਜਾਰੀ ਪੰਜਾਬ ਵਿਚ ਹਨ। ਪੀਰਖਾਨੇ ਸੈਂਕੜੇ ਪਿੰਡਾਂ ਵਿਚ ਪੂਜੇ ਜਾਂਦੇ ਹਨ, ਕਈਆਂ ਦੇ ਨਾਂਅ ਜ਼ਮੀਨਾਂ ਵੀ ਹਨ।

ਗਰੁੜ ਪੁਰਾਣ ਦੀ ਕਥਾ ਹਿੰਦੂ ਲੋਕ ਵੱਡੀ ਸ਼ਰਧਾ ਨਾਲ ਸੁਣਦੇ ਹਨ। ਦੱਸਿਆ ਹੈ ਕਿ ਵਿਨਤਾਂ ਦੇ ਉਦਰ ਤੋਂ ਕਸ਼ਯਪ ਦਾ ਪੁੱਤਰ ਗਰੁੜ ਸੀ ਪਰ ਆਮ ਲੋਕੀਂ ਨੀਲ ਕੰਠ ਨਾਮੀਂ ਪੰਛੀ ਨੂੰ ਗਰੁੜ ਸਮਝ ਕੇ ਪੂਜਦੇ ਹਨ ਕਿ ਇਹ ਰਾਮ ਜੀ ਦਾ ਘੋੜਾ ਹੈ। ਗਰੁੜ ਨੂੰ ਵਿਸ਼ਨੂੰ ਜੀ ਦਾ ਵਾਹਨ (ਸਵਾਰੀ) ਅਤੇ ਪੰਛੀਆਂ ਦਾ ਰਾਜਾ ਦੱਸਿਆ ਹੈ। ਇਸ ਦਾ ਅੱਧਾ ਸਰੀਰ ਪੰਛੀ ਅਤੇ ਉਪਰਲਾ ਹਿੱਸਾ ਮੁਖ ਸਿਰ ਆਦਿਕ ਮਨੁੱਖੀ ਸ਼ਕਲ ਦਾ ਹੈ। ਇੱਕ ਕਥਾ ਮਹਾਭਾਰਤ ਗ੍ਰੰਥ ਵਿਚ ਵੀ ਆਉਂਦੀ ਹੈ ਕਿ ਜਿਸ ਵੇਲੇ ਗਰੁੜ ਇੰਦਰ ਆਦਿਕ ਦੇਵਤਿਆਂ ਨੂੰ ਫ਼ਤਹਿ ਕਰਕੇ ਸਵਰਗਾਂ ਤੋਂ ਅੰਮ੍ਰਿਤ ਲੈ ਕੇ ਆਇਆ ਸੀ ਤਾਂ ਵਿਸ਼ਨੂੰ ਨੇ ਪ੍ਰਸੰਨ ਹੋ ਕੇ ਕਿਹਾ ਕਿ ਤੂੰ ਮੇਰੇ ਕੋਲੋਂ ਵਰ ਮੰਗ। ਗਰੁੜ ਨੇ ਕਿਹਾ ਮੈਂ ਸਦਾ ਹੀ ਆਪ ਦੇ ਉੱਪਰ ਰਹਾਂ। ਵਿਸ਼ਨੂੰ ਨੇ ਇਹੋ ਬਾਤ ਮੰਨ ਲਈ। ਪਰੰਤੂ ਪਿੱਛੋਂ ਗਰੁੜ ਨੇ ਸੋਚਿਆ ਕਿ ਇਹ ਤਾਂ ਵਿਸ਼ਨੂੰ ਜੀ ਦੀ ਬੇਅਦਬੀ ਹੋ ਗਈ ਹੈ, ਜਿਸ 'ਤੇ ਗਰੁੜ ਨੇ ਵਿਸ਼ਨੂੰ ਨੂੰ ਕਿਹਾ ਕਿ ਆਪ ਮੇਰੇ ਕੋਲੋਂ ਵਰ ਮੰਗ ਲਵੋ। ਵਿਸ਼ਨੂੰ ਨੇ ਕਿਹਾ ਕਿ ਤੂੰ ਮੇਰੀ ਸਵਾਰੀ ਬਣ ਜਾ। ਪਿਛੋਂ ਚਿੰਤਾ ਜਾਂ ਵਿਪਤਾ ਇਹ ਹੋਈ ਕਿ ਦੋਨਾਂ ਨੂੰ ਇੱਕ ਦੂਜੇ ਤੋਂ ਹੇਠਾਂ ਹੋਣਾ ਪਿਆ, ਮੰਗੇ ਹੋਏ ਵਰ ਟਲ ਨਹੀਂ ਸਕਦੇ ਸਨ, ਬਹੁਤ ਔਖ ਹੋ ਗਈ।



ਅਖ਼ੀਰੀ ਫ਼ੈਸਲਾ ਹੋਇਆ ਕਿ ਗਰੁੜ ਵਿਸ਼ਨੂੰ ਦੇ ਰੱਥ ਦੀ ਧੁਜਾ (ਝੰਡਾ) 'ਤੇ ਰਹੇ, ਵਿਸ਼ਨੂੰ ਦੇ ਰੱਥ ਉੱਪਰ ਇਸ ਦੀ ਤਸਵੀਰ ਵਿਖਾਈ ਜਾਂਦੀ ਹੈ ਅਤੇ ਹੇਠਲਾ ਹਿੱਸਾ ਸਵਾਰੀ (ਬਾਹਨੀ) ਬਣ ਗਿਆ, ਸੋ ਵਿਸ਼ਨੂੰ ਦੀ ਸਵਾਰੀ ਗਰੁੜ ਬਣ ਗਿਆ।

ਹਜ਼ਰਤ ਮੂਸਾ ਨੇ ਮਾਸ ਬਾਰੇ ਫ਼ਰਮਾਇਆ ਹੈ : 'ਜੋ ਪਸ਼ੂ ਉਗਾਲੀ (ਜੁਗਾਲੀ) ਨਹੀਂ ਕਰਦੇ ਅਤੇ ਜਿਨ੍ਹਾਂ ਦੇ ਖੁਰ (ਪੈਰ), ਫਟੇ ਹੋਏ ਨਹੀਂ ਹਨ, ਉਨ੍ਹਾਂ ਨੂੰ ਪੈਗੰਬਰ ਮੂਸਾ ਨੇ ਅਪਵਿੱਤਰ ਮੰਨਿਆ ਹੈ, ਸੂਰ ਨੂੰ ਅਪਵਿੱਤਰਾਂ ਵਿਚ ਸ਼ਾਮਲ ਕੀਤਾ ਹੈ। ਯਹੂਦੀ ਲੋਕ ਇਸ ਅਨੁਸਾਰ ਵਰਤੋਂ ਕਰਦੇ ਹਨ। ਹਜ਼ਰਤ ਮੂਸਾ ਨੂੰ ਅੰਜੀਲ ਅਤੇ ਕੁਰਾਨ ਵਿਚ ਪੈਗੰਬਰ ਮੰਨਿਆ ਹੈ। ਕੁਰਾਨ ਵਿਚ ਕੇਵਲ ਸੂਰ ਦੇ ਮਾਸ ਨੂੰ ਅਪਵਿੱਤਰ ਮੰਨਿਆ ਹੈ।

(ਸੂਰਤ ਬਕਰ ਆਇਤ 71)

ਕੁਰਾਨ ਵਿਚ ਲਿਖਿਆ ਹੈ, ਰੱਬ ਦੇ ਨਾਂਅ ਤੋਂ ਬਿਨਾਂ ਹੋਰ ਕਿਸੇ ਦਾ ਨਾਂਅ ਲੈ ਕੇ ਜੋ ਜੀਵ ਜ਼ਿਬਾਹ ਕੀਤਾ ਜਾਵੇ, ਉਹ ਹਰਾਮ ਹੈ। (ਸੂਰਤ ਅਨਆਮ ਆਇਤ 109) ਇਸੇ ਭਾਵਨਾ ਅਨੁਸਾਰ ਆਪਣਾ ਕਤਲ ਕੀਤਾ ਅਤੇ ਦੂਜੇ ਦਾ ਕਤਲ ਕੀਤਾ ਹਰਾਮ ਮੰਨਿਆ ਹੈ। ਕੁਰਾਨ ਵਿਚ ਆਉਂਦਾ ਹੈ, 'ਤੁਹਾਡੇ ਵਾਸਤੇ ਹਰਾਮ ਕੀਤਾ ਹੈ ਮੁਰਦਾਰ ਲਹੂ ਅਤੇ ਸੂਰ ਦਾ ਮਾਸ, (ਸੂਰਤ ਬਕਰ ਆਇਤ (173) ਮੁਸਲਮਾਨ ਲਹੂ ਨੂੰ ਮਾਸ ਥੀਂ ਜੁਦਾ ਕਰ ਦਿੰਦੇ ਹਨ। ਸੂਫ਼ੀ ਮੁਸਲਮਾਨ ਮਾਸ ਤੋਂ ਪ੍ਰਹੇਜ਼ ਰੱਖਦੇ ਹਨ।





# ਧਰਤੀ ਦੀ ਵਾਕਫ਼ੀ

ਇਸ ਸੰਸਾਰ ਵਿਚ ਅਜੇ ਤੱਕ ਕਿੰਨੀ ਹੀ ਧਰਤੀ ਐਸੀ ਹੈ ਜਿਥੇ ਮਨੁੱਖਾਂ ਦੇ ਪੈਰ ਨਹੀਂ ਪਏ। ਕਈ ਥਾਂ ਐਸੇ ਹਨ ਜਿਥੇ ਕੋਈ ਵੀ ਜਾਨਵਰ ਨਹੀਂ ਰਹਿੰਦਾ। ਮਨੁੱਖਾਂ ਨੇ ਅਜੇ ਤੱਕ ਇਕੋ ਬ੍ਰਹਿਮੰਡ ਦਾ ਭੇਦ ਨਹੀਂ ਪਾਇਆ। ਕਰਤਾਰ ਦੀ ਰਚਨਾ ਵਿਚ ਅਜਿਹੇ ਕਰੋੜਾਂ ਬ੍ਰਹਿਮੰਡ ਹਨ। "ਕੋਟ ਬ੍ਰਹਿਮੰਡ ਕੋ ਠਾਕਰ ਸੁਆਮੀ, ਸਰਬ ਜੀਆ ਕਾ ਦਾਤਾ ਰੇ॥" ਸੰਸਕ੍ਰਿਤ ਦੇ ਵਿਦਵਾਨਾਂ ਨੇ ਇਸ ਧਰਤੀ ਦਾ ਪ੍ਰਮਾਣ ਪੰਜਾਹ ਕਰੋੜ ਜੋਜਨ ਮੰਨਿਆ ਹੈ।

ਸੰਸਾਰ ਦਾ ਪਾਣੀ ਪੰਜਾਂ ਭਾਗਾਂ ਵਿਚ ਵੰਡਿਆ ਹੈ ਜਿਵੇਂ ਕਿ—ਥਿਰ ਮਹਾਸਾਗਰ ਸੱਤ ਕਰੋੜ ਪੰਜਾਹ ਲੱਖ ਮਰੱਬਾ ਮੀਲ। ਓਕਯਾਨੂਸ, ਤਿੰਨ ਕਰੋੜ ਪੰਜਾਬ ਲੱਖ ਮਰੱਬਾ ਮੀਲ। ਹਿੰਦ ਮਹਾਸਾਗਰ ਦਾ ਆਕਾਰ ਦੋ ਕਰੋੜ ਪੰਜਾਹ ਲੱਖ ਮਰੱਬਾ ਮੀਲ ਅਤੇ ਦੱਖਣੀ ਹਿਮ ਸਾਗਰ ਅੱਸੀ ਲੱਖ ਮਰੱਬਾ ਮੀਲ ਅਤੇ ਉਤਰੀ ਹਿੰਦ ਸਾਗਰ ਪੰਜਾਬ ਲੱਖ ਮਰੱਬਾ ਮੀਲ ਹੈ। ਸੰਸਾਰ ਵਿਚ ਪਹਾੜਾਂ ਦੀ ਸਭ ਤੋਂ ਉੱਚੀ ਚੋਟੀ ਮਾਊਂਟ ਐਵਰੈਸਟ ਹੈ ਜੋ ਕਿ ਉਨੱਤੀ ਹਜ਼ਾਰ ਦੋ ਫੁਟ ਉੱਚੀ ਹੈ।



ਸਮੁੰਦਰ ਦੇ ਪਾਣੀ ਨੇ ਧਰਤੀ ਦਾ 3/5 ਹਿੱਸਾ ਰੋਕਿਆ ਹੈ। ਪਦਾਰਥ ਵਿਦਿਆ ਵਾਲਿਆਂ ਨੇ ਇਸ ਦੇ ਉੱਨੀ ਤੱਤ ਮੰਨੇ ਹਨ ਪਰ ਲੂਣ ਪ੍ਰਧਾਨ ਹੈ। ਸਮੁੰਦਰ ਦੇ ਪਾਣੀ ਦਾ ਹਰ ਤੇਤੀ ਫੁੱਟ ਦੀ ਡੂੰਘਾਈ 'ਤੇ ਸਾਢੇ ਸੱਤ ਸੇਰ ਫੀ ਮਰੱਬਾ ਇੰਚ ਦੇ ਲੇਖੇ ਨਾਲ ਵਧਦੀ ਜਾਂਦੀ ਹੈ। ਇਸ ਤਰ੍ਹਾਂ ਬਾਰਾਂ ਹਜ਼ਾਰ ਫੁੱਟ ਦੀ ਗਹਿਰਾਈ ਤੇ ਪਾਣੀ ਦਾ ਦਬਾਉ ਸੱਤਰ ਮਣ ਫੀ ਮਰੱਬਾ ਇੰਚ ਹੈ। ਸੂਰਜ ਦੀਆਂ ਕਿਰਨਾਂ ਦਾ ਪ੍ਰਭਾਵ ਸਮੁੰਦਰ ਵਿਚ ਲਗਪਗ 330 ਫੁੱਟ ਦੀ ਡੂੰਘਾਈ ਤੱਕ ਚੰਗਾ ਪੈਂਦਾ ਹੈ। ਉਪਰੰਤ ਘਟ ਜਾਂਦਾ ਹੈ ਅਰਥਾਤ 5580 ਫੁੱਟ ਤੋਂ ਅੱਗੇ ਹਨ੍ਹੇਰਾ ਘੁੱਪ ਹੈ। ਚੰਦਰਮਾ ਨੂੰ ਸੂਰਜ ਦਾ ਪੁੱਤਰ ਮੰਨਿਆ ਹੈ। ਇਸ ਦਾ ਸਮੁੰਦਰ 'ਤੇ ਭਾਰੀ ਅਸਰ ਹੈ।

ਆਕਾਰ ਵਿਚ ਧਰਤੀ ਸੂਰਜ ਨਾਲੋਂ ਬਹੁਤ ਛੋਟੀ ਹੈ ਤਦੇ ਸੂਰਜ ਨਾਲੋਂ ਇਸ ਦੀ ਆਕਰਸ਼ਣ ਸ਼ਕਤੀ ਘੱਟ ਹੈ। ਸੂਰਜ ਧਰਤੀ ਤੋਂ ਨੌਂ ਕਰੋੜ ਤੀਹ ਲੱਖ ਮੀਲਾਂ ਦੀ ਵਿੱਥ 'ਤੇ ਮੰਨਿਆ ਹੈ। ਚੰਦਰਮਾ ਬਹੁਤ ਨੇੜੇ ਹੈ। ਧਰਤੀ ਪੱਛਮ ਵਲੋਂ ਪੂਰਬ ਵੱਲ ਨੂੰ ਘੁੰਮਦੀ ਹੈ। ਚੌਵੀ ਘੰਟਿਆਂ ਦੇ ਇੱਕ ਚੱਕਰ ਨਾਲ ਦਿਨ-ਰਾਤ ਬਣਦੇ ਹਨ। ਚੰਦਰਮਾ ਧਰਤੀ ਦੇ ਗਿਰਦ ਘੁੰਮਦਾ ਹੈ। ਸੂਰਜ ਚਾਹੇ ਚੰਦ ਨਾਲੋਂ ਵੱਡਾ ਹੈ ਪਰ ਇਸ ਦੀ ਆਕਰਸ਼ਣ ਸ਼ਕਤੀ ਦੋ ਸੌ ਗੁਣਾ ਸੂਰਜ

ਤੋਂ ਵੱਧ ਹੈ। ਸੂਰਜ ਅਤੇ ਚੰਦਰਮਾ ਦੇ ਬੇਅੰਤ ਪੁਜਾਰੀ ਹਨ। ਦੂਜ ਦੇ ਚੰਦਰਮਾ ਨੂੰ ਈਸਾਈ, ਮੁਸਾਈ, ਮੁਸਲਮਾਨ, ਹਿੰਦੂ ਸਾਰੇ ਮੁਬਾਰਕ ਮੰਨਦੇ ਹਨ। ਈਦ ਦਾ ਚੰਦਰਮਾ ਪ੍ਰਸਿੱਧ ਹੈ।

ਧਰਤੀ 'ਤੇ 19 ਕਰੋੜ 70 ਲੱਖ ਮੁਰੱਬਾ ਮੀਲ ਖ਼ੁਸ਼ਕੀ (ਜ਼ਮੀਨ) ਦਾ ਖੇਤਰਫਲ ਹੈ। ਸਾਗਰ ਅਤੇ ਖ਼ੁਸ਼ਕੀ ਦੀ ਡੂੰਘਾਈ ਕਈ ਥਾਈਂ ਪੰਜ ਮੀਲਾਂ ਤੋਂ ਵੀ ਵੱਧ ਹੈ। ਸੂਰਜ ਦੇ ਗਿਰਦੇ ਨੌਂ ਗ੍ਰਹਿ ਹਨ। ਜਿਵੇਂ ਕਿ ਬੁੱਧ, ਜੋਹਰਾ, ਧਰਤੀ, ਮਰੀਖ, ਮੁਸ਼ਤਰੀ, ਜੋਹਲ, ਯੂਰੇਨਸ, ਨੈਪਚੂਨਾ ਚੰਦਰਮਾ, ਧਰਤੀ ਦੇ ਗਿਰਦ 19 ਦਿਨਾਂ ਦਾ ਚੱਕਰ ਕੱਟਦਾ ਹੈ। ਧਰਤੀ ਦਾ ਘੇਰਾ ਜਾਂ ਵ੍ਰਿਤ ਪੱਚੀ ਹਜ਼ਾਰ ਮੀਲ ਅਤੇ ਧੁਰਾ ਅੱਠ ਹਜ਼ਾਰ ਮੀਲਾਂ ਦਾ ਹੈ। ਧਰਤੀ ਸੂਰਜ ਦੇ ਗਿਰਦ 365 ਦਿਨ ਅਤੇ 6 ਘੰਟੇ 45 ਮਿੰਟਾਂ ਵਿਚ ਦੀ ਘੁੰਮਦੀ ਹੈ।

ਦੀਪ ਇੰਗਲੈਂਡ, ਵੇਲਜ਼ ਅਤੇ ਸਕਾਟਲੈਂਡ ਨੂੰ ਮਿਲਾ ਕੇ ਇਸ ਨੂੰ ਮਹਾ ਬਰਤਾਨੀਆ ਕਹਿੰਦੇ ਹਨ। ਵੈਸੇ ਬਰਤਾਨੀਆ ਛੇ ਕੁ ਸੌ ਮੀਲ ਲੰਮਾ ਅਤੇ ਪੰਜ ਕੁ ਸੌ ਮੀਲ ਚੌੜਾ ਹੈ। ਖੇਤਰਫਲ ਇੱਕ ਲੱਖ ਇੱਕੀ ਹਜ਼ਾਰ ਮੁਰੱਬਾ ਮੀਲ ਦੱਸਿਆ ਹੈ। ਸੋ ਪੰਜਾਬ ਨਾਲੋਂ ਵੀ ਛੋਟਾ ਹੈ ਭਾਵ ਭਾਰਤ ਦਾ ਪੰਦਰਵਾਂ ਕੁ ਹਿੱਸਾ ਹੈ ਪਰ ਹੈਰਾਨੀ ਇਹ ਹੈ ਕਿ ਭਾਰਤ, ਬਰਮਾ, ਮਲਾਇਆ ਆਦਿ ਕਿਤਨੇ ਦੇਸ਼ ਇਨ੍ਹਾਂ ਦੇ ਅਧੀਨ ਰਹੇ ਹਨ। ਜੇਕਰ ਇੰਗਲੈਂਡ ਨੂੰ ਵੱਖ ਰੱਖੀਏ ਤਾਂ ਬਰਤਾਨੀਆ ਨੱਬੇ ਹਜ਼ਾਰ ਮੀਲ ਦਾ ਛੋਟਾ ਜਿਹਾ ਟਾਪੂ ਹੈ। ਵਸੋਂ ਪੌਣੇ ਕੁ ਪੰਜ ਕਰੋੜ ਦੇ ਗਿਰਦ ਹੈ।

ਮਨੁੱਖੀ ਨਸਲਾਂ ਕਈ ਹਨ ਪਰ ਆਮ ਤੌਰ 'ਤੇ ਗੋਰੇ ਰੰਗ ਦੇ ਮਨੁੱਖ ਹਨ ਜਿਨ੍ਹਾਂ ਦਾ ਰੰਗ ਚਿੱਟਾ ਜਾਂ ਕਣਕਵੰਨਾ ਹੈ। ਇਹ ਭਾਰਤੀ, ਅਫ਼ਗਾਨਿਸਤਾਨ, ਬਲੋਚਿਸਤਾਨ, ਫਾਰਸ ਤੁਰਕਿਸਤਾਨ, ਰੂਸ, ਅਰਬ, ਮਿਸਰ, ਸਿਆਰ ਅਤੇ ਫਰੰਗੀ (ਯੂਰੋਪੀਅਨ) ਆਦਿ ਹਨ। ਮੰਗੋਲੀਅਨ ਪੀਲੇ ਰੰਗ ਦੀ ਨਸਲ ਦੇ, ਤਾਂਬੇ ਜਿਹੇ ਰੰਗ ਹੁੰਦਾ ਹੈ, ਵਾਲ ਸਿੱਧੇ ਕਾਲੇ, ਅੱਖਾਂ ਛੋਟੀਆਂ ਤਿਰਛੀਆਂ। ਇਹ ਚੀਨੀ, ਜਾਪਾਨੀ, ਬਰਮੀ, ਸਿਆਮੀ, ਤਿੱਬਤ ਅਤੇ ਅਮਰੀਕਾ ਵਿਚ ਵੀ ਹਨ। ਤੀਜੀ ਕਿਸਮ ਦੇ ਹਬਸ਼ੀ ਹਨ। ਇਸ ਨਸਲ ਦੇ ਅਮਰੀਕਾ ਵਿਚ ਵੀ ਹਨ। ਇਸ ਨਸਲ ਦੇ ਅਫ਼ਰੀਕਾ, ਆਸਟ੍ਰੇਲੀਆ, ਗਿਨੀ, ਇੰਡੋਮਾਨ, ਮੈਡਾਗਾਸਕਰ ਵਿਚ ਵੱਧ ਹਨ। ਏਸ਼ੀਆ ਦੀ ਆਬਾਦੀ ਦੁਨੀਆ ਦੇ ਅੱਧ ਵਿਚ ਰਹਿੰਦੀ ਹੈ।

ਅਮਰੀਕਾ ਅਰਥਾਤ ਨਵੀਂ ਦੁਨੀਆ ਇਟਲੀ ਦੇ ਵਸਨੀਕ ਕੋਲੰਬਸ ਨੇ 492 ਈਸਵੀ ਵਿਚ ਭਾਲੀ ਸੀ। ਪਿਛੋਂ ਇਟਲੀ ਦੇ ਸੁਦਾਗਰ ਅਮਰੀਕੋ ਨੇ ਆਪਣੇ ਨਾਂ 'ਤੇ ਇਸ ਦਾ ਨਾਂਅ ਅਮਰੀਕਾ ਰੱਖਿਆ। ਇਹ ਦੇਸ਼ ਦੱਖਣੀ ਅਤੇ ਉੱਤਰੀ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ। ਸੰਸਾਰ ਦੀ ਜਨਸੰਖਿਆ ਇੱਕ ਅਰਬ ਸੱਠ ਕਰੋੜ ਮੰਨੀ ਹੈ ਅਤੇ ਦਿਨ-ਬ-ਦਿਨ ਵਧਦੀ ਜਾ ਰਹੀ ਹੈ। ਇਸ ਵਿਚ 85 ਕਰੋੜ ਏਸ਼ੀਆ ਵਾਲੇ, 38 ਕਰੋੜ ਯੂਰਪ ਤੇ 16 ਕਰੋੜ ਅਫ਼ਰੀਕਾ, 5 ਕਰੋੜ ਦੱਖਣੀ ਅਫ਼ਰੀਕਾ, 11 ਕਰੋੜ ਅਮਰੀਕਾ, 5 ਕਰੋੜ ਉਸੀਨੀਆਂ ਵਿਚ ਵੱਸਦੇ ਹਨ। ਅੱਜਕੱਲ੍ਹ ਪਹਿਲਾਂ ਨਾਲੋਂ ਕਾਫ਼ੀ ਆਬਾਦੀ ਵੱਧ ਰਹੀ ਹੈ।

ਧਰਤੀ ਦੀ ਆਕਰਸ਼ਣ ਸ਼ਕਤੀ ਕਰਕੇ ਹਰ ਇੱਕ ਵਸਤੂ ਥੱਲੇ ਵੱਲ ਖਿੱਚੀ ਆਉਂਦੀ ਹੈ ਤੇ ਜਿੰਨੀ ਕੋਈ ਵਸਤੂ ਧਰੁਵਾਂ ਦੇ ਕੇਂਦਰੀ ਨੁਕਤੇ ਦੇ ਨੇੜੇ ਹੋਵੇਗੀ, ਉੱਨੀ ਹੀ ਬੋਝਲ ਅਤੇ ਜਿੰਨੀ ਮੱਧ ਰੇਖਾ ਦੇ ਕੋਲ ਹੈ, ਉਤਨੀ ਹੌਲੀ ਹੁੰਦੀ ਹੈ।

ਚੰਦਰਮਾ ਧਰਤੀ ਦੇ ਗਿਰਦ ਸਾਢੇ ਉਨੱਤੀ ਦਿਨਾਂ ਵਿਚ ਚੱਕਰ ਕੱਟਦਾ ਹੈ। ਚੰਦਰਮਾ ਸੂਰਜ ਕੋਲੋਂ ਪ੍ਰਕਾਸ਼ ਪ੍ਰਾਪਤ ਕਰਦਾ ਹੈ। ਧਰਤੀ ਦੀ ਪਰਛਾਵੇਂ ਦੇ ਕਾਰਨ ਚੰਦਰਮਾ ਏਕਮ

ਦੂਜ ਨੂੰ ਛੋਟਾ ਅਤੇ ਪੂਰਨਮਾਸ਼ੀ ਨੂੰ ਪੂਰਨ ਦਿੱਸਦਾ ਹੈ। ਅਸਲ ਵਿਚ ਚੰਦਰਮਾ ਘਟਦਾ ਵਧਦਾ ਨਹੀਂ ਹੈ। ਚੰਦਰਮਾ ਦਾ ਆਕਾਰ ਹਮੇਸ਼ਾ ਇਕੋ ਜਿੰਨਾ ਰਹਿੰਦਾ ਹੈ। ਬ੍ਰਹਿਮੰਡ ਚੱਕਰ ਦੀ ਇਹ ਖੇਡ ਹੈ।

ਸੂਰਜ, ਚੰਦ ਗ੍ਰਹਿਣ ਧਰਤੀ ਦਾ ਛਾਇਆ ਪੈਣ ਨਾਲ ਹੀ ਹੁੰਦੇ ਹਨ। ਛਾਇਆ ਕਰਕੇ ਚੰਦਰਮਾ ਵਧਦਾ ਘਟਦਾ ਦਿਖਾਈ ਦਿੰਦਾ ਹੈ। ਮੱਸਿਆ ਨੂੰ ਸਾਰਾ ਢਕਿਆ ਜਾਂਦਾ ਹੈ। ਭੂਗੋਲਿਕ ਵਿੱਦਿਆ ਵਾਲੇ ਤਿੰਨ ਸੌ ਜਵਾਲਾਮੁਖੀ ਪਹਾੜ ਦੱਸਦੇ ਹਨ। ਇਨ੍ਹਾਂ ਵਿਚੋਂ ਦੋ ਕੁ ਸੌ ਮਹਾਸਾਗਰ ਦੇ ਗਿਰਦੇ ਹਨ। ਇਹ ਧਰਤੀ ਨੂੰ ਗਰਮ ਕਰ ਦਿੰਦੇ ਹਨ। ਮੀਂਹ ਸਮੇਂ ਸਰਦੀ ਦੇ ਕਾਰਨ ਧਰਤੀ ਸੁੰਗੜ ਜਾਂਦੀ ਹੈ। ਕਈ ਵਾਰ ਧਰਤੀ ਦਾ ਪਾਣੀ ਇਨ੍ਹਾਂ ਦੀ ਗਰਮੀ ਕਰਕੇ ਭਾਪ ਦੀ ਸ਼ਕਲ ਵਿਚ ਉੱਠਦਾ ਹੈ। ਕਈ ਵਾਰ ਧਰਤੀ ਦੇ ਵਿਚ ਗੰਧਕ ਅਤੇ ਸ਼ੋਰਾ ਆਦਿ ਵਸਤਾਂ ਕਰਕੇ ਪਹਾੜ ਫਟ ਜਾਂਦੇ ਹਨ। ਉਹਨਾਂ ਦੇ ਧੱਕਿਆਂ ਨੂੰ ਭੁਚਾਲ ਕਹਿੰਦੇ ਹਨ।





# ਹਿੰਦੂ ਮੁਸਲਮਾਨ ਦਾ ਸਾਹਿਬ ਏਕ

ਸਤਿਗੁਰੂ ਨਾਨਕ ਜੀ ਨੇ ਸਰਬਤ ਨੂੰ ਇਕਮਈ ਭਾਵ ਏਕਤਾ ਦਾ ਉਪਦੇਸ਼ ਦਿੱਤਾ ਹੈ, ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਵਿਚ ਕੋਈ ਹਿੰਦੂ, ਮੁਸਲਮਾਨ, ਈਸਾਈ, ਮੁਸਾਈ ਆਦਿ ਨਹੀਂ ਹੈ। ਗੁਰੂ ਸਾਹਿਬਾਨ ਦਾ ਨਿਸ਼ਾਨਾ "ਏਕ ਪਿਤਾ ਏਕਸ ਕੇ ਹਮ ਬਾਰਿਕ" ਗੁਰਵਾਕ ਅਨੁਸਾਰ ਹੈ। ਹਿੰਦੂਆਂ ਮੁਸਲਮਾਨਾਂ ਨੇ ਮਜ਼ਬੀ ਜਾਂ ਜਾਤ-ਪਾਤ ਦੇ ਪ੍ਰਚਾਰ ਦੇ ਦੋ ਰਸਤੇ ਬਣਾ ਲਏ ਹਨ। ਅਸਲ ਵਿਚ ਰੱਬ ਦਾ ਰਸਤਾ ਇਕੋ ਹੈ।

*"ਰਾਹ ਦੋਵੈਂ ਇੱਕ ਜਾਣੈ ਸੋਈ ਸਿਝਸੀ"* (ਵਾਰ ਮ: ੧)

ਭਾਵ ਜੋ ਰੱਬ ਦਾ ਇਕੋ ਰਸਤਾ ਸਮਝਦਾ ਹੈ ਉਹੀ ਕਲਿਆਣ ਹੋ ਸਕਦਾ ਹੈ। ਬੇਸ਼ੱਕ ਰਾਹ ਤਾਂ ਦੋ ਕਲਪ ਲਏ ਹਨ ਪਰ ਮਾਲਕ ਤਾਂ ਸਭ ਦਾ ਇਕੋ ਹੈ।

*"ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥*
*ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥"*

(ਗਉੜੀ ਮਹਲਾ ੧)

*ਤੂੰ ਸਚਾ ਸਿਰਜਣਹਾਰ, ਅਲਖ ਸਿਰੰਦਿਆ ॥*
*ਏਕ ਸਾਹਿਬ, ਦੁਇ ਰਾਹ ਵਾਦ ਵਧੰਦਿਆ ਜੀਉ ॥*

(ਧਨਾਸਰੀ ਮਹਲਾ ੫)

ਹਿੰਦੂਆਂ, ਮੁਸਲਮਾਨਾਂ ਵਿਚ ਝਗੜੇ ਦਾ ਮੁੱਢ ਦੋ ਰਸਤੇ ਹਨ। ਖ਼ੁਦਾ, ਅੱਲਾ, ਰਾਮ, ਰਹੀਮ ਆਦਿ ਨਾਂਅ ਤਾਂ ਇਕੋ ਕਰਤਾਰ ਦੇ ਹੀ ਹਨ। ਤਦੇ ਫੁਰਮਾਇਆ ਹੈ :

*"ਕਹੁ ਨਾਨਕ ਗੁਰ ਖੋਏ ਭਰਮ ਏਕੋ ਅੱਲਾ ਪਾਰਬ੍ਰਹਮ ॥"* (ਮਹਲਾ ੫)

ਜਦ ਰਬ ਸਾਰਿਆਂ ਦਾ ਇਕੋ ਹੀ ਹੈ, ਫਿਰ ਉਸ ਦੇ ਨਾਵਾਂ ਕਰਕੇ ਝਗੜਾ ਕਰਨਾ ਮਹਾਨ ਭੁੱਲ ਹੈ। ਇੱਕ ਦੂਜੇ ਨੂੰ ਕਾਫਰ ਮਲੇਛ ਆਦਿ ਦੱਸਣਾ ਭਾਰੀ ਅਗਿਆਨਤਾ ਹੈ, ਕੁਫਰਗੋਆ ਕੁਫਰਾਦੇ ਪਾਇਆ ਕਝਸੀ, ਅਸੋਲਾ ਸੱਚਾ ਧਰਮੀ ਹੈ। ਝੂਠਾ ਪਾਪੀ ਕਾਫਰ ਮਲੇਛ ਹੈ ਚਾਹੇ ਉਹ ਕਿਸੇ ਵੀ ਜਾਤੀ-ਪਾਤੀ ਦਾ ਹੈ।

"ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥" ਤੇ ਮੁੱਕਦੀ ਗੱਲ ਤਾਂ ਇੱਥੇ ਜਾ ਕੇ ਹੈ :

*"ਕਹੁ ਨਾਨਕ ਜਿਨ ਹੁਕਮ ਪਛਾਤਾ,*
*ਪ੍ਰਭੁ ਸਾਹਿਬ ਕਾ ਤਿੰਨ ਭੇਦ ਜਾਤਾ॥"* (ਰਾਮਕਲੀ ਮਹਲਾ ੫)

ਰੱਬ ਦਾ ਹੁਕਮ ਮੰਨਣ ਵਾਲੇ ਹੀ ਰੱਬ ਨੂੰ ਮਿਲਦੇ ਹਨ, ਗੁਰੂ ਸਾਹਿਬ ਨੇ ਦੱਸਿਆ ਹੈ। ਇਹ ਠੀਕ ਨਹੀਂ ਹੈ ਕਿ ਹਿੰਦੂ ਲੋਕ ਖ਼ੁਦਾ ਅਲਾਹ ਆਦਿ ਨਾਮਾਂ ਤੋਂ ਨਫ਼ਰਤ ਕਰਨ ਅਤੇ ਮੁਸਲਮਾਨ ਰਾਮ ਗੋਪਾਲ ਆਦਿ ਕਹਿਣਾ ਗੁਨਾਹ ਮੰਨਣ, ਕਿਉਂਕਿ ਖ਼ੁਦਾ ਇਕੋ ਹੈ, ਜਿਵੇਂ ਕਿ ਗੁਰਵਾਕ ਹੈ :

ਕਰਨ ਕਾਰਨ ਕਰੀਮ, ਸਰਬ ਪ੍ਰਤਿਪਾਲ ਰਹੀਮ॥ ਅਲਹ ਅਲਖ਼ ਅਪਾਰ ਖ਼ੁਦ ਖ਼ੁਦਾਇ ਵੱਡ ਬੇਸ਼ੁਮਾਰ॥ ਉਨਮੋ ਭਗਵੰਤ ਗੁਸਾਂਈ, ਖ਼ਾਲਕ ਰਵ ਰਹਿਆ ਸਰਬਠਾਈ॥ ਜਗਨਨਾਥ ਜਗਜੀਵਨ ਮਾਧੋ, ਭਉ ਭੰਜਨ ਰਿਦ ਮਾਹਿ ਅਰਾਧੋ॥ ਰਿਖੀ ਕੇਸ ਗੋਪਾਲ ਗੋਬਿੰਦ, ਪੂਰਨ ਸਰਬਤ ਮੁਕੰਦ॥ ਮਿਹਰਬਾਨ ਮੌਲਾ ਤੂਹੀ ਏਕ, ਪੀਰ ਪੈਕਾਂਬਰ ਸ਼ੇਖ॥ ਦਿਲ ਕਾ ਮਾਲਿਕ ਕਰੇ ਹਾਕ, ਕੁਰਾਨ ਕਤੇਬ ਤੇ ਪਾਕ॥ ਇਸ ਤਰ੍ਹਾਂ ਗੁਰਬਾਣੀ ਨੇ ਸਰਬੱਤ ਨੂੰ ਸਾਂਝਾ ਉਪਦੇਸ਼ ਦਿੱਤਾ ਹੈ, ਦੱਸਿਆ ਹੈ ਕਿ ਹਿੰਦੂਆਂ, ਮੁਸਲਮਾਨਾਂ ਦਾ ਇਕੋ ਕਰਤਾਰ ਮਾਲਕ ਹੈ। ਅਖ਼ੀਰ ਫ਼ੁਰਮਾਇਆ ਹੈ : 'ਕਹੁ ਨਾਨਕ ਗੁਰ ਖੋਏ ਭਰਮ, ਏਕੋ ਅਲਹੁ ਪਾਰਬ੍ਰਹਮ॥' (ਰਾਮਕਲੀ ਮਹਲਾ ੫)

ਹਿੰਦੂਆਂ ਨੂੰ ਸਮਝਾਇਆ ਹੈ ਕਿ ਜੰਞੂ, ਟਿੱਕੇ ਆਦਿ ਚਿੰਨ੍ਹਾਂ ਕਰਕੇ ਹਿੰਦੂ ਹੋਣਾ ਮੰਨਣਾ ਠੀਕ ਨਹੀਂ ਹੈ ਜਿਵੇਂ ਕਿ "ਹਿੰਦੂ ਕੈ ਘਰ ਹਿੰਦੂ ਆਵੈ, ਸੂਤ ਜਨੇਊ ਪੜ੍ਹ ਗਲ ਪਾਵੈ। ਸੂਤ ਪਾਇ ਕਰੈ ਬੁਰਿਆਈ ਨਾਤਾ ਧੋਤਾ ਥਾਇ ਨਾ ਪਾਈ॥" ਇਹ ਹਿੰਦੂਆਂ ਦੀ ਰਸਮ ਹੈ ਪਰ ਰੱਬ ਦੇ ਮਿਲਣ ਦਾ ਰਸਤਾ ਨਹੀਂ ਹੈ। ਇਸ ਤਰ੍ਹਾਂ ਮੁਸਲਮਾਨ ਸ਼ਰਾਹ ਦੇ ਅਤਿ ਪਾਬੰਦ ਹਨ ਜਿਵੇਂ ਕਿ : "ਮੁਸਲਮਾਨ ਕਰੇ ਵਡਿਆਈ ਵਿਣ ਗੁਣ ਪੀਰੈ ਕੋ ਥਾਇ ਪਾਈ॥ ਸ਼ਰਾਹ ਦੇ ਗੀਤ ਵਡਿਆਈਆਂ, ਰੱਬ ਦਾ ਮਿਲਾਪ ਨਹੀਂ ਹੈ। ਸਵਾਲ ਤਾਂ ਧਰਮ ਦੇ ਰਸਤੇ ਤੁਰਨਾ ਹੈ। ਓਥੇ ਕੋ ਜਾਇ, ਕਰਣੀ ਬਾਝਹੁ ਬਿਸ਼ਤ ਨ ਪਾਇ॥ ਧਰਮ ਤਾਂ ਨੇਕ ਕੰਮਾਂ ਨੂੰ ਪ੍ਰਵਾਨ ਕਰਦਾ ਹੈ। ਮੁਸਲਮਾਨਾਂ ਨੂੰ ਰੱਬ ਦਾ ਰਸਤਾ ਦੱਸਿਆ ਹੈ :

*ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥*
*ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥ ੭॥*

... ... ... ...

*ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥*
*ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥ ੯॥*

... .... ... ...

*ਮੁਸਲਮਾਣੁ ਮੋਮ ਦਿਲ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥*

(ਮਾਰੂ ਮਹਲਾ ੫)

ਸੋ ਹਰ ਇੱਕ ਨੂੰ ਚਾਹੇ ਕੋਈ ਵੀ ਹੈ ਰਹਿਮ ਦਿਲ ਵਿਚ ਹੋਣਾ ਚਾਹੀਦਾ ਹੈ। ਗੁਰੂ ਸਾਹਿਬਾਨ ਨੇ ਏਕਤਾ ਦਾ ਫ਼ੈਸਲਾ ਹੇਠਾਂ ਲਿਖੇ ਸ਼ਬਦ ਵਿਚ ਕਰ ਦਿੱਤਾ ਹੈ :

*ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥*
*ਕੋਈ ਸੇਵੈ ਗੁਸਈਆ ਕੋਈ ਅਲਾਹਿ॥*
*ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥*

*ਕੋਈ ਨਾਵੈ ਤੀਰਥਿ ਕੋਈ ਹਜ ਜਾਇ॥*
*ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥*
*ਕੋਈ ਪੜੈ ਬੇਦ ਕੋਈ ਕਤੇਬ॥*
*ਕੋਈ ਓਢੈ ਨੀਲ ਕੋਈ ਸੁਪੇਦ॥*
*ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥*
*ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥*
*ਕਹੁ ਨਾਨਕ ਜਿਨਿ ਹੁਕਮੁ ਪਛਾਤਾ॥*
*ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥* (ਰਾਮਕਲੀ ਮਹਲਾ ੫)

ਤਾਂ ਤੇ ਹਿੰਦੂ ਮੁਸਲਮਾਨ ਸਾਹਿਬ ਦਾ ਏਕ ਰਸਤਾ ਹੀ ਹੈ।





# ਅਕਾਲ ਪੁਰਖ ਦਾ ਗਿਆਨ

*ਤੂ ਅਕਾਲ ਪੁਰਖ ਨਾਹੀ ਸਿਰਕਾਲਾ॥*
*ਤੂ ਪੁਰਖ ਅਲੇਖ ਅਗੰਮ ਨਿਰਾਲਾ॥* (ਮਾਰੂ ਸੋਲਹੇ ਮਹਲਾ ੧)

ਅਕਾਲ ਪੁਰਖ ਜਿਸ ਨੂੰ ਕਿ ਗੁਰਬਾਣੀ ਨੇ ਪੂਜਣਯੋਗ ਮੰਨਿਆ ਹੈ ਉਹ ਹਿੰਦੂਆਂ, ਮੁਸਲਮਾਨਾਂ ਦਾ ਕਲਪਿਆ ਜਾਂ ਵੱਖੋ-ਵੱਖਰਾ ਖ਼ੁਦਾ ਨਾਰਾਇਣ ਆਦਿ ਦੇਵਤਾ ਜਾਂ ਦੇਹੀ ਰੂਪ ਨਹੀਂ ਹੈ। ਉਸ ਦੀ ਸੂਰਤ ਸ਼ਕਲ ਆਦਿ ਕਲਪਣੀ ਭਾਵ ਚੱਕ੍ਰ ਚਿੰਨ੍ਹ ਆਦਿ ਦਸਣੇ ਮਨਮਤਾਂ ਹਨ। ਹਿੰਦੂ ਜੋ ਸੰਖ ਚਕ੍ਰ ਗਦਾ ਆਦਿ ਚਿੰਨ੍ਹਾਂ ਵਾਲਾ ਰੱਬ ਵਿਸ਼ਨੂੰ ਆਦਿ ਨਾਂਅ ਨਾਲ ਕਲਪਦੇ ਹਨ, ਉਸ ਦੀਆਂ ਚਾਰ ਬਾਹਾਂ ਆਦਿ ਦੱਸ ਕੇ ਚਤੁਭੁਜ ਕਹਿੰਦੇ ਹਨ, ਉਹ ਕਰਤਾਰ ਨਹੀਂ ਹੈ। ਗੁਰਵਾਕ ਹੈ :



*ਨ ਸੰਖੰ ਨ ਚਕ੍ਰੰ ਗਦਾ ਨ ਸਿਆਮੰ॥*
*ਅਸਚਰਜ ਰੂਪੰ, ਰਹੰਤ ਜਨਮੰ॥*

ਉਸ ਕਰਤਾਰ ਬਾਰੇ ਫ਼ਰਮਾਇਆ ਹੈ :

*ਦਾਨਾ ਦਾਤਾ ਸੀਲਵੰਤ ਨਿਰਮਲ ਰੂਪ ਅਪਾਰ॥*
*ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰ॥*
*ਬਾਲਕ ਬਿਰਧ ਨ ਜਾਣੀਐ ਨਿਹਚਲ ਤਿਸ ਦਰਬਾਰ॥*

ਭਾਵ ਉਹ ਅਵਸਥਾ ਰਹਿਤ ਹੈ ਅਤੇ ਸਰਬ ਦਾ ਆਦਿ ਹੈ। 'ਤੂੰ ਪੇਡ ਸਾਖ ਤੇਰੀ ਫੂਲੀ॥ ਤੂੰ ਸੂਖਮ ਹੋਆ ਅਸਥੂਲੀ॥ ਆਦਿ ਮਧ ਅੰਤ ਪ੍ਰਭ ਸੋਈ॥' ਕਰਤਾਰ ਦਾ ਕੋਈ ਨਾਇਬ ਵਜ਼ੀਰ ਆਦਿ (ਨਬੀ, ਰਸੂਲ, ਅਵਤਾਰ) ਨਹੀਂ ਹੈ। 'ਆਪੇ ਸਾਹਿਬ ਆਪ ਵਜੀਰ॥' ਉਹ ਸਭ ਪਾਸੇ ਆਪ ਹੀ ਆਪ ਹੈ।

*ਨਿਰੰਕਾਰ ਅਕਾਰ ਆਪ ਨਿਰਗੁਨ ਸਰਗੁਨ ਏਕ॥*
*ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥*

ਜੋ ਲੋਕ ਵਿਸ਼ਨੂੰ, ਬ੍ਰਹਮਾ, ਮਹੇਸ਼ ਦੇ ਪੁਜਾਰੀ ਹਨ, ਕਰਤਾਰ ਦੀ ਰਚਨਾ ਵਿਚ ਇਸ ਤਰ੍ਹਾਂ ਦੇ ਕਰੋੜਾਂ ਦੇਵਤੇ ਹਨ।

*'ਕੋਟਿ ਬਿਸਨ ਕੀਨੇ ਅਵਤਾਰ॥*
*ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥*

ਕੋਟਿ ਮਹੇਸ ਉਪਾਇ ਸਮਾਏ॥
ਕੋਟਿ ਬ੍ਰਹਮੇ ਜਗੁ ਸਾਜਣ ਲਾਏ॥
ਐਸੋ ਧਣੀ ਗੁਵਿੰਦੁ ਹਮਾਰਾ॥
ਬਰਨਿ ਨ ਸਾਕਉ ਗੁਣ ਬਿਸਥਾਰਾ॥
ਕੋਟਿ ਮਾਇਆ ਜਾ ਕੈ ਸੇਵਕਾਇ॥
ਕੋਟਿ ਜੀਅ ਜਾ ਕੀ ਸਿਹਜਾਇ॥
ਕੋਟਿ ਉਪਾਰਜਨਾ ਤੇਰੈ ਅੰਗਿ॥
ਕੋਟਿ ਭਗਤ ਬਸਤ ਹਰਿ ਸੰਗਿ॥
ਕੋਟਿ ਛਤ੍ਰਪਤਿ ਕਰਤ ਨਮਸਕਾਰ॥
ਕੋਟਿ ਇੰਦ੍ਰ ਠਾਢੇ ਹੈ ਦੁਆਰ॥
ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ॥
ਕੋਟਿ ਨਾਮ ਜਾ ਕੀ ਕੀਮਤਿ ਨਾਹਿ॥
ਕੋਟਿ ਪੂਰੀਅਤ ਹੈ ਜਾ ਕੈ ਨਾਦ॥
ਕੋਟਿ ਅਖਾਰੇ ਚਲਿਤ ਬਿਸਮਾਦ॥
ਕੋਟਿ ਸਕਤਿ ਸਿਵ ਆਗਿਆਕਾਰ॥
ਕੋਟਿ ਜੀਅ ਦੇਵੈ ਆਧਾਰ॥
ਕੋਟਿ ਤੀਰਥ ਜਾ ਕੇ ਚਰਨ ਮਝਾਰ॥
ਕੋਟਿ ਪਵਿਤ੍ਰ ਜਪਤ ਨਾਮ ਚਾਰ॥'



ਸਿਧਾਂਤ ਕੀ। ਪ੍ਰਭੂ ਦੀ ਲੀਲਾ ਬੇਅੰਤ ਹੈ। ਇਸ ਲਈ 'ਅਪਨੀ ਬਿਰਥਾ ਕਹਹੁ ਹਰਿ ਅਪਨੇ ਸੁਆਮੀ ਪਹਿ, ਜੋ ਤੁਮਰੇ ਦੂਖ ਤਤ ਕਾਲ ਕਟਾਸਾ॥'

ਸੋ ਕਰਤਾਰ ਬਿਨਾਂ ਕਿਸੇ ਅੱਗੇ ਅਰਦਾਸ ਕਰਨੀ ਨਿਸਫਲ ਹੈ। ਉਸ ਕਰਤਾਰ ਦਾ ਕੋਈ ਸ਼ਰੀਕ, ਵੈਰੀ ਆਦਿ ਨਹੀਂ ਹੈ। 'ਤਿਸਕਾ ਸਰੀਕ ਕੋ ਨਹੀ ਨਾ ਕੋ ਕੰਟਕ ਬੈਰਾਈ॥ ਕਰਤਾਰ ਦਾ ਦੁਸ਼ਮਨ ਜਾਂ ਵੈਰੀ ਸ਼ੈਤਾਨ ਆਦਿ ਨੂੰ ਮੰਨਣਾ ਭੁੱਲ ਹੈ।

ਅਕਾਲ ਪੁਰਖ ਸਭ ਨੂੰ ਵੇਖਦਾ ਹੈ ਅਤੇ ਹਰ ਇੱਕ ਗੱਲ ਨੂੰ ਸੁਣਦਾ ਹੈ।

'ਸਭ ਕਿਛ ਸੁਣਦਾ ਵੇਖਦਾ ਕਿਉਂ ਮੁਕਰ ਪਇਆ ਜਾਇ? ਉਸ ਤੋਂ ਲੁਕਾ ਕੇ ਕੋਈ ਭੇਖ ਨਹੀਂ ਰੱਖ ਸਕਦਾ। 'ਲੁਕ ਕਮਾਵੈ ਕਿਸਤੇ ਜਾਂ ਵੇਖੈ ਸਦਾ ਹਦੂਰ॥' ਕਰਤਾਰ ਨੂੰ ਅਸਮਾਨੀ ਵੱਸਦਾ ਦੱਸਣਾ ਅਗਿਆਨਤਾ ਹੈ।

'ਸੋ ਪ੍ਰਭੂ ਨੇਰਹੂ ਤੇ ਨੇਰੇ॥' ਓਹ ਸ਼ਰਣ ਸੂਰ ਹੈ, 'ਸਰਣ ਸੂਰ ਭਗਵਾਨਹ॥' ਜੇ ਓਹ ਚਾਹੇ ਤਾਂ ਮਾਸ ਅਹਾਰੀਆਂ ਨੂੰ ਘਾਹ ਅਤੇ ਘਾਹ ਖਾਣ ਵਾਲਿਆਂ ਨੂੰ ਮਾਸ ਖਾਣ ਲਗਾ ਦੇਵੇ। ਭਾਵ ਉਸ ਅੱਗੇ ਨਾ ਮੁਮਕਿਨ ਬਾਤਾਂ ਸਭ ਮੁਮਕਿਨ ਹਨ।

'ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥' ਭਾਵ—'ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰ ਡਾਰੇ॥ ਰੀਤੇ ਭਰੇ, ਭਰੇ ਸਖਨਾਵੈ, ਯਹਿ ਤਾਕੋ ਬਿਵਹਾਰੇ॥'

ਕਰਤਾਰ ਸਰਬ ਵਿਆਪੀ ਹੈ। 'ਖੰਡ ਦੀਪ ਸਭ ਰਵ ਰਹਿਆ, ਪੂਰ ਰਹਿਓ ਸਭ ਲੋਉ॥' ਕਰਤਾਰ ਨੇ ਆਪ ਹੀ ਸਾਰੀ ਸਾਮੱਗਰੀ ਸ਼ਕਤੀ ਵਿਚ ਪਰੋ ਰੱਖੀ ਹੈ। 'ਆਪੇ ਸੂਤ ਆਪ ਬਹੁ ਮਣੀਆ ਕਰ ਸ਼ਕਤੀ ਜਗਤ ਪਰੋਇ॥' ਉਸ ਤੋਂ ਭਿੰਨ ਹੋਰ ਕੋਈ ਸ਼ਕਤੀ ਨਹੀਂ ਹੈ।

ਅਕਾਲ ਪੁਰਖ ਹੀ ਕੇਵਲ ਅਬਿਨਾਸੀ ਹੈ, ਉਸ ਥੀਂ ਬਿਨਾਂ ਹੋਰ ਕੋਈ ਹਸਤੀ ਅਮਰ ਨਹੀਂ ਹੈ।

'ਸਭ ਦੁਨੀ ਆਵਣ ਜਾਵਣੀ, ਮੁਕਾਮ ਏਕ ਰਹੀਮ॥' ਸੰਸਾਰ ਵਿਚ ਮੰਨੀਆਂ ਗਈਆਂ ਅਮਰ ਹਸਤੀਆਂ ਅਖ਼ੀਰ ਨਾਸ਼ ਹੋ ਜਾਣਗੀਆਂ।

ਇਹ ਦ੍ਰਿਸ਼ਟਮਾਨ ਵਸਤਾਂ ਸਭੋ ਉਸ ਦੀ ਕੁਦਰਤ ਹੈ। 'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥' ਕੇਵਲ ਕਰਤਾਰ ਹੀ ਜੰਮਣ-ਮਰਨ ਰਹਿਤ ਹੈ। 'ਨਾ ਓਹ ਮਰੈ ਨ ਹੋਵੈ ਸੋਗ॥' 'ਤੂੰ ਪਾਰਬ੍ਰਹਮ ਪਰਮੇਸ਼ਵਰ ਜੋਨਿ ਨ ਆਵਹੀ॥' ਅਕਾਲ ਪੁਰਖ ਨੂੰ ਸੰਸਾਰ ਵਿਚ ਜਨਮ ਧਾਰ ਕੇ ਆਇਆ ਮੰਨਣਾ ਮਹਾਂ ਭੁੱਲ ਹੈ।

*'ਸੋ ਮੁਖ ਜਲਉ ਜਿਤੁ ਕਹਹਿ ਠਾਕੁਰ ਜੋਨੀ॥'*

ਹਰ ਕੋਈ ਕਰਤਾਰ ਦੇ ਹੁਕਮ ਵਿਚ ਹੈ। 'ਹੁਕਮੈ ਅੰਦਰ ਸਭ ਕੋ ਬਾਹਰਿ ਹੁਕਮਿ ਨ ਕੋਇ॥' ਕਰਤਾਰ ਦਾ ਹੁਕਮ ਨਾ ਮੰਨਣ ਵਾਲੇ ਆਕੀ ਦਾ ਨਾਸ਼ ਹੋ ਜਾਂਦਾ ਹੈ। 'ਬ੍ਰਹਮਾ ਬਿਸਨੁ ਰਿਖੀ ਮੁਨੀ ਸ਼ੰਕਰ ਇੰਦ ਤਪੈ ਭੇਖਾਰੀ॥ ਮਾਨੈ ਹੁਕਮ ਸੋਹੈ ਦਰ ਸਾਚੈ ਆਕੀ ਮਰਹਿ ਅਫਾਰੀ॥' ਕਰਤਾਰ ਦੀ ਕ੍ਰਿਪਾ ਬਿਨਾਂ ਸੁਖ ਨਹੀਂ ਮਿਲਦਾ। 'ਰਹਿਮ ਤੇਰੀ ਸੁਖ ਪਾਇਆ ਸਦਾ ਨਾਨਕ ਕੀ ਅਰਦਾਸ॥' ਕਰਤਾਰ ਹੀ ਸਰਬੱਤ ਦਾ ਦਾਤਾ ਹੈ। 'ਸਭਨਾ ਦਾਤਾ ਏਕ ਹੈ, ਦੂਜਾ ਨਾਹੀ ਕੋਇ॥' ਬਿਨਾਂ ਅਕਾਲ ਪੁਰਖ ਦੇ ਕੋਈ ਕੁਝ ਨਹੀਂ ਦੇ ਸਕਦਾ, ਸਭ ਉਸੇ ਦੇ ਮੰਗਤੇ ਹਨ। ਉਸ ਦਾ ਦਾਨ ਖੰਡਾਂ, ਬ੍ਰਹਮੰਡਾਂ, ਆਕਾਸ਼ਾਂ ਤੇ ਪਾਤਾਲਾਂ ਵਿਚ ਵਰਤਦਾ ਹੈ। 'ਦਾਨ ਦਾਤਾਂ ਖੰਡ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥' ਸਾਰੇ ਦੇਵਤੇ-ਦੇਵੀਆਂ ਉਸ ਦੇ ਦਰ ਦੇ ਮੰਗਤੇ ਹਨ : 'ਕੋਟਿ ਤੇਤੀਸ ਜਾਚਹਿ ਪ੍ਰਭੁ ਨਾਇਕ, ਦੇਦੇ ਤੋਟ ਨਹੀਂ ਭੰਡਾਰ॥' ਅਕਾਲ ਪੁਰਖ ਦੇ ਦਰਬਾਰ ਵਿਚ ਖੋਟੇ ਖਰੇ ਸਭ ਪਰਖੇ ਜਾਂਦੇ ਹਨ : 'ਖੋਟੇ ਖਰੇ ਸਭ ਪਰਖੀਅਨ ਤਿਤ ਸਚੈ ਕੇ ਦਰਬਾਰਾ ਰਾਮ॥' ਅਕਾਲ ਪੁਰਖ ਆਪ ਹੀ ਨਿਆਉਂ ਕਰਦਾ ਹੈ : 'ਸਚਾ ਸਾਹਿਬ ਸਚ ਨਿਆਉ ਪਾਧੀ ਨਰ ਹਾਰਦਾ॥ ਮੇਰਾ ਪ੍ਰਭੂ ਨਿਰਮਲ ਅਗਮ ਅਪਾਰਾ॥ ਬਿਨ ਤਕੜੀ ਤੋਲੇ ਸੰਸਾਰਾ॥' ਕਰਤਾਰ ਦਾ ਬਿਰਦ ਇਉਂ ਹੈ : 'ਪਤਿਤ ਪਾਵਨ ਮਾਧਉ ਬਿਰਦ ਤੇਰਾ॥ ਜੋ ਸਰਣ ਆਵੈ ਤਿਸੁ ਕੰਠ ਲਾਵੈ ਇਹ ਬਿਰਦ ਸੁਆਮੀ ਸੰਦਾਂ॥' ਸਾਰੀ ਸਮੱਗਰੀ ਅਕਾਲ ਪੁਰਖ ਦੇ ਭੈ ਵਿਚ ਹੈ, ਕੇਵਲ ਉਹ ਆਪ ਹੀ ਭੈ ਰਹਿਤ ਹੈ : 'ਸਗਲ ਸਮਗ੍ਰੀ ਡਰਹਿ ਬਿਆਪੀ ਬਿਨ ਡਰ ਕਰਣੈਹਾਰਾ॥' ਜੋ ਕਰਤਾਰ ਦਾ ਭੈ ਨਹੀਂ ਮੰਨਦਾ ਉਹ ਮੁਕਤ ਨਹੀਂ ਹੋ ਸਕਦਾ : 'ਭੈ ਬਿਨੁ ਕੋਇ ਨ ਲੰਘਸਿ ਪਾਰ॥' ਅਕਾਲ ਪੁਰਖ ਦਾ ਰਾਜ (ਹੁਕਮ) ਹਰ ਥਾਂ ਮੌਜੂਦ ਹੈ।

'ਨਿਹਚਲ ਰਾਜ ਹੈ ਸਦਾ ਤਿਸ ਕੇਰਾ, ਨ ਆਵੈ ਨ ਜਾਈ॥' ਹਰ ਇੱਕ ਦਾ ਰਾਜ ਬਦਲਦਾ ਤੇ ਨਾਸ਼ ਹੁੰਦਾ ਹੈ 'ਤੇ ਕਰਤਾਰ ਦਾ ਰਾਜ ਸਦਾ ਅਟੱਲ ਹੈ। ਤਾਂ ਤੇ : 'ਉਪਾਵ ਛੋਡ ਗਹੁ ਤਿਸਕੀ ਓਟ॥ ਨਿਮਖ ਮਾਹਿ ਹੋਵੇ ਤੇਰੀ ਛੋਟ॥'

ਅਕਾਲ ਪੁਰਖ ਦੀ ਆਪਣੀ ਕੋਈ ਬੋਲੀ ਨਹੀਂ ਹੈ ਤੇ ਉਹ ਹਰ ਇੱਕ ਦੀ ਬੋਲੀ ਨੂੰ ਸਮਝਦਾ ਹੈ।

'ਤੇਰੀਆ ਖਾਣੀ ਤੇਰੀ ਬਾਣੀ' ਖਾਣੀ ਬਾਣੀ ਵਿਚ ਉਹ ਆਪ ਹੀ ਵਰਤਦਾ ਹੈ। ਅਕਾਲ

ਪੁਰਖ ਦੀ ਜਿਸ 'ਤੇ ਰੱਖਿਆ ਹੈ ਉਸ ਨੂੰ ਕੋਈ ਨਹੀਂ ਮਾਰ ਸਕਦਾ। 'ਜਿਸਨੋ ਤੂ ਰਖਵਾਲਾ ਮਾਰੈ ਤਿਸ ਕਉਣ॥ ਜਿਸਨੋ ਤੂ ਰਖਵਾਲਾ ਜਿਤਾ ਤਿਨੈ ਭਉਣ॥' (ਆਵਾਗੌਣ) 'ਤਾਤੀ ਵਾਉ ਨ ਲਾਗਈ ਪਾਰਬ੍ਰਹਮ ਸਰਣਾਈ॥ ਰਾਖ ਲੀਏ ਤਿਨ ਰਖਨਹਾਰ ਸਭ ਬਿਆਧਿ ਮਿਟਾਈ॥' ਕਰਤਾਰ ਦੀ ਰਚਨਾ ਦੀ ਨਿੰਦਾ ਕਰਨੀ ਕਰਤਾਰ ਦੀ ਨਿਰਾਦਰੀ ਕਰਨੀ ਹੈ।

'ਨਿੰਦਉ ਨਾਹੀ ਕਾਹੂ ਬਾਤੇ ਇਹ ਖਸਮ ਕਾ ਕੀਆ॥ ਪੂਰੇ ਕਾ ਕੀਆ ਸਭ ਕਿਛ ਪੂਰਾ, ਘਟ ਵਧ ਕਿਛ ਨਾਹੀ॥' ਅਕਾਲ ਪੁਰਖ ਦੇ ਕੰਮ ਉਹ ਆਪ ਹੀ ਕਰ ਸਕਦਾ ਹੈ।

'ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ॥' ਭਾਵ ਉਸ਼ ਦੇ ਕੰਮਾਂ ਨੂੰ ਦੂਜਾ ਕੋਈ ਨੇਪਰੇ ਨਹੀਂ ਚਾੜ੍ਹ ਸਕਦਾ। ਅਕਾਲ ਪੁਰਖ ਦੇ ਮਿਲਾਪ ਦਾ ਅਨੰਦ ਅਕਹਿ ਹੈ।

'ਹਰਿ ਹਰਿ ਰਸ ਸੋਈ ਜਾਣਦੇ, ਜਿਉ ਗੁੰਗੇ ਮਠਿਆਈ ਖਾਈ॥' ਪ੍ਰਭੂ ਨੂੰ ਮਿਲਣ ਦਾ ਰਸਤਾ ਇਉਂ ਹੈ :'ਪ੍ਰਭੁ ਮਿਲਣੇ ਕੀ ਇਹੋ ਨੀਸਾਣੀ॥ ਮਨ ਇਕੋ ਸਚਾ ਹੁਕਮ ਪਛਾਣੀ॥ ਸਹਿਜ ਸੰਤੋਖ ਸਦਾ ਤ੍ਰਿਪਤਾਸੇ ਅਨੰਦ ਖਸਮ ਕੈ ਭਾਣੈ ਜੀਉ॥' ਅਕਾਲ ਪੁਰਖ ਨੂੰ ਭੁੱਲਣਾ ਸਾਰੇ ਦੁਖਾਂ ਦਾ ਕਾਰਨ ਹੈ।

*'ਪਰਮੇਸਰੁ ਤੇ ਭੁਲਿਆਂ ਵਿਆਪਨ ਸਭੇ ਰੋਗ॥'*

ਕਰਤਾਰ ਸਰਬੱਤ ਦਾ ਸਾਂਝਾ ਮਾਤਾ-ਪਿਤਾ ਹੈ। 'ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ॥ ਤੂੰ ਸਾਂਝਾ ਸਾਹਿਬ ਬਾਪ ਹਮਾਰਾ॥' ਅਕਾਲ ਪੁਰਖ ਸਾਡੇ ਗੁਨਾਹਾਂ ਨੂੰ ਬਖ਼ਸ਼ਦਾ ਹੈ।



'ਅਸੰਖ ਖਤੈ ਖਿਨ ਬਖਸਨਹਾਰਾ॥ ਨਾਨਕ ਸਾਹਿਬ ਸਦਾ ਦਇਆਰਾ॥' ਅਕਾਲ ਪੁਰਖ ਅਭੁੱਲ ਹੈ। 'ਭੁਲਣ ਵਿਚ ਕੀਆ ਸਭ ਕੋਈ, ਕਰਤਾ ਆਪ ਨ ਭੁਲੈ॥ ਭੁਲਣ ਅੰਦਰ ਸਭ ਕੋ, ਅਭੁਲ ਗੁਰੂ ਕਰਤਾਰ॥' ਅਕਾਲ ਪੁਰਖ ਹੀ ਕੇਵਲ ਅਨਾਦੀ ਹੈ, ਹੋਰ ਕੋਈ ਹਸਤੀ ਅਨਾਦੀ ਨਹੀਂ ਹੈ।

'ਕਥਤਾ ਬਕਤਾ ਆਪ ਅਗੋਚਰ ਆਪੇ ਅਲਖ ਲਖਾਇਦਾ॥' ਉਹ ਆਪ ਹੀ ਜਗਤ ਦਾ ਮਾਲੀ ਹੈ : 'ਇਹ ਜਗ ਵਾੜੀ ਮੇਰਾ ਪ੍ਰਭੁ ਮਾਲੀ॥' ਅਤੇ ਉਹ ਰੂਪ ਰੰਗ ਰਹਿਤ ਹੈ : 'ਵਰਨਾ ਚਿਹਨਾ ਬਾਹਰਾ ਕੀਮਤ ਕਹਿ ਨ ਸਾਕਉ॥' ਅਕਾਲ ਪੁਰਖ ਬੇਅੰਤ ਹੈ। ਉਸ ਦਾ ਅੰਤ ਕੋਈ ਨਹੀਂ ਪਾ ਸਕਦਾ :

*'ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥*
*ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥*
*ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥*
*ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥'*

(ਰਾਮਕਲੀ ਮਹਲਾ ੫)

ਕਰਤਾਰ ਜੈਸਾ ਕਰਤਾਰ ਆਪ ਹੀ ਹੈ।

*'ਗੁਣੁ ਏਹੋ ਹੋਰੁ ਨਾਹੀ ਕੋਇ॥*
*ਨਾ ਕੋ ਹੋਆ ਨਾ ਕੋ ਹੋਇ॥'* (ਆਸਾ ਮਹਲਾ ੧)





# ਖ਼ਾਸ ਯਾਦਾਸ਼ਤਾਂ

ਹਿੰਦੂ ਲੋਕ ਦੁਆਦਸ ਸਿਲਾ (ਪੱਥਰ) ਦੀ ਪੂਜਾ ਕਰਦੇ ਹਨ। 'ਬਾਰਾਂ ਸਿਲਾ' ਇਸ ਤਰ੍ਹਾਂ ਹਨ। ਭਾਵ ਬਾਰ੍ਹਾਂ ਦੇਵਤਿਆਂ ਦੀਆਂ ਮੂਰਤਾਂ ਜਾਂ ਬੁੱਤ ਪ੍ਰਧਾਨ ਹਨ, 'ਜਿਵੇਂ ਕਿ ਲਖਮੀ ਵਿਸ਼ਨੂੰ', ਪਾਰਬਤੀ ਅਤੇ ਸ਼ਿਵ ਜੀ, ਸਰਸਵਤੀ ਤੇ ਬ੍ਰਹਮਾ, ਕਲੀ, ਗਣੇਸ਼, ਸੂਰਜ ਅਤੇ ਭੈਰਵ ਯਮ (ਧਰਮਰਾਜ) ਅਤੇ ਇੰਦਰਾ ਵੈਦਨਾਥ ਵਿਖੇ ਸ਼ਿਵਾ ਦੀ (ਸ਼ਿਵ ਦੇ ਬਾਰ੍ਹਾਂ ਜੋਤੀ ਲਿੰਗ) ਪਰਿਭਾਸ ਛੇਤ੍ਰ ਵਿਚ ਸੋਮ ਨਾਥ, ਕਿਸਕਿੰਧਾ ਕੋਲ ਸ੍ਰੀ ਸੈਲ, ਉਜੈਨਿਪੁਰੀ ਵਿਚ ਮਹਾਂਕਾਲ ਮੰਦਰ। ਨਰਬਦਾ ਦੇ ਕਿਨਾਰੇ ਅਮਰੇਸ੍ਵਰੇ ਵਿਚ, 'ਓਅੰਕਾਰਾ', ਗਯਾ ਕੋਲ ਦੇਵਗੜ੍ਹ ਵਿਚ ਵੈਦਨਾਥ, ਪੂਨੇ ਕੋਲ ਸਾਕਿਨੀ ਨਦੀ ਦੇ ਕਿਨਾਰੇ ਭੀਮਸ਼ੰਕਰ, ਲੰਕਾ ਦੇ ਪੁਲ ਕੋਲ ਰਾਮੇਸ਼ਵਰ, ਦਵਾਰਕਾ ਕੋਲ ਨਾਗੇਸ਼ਵਰ, ਕਾਸ਼ੀ ਵਿਚ ਵਿਸ਼ੇਸ਼ੁਰ, ਗੁਦਾਵਰੀ ਦੇ ਕਿਨਾਰੇ ਪੰਜਵੱਟੀ ਕੋਲ ਤ੍ਰਯੰਬਕ, ਹਿਮਾਲਾ ਵਿਚ ਕੇਦਾਰਨਾਥ (ਬਦਰੀ ਨਾਰਾਇਣ), ਔਰੰਗਾਬਾਦ ਦੱਖਣ ਵਿਖੇ ਦ੍ਰਿਖਣੇਸ਼ੁਰ 'ਜੇ ਉਹ ਦੁਆਦਸ ਸਿਲਾ ਪੂਜਾਵੈ' (ਰਵਿਦਾਸ ਗੌਂਡ) ਬਾਰਾਂ ਪ੍ਰਕਾਰ ਦੀ ਦੇਵ ਪੂਜਾ ਵੀ ਮੰਨੀ ਜਾਂਦੀ ਹੈ। ਜਉ ਗੁਰ ਦੇਉ ਤ ਦੁਆਦਸ ਸੇਵਾ (ਭੈਰਉ ਨਾਮਦੇਵ) ਦੁਆਦਸਿ ਮੁਦ੍ਰਾ ਭਾਵ ਬ੍ਰਹਮਚਾਰੀ ਦੇ ਚਿੰਨ੍ਹ 'ਦੁਆਦਸਿ ਮੁਦ੍ਰਾ ਮਨ ਅਉਧੂਤਾ ॥' (ਬਿਲਾਵਲ ਮਹਲਾ ੧)

ਕੁਤਬ ਦੀ ਲਾਠ 'ਜੋ ਦਿੱਲੀ ਵੇਖੀ ਜਾਂਦੀ ਹੈ, ਇਹ ਕੁਤਬਦੀਨ ਐਬਕ ਦੇ ਬਾਅਦ ਬਣਾਈ ਸੀ। ਇਹ ਇੱਕ ਗ਼ਰੀਬ ਘਰ ਦਾ ਲੜਕਾ ਸੀ। ਇੱਕ ਸੌਦਾਗਰ ਨੇ ਇਸਨੂੰ ਮੁੱਲ ਖਰੀਦ ਕੇ ਸਹਾਬੁਦੀਨ ਗੌਰੀ ਨੂੰ ਭੇਟਾ (ਨਜ਼ਰ) ਕੀਤਾ। ਇਸ ਦਾ ਦਰਜਾ ਗੁਲਾਮਾਂ ਵਾਲਾ ਸੀ। ਇਸ ਹੋਣਹਾਰ ਨੂੰ ਸੰਨ 1192 (ਸੰਮਤ 1250) ਵਿਚ ਭਾਰਤ ਨੂੰ ਫਤਹਿ ਕਰਨ ਪਿਛੋਂ ਆਪਣਾ ਪ੍ਰਤੀਨਿੰਧ ਥਾਪ ਦਿੱਤਾ ਅਤੇ ਇਸ ਨੇ ਸ਼ਹਿਨਸ਼ਾਹ ਬਣ ਕੇ ਗ਼ੁਲਾਮ ਹਕੂਮਤ ਦੀ ਨੀਂਹ ਰੱਖੀ। ਸੰਨ 1210 ਵਿਚ ਇਹ ਘੋੜੇ ਤੋਂ ਡਿੱਗ ਕੇ ਮਰ ਗਿਆ ਸੀ। ਇਸ ਨੇ ਇੱਕ ਮਸਜਿਦ ਬਣਵਾਈ ਸੀ ਜਿਸ ਦਾ ਨਾਂਅ 'ਕਵਤੁਲ ਇਸਲਾਮ' ਰੱਖਿਆ, ਸਤਾਈ ਹਿੰਦੂ ਮੰਦਰਾਂ ਨੂੰ ਢਹਾ ਕੇ ਉਨ੍ਹਾਂ ਦਾ ਮਲਬਾ ਇਸ 'ਤੇ ਲਗਾਇਆ ਸੀ। ਪਿਛੋਂ ਇਸ ਦੇ ਜਵਾਈ ਸਮੱਸਦੀਨ ਅਲਿਤਮਸ ਬਾਦਸ਼ਾਹ ਨੇ ਕੁਤਬਮੀਨਾਰ (ਲੋਹੇ ਦੀ ਲਾਠ) ਬਣਾਈ। ਇਹ ਮੀਨਾਰ 240 ਫੁੱਟ ਉੱਚੀ ਹੈ ਪਰ ਮਸੀਤ ਹਾਲੀਂ ਤੱਕ ਅਧੂਰੀ ਪਈ ਹੈ। ਇਸੇ ਤਰ੍ਹਾਂ ਹੀ ਮਹਾਰਾਜਾ ਅਸ਼ੋਕ ਦੀ ਯਾਦਗਾਰ ਹੈ।

ਹੇਮੂ ਬਾਣੀਏ ਨੇ ਚੰਮ ਦੇ ਸਿੱਕੇ ਚਲਾਏ ਸੀ। ਇਹ ਬਾਣੀਆ ਦਿੱਲੀ ਪਤਿ ਸਲੀਮ ਸ਼ਾਹ ਦਾ ਅਹਲਕਾਰ ਸੀ। ਪਿਛੋਂ ਮੁਹੰਮਦ ਸ਼ਾਹ ਆਦਿਲ ਦੇ ਸਮੇਂ ਵਜ਼ੀਰ ਬਣਿਆ। ਇਸ ਨੇ ਸ਼ਾਹ ਅਕਬਰ ਦਾ ਵਿਰੋਧ ਕੀਤਾ ਸੀ ਅਤੇ ਮੁਗਲ ਫ਼ੌਜ ਨੂੰ ਹਰਾ ਕੇ ਇਸ ਨੇ ਆਗਰੇ 'ਤੇ ਕਬਜ਼ਾ ਕਰ ਲਿਆ ਅਤੇ ਬਾਦਸ਼ਾਹ ਅਖਵਾਉਣ ਲੱਗਿਆ। ਆਪਣੇ-ਆਪ ਨੂੰ ਬਿਕ੍ਰਮਾਜੀਤ ਕਹਾਉਂਦਾ। ਇਹ ਅਖ਼ੀਰ ਪਾਨੀਪਤ ਦੇ ਜੰਗ ਵਿਚ ਵਜ਼ੀਰ ਬੈਰਮ ਖ਼ਾਂ ਦੇ ਹੱਥੋਂ ਜ਼ਖ਼ਮੀ ਹੋ ਕੇ ਗ੍ਰਿਫਤਾਰ ਹੋਇਆ। ਇਹ ਜੰਗ ਨਵੰਬਰ ਸੰਨ 1556 ਵਿਚ ਹੋਈ। ਹੇਮੂ ਨੇ ਚੰਮ ਦੇ ਸਿੱਕੇ ਚਲਾਏ, ਇਹ ਇੱਕ ਕਹਾਉਤ ਹੈ।

ਖਾਫ਼ੀ ਖਾਂ ਮੁੰਤਖਿਬਉਲ ਲੁਬਾਬ ਨਾਮੀਂ ਤਵਾਰੀਖ਼ ਦਾ ਕਰਤਾ ਸੀ। ਇਸ ਨੇ ਸੰਨ 1519 ਤੋਂ ਲੈ ਕੇ 1718 ਤੱਕ ਦੇ ਹਾਲ ਲਿਖੇ ਹਨ ਭਾਵ ਬਾਦਸ਼ਾਹ ਅਕਬਰ ਤੋਂ ਲੈ ਕੇ ਮੁਹੰਮਦ ਸ਼ਾਹ ਤੱਕ ਦੀ ਤਾਰੀਖ ਲਿਖੀ। ਔਰੰਗਜ਼ੇਬ ਦਾ ਹੁਕਮ ਸੀ ਕਿ ਕੋਈ ਤਵਾਰੀਖ਼ ਨਾ ਲਿਖੇ 'ਤੇ ਇਹ ਖੁਫੀਆ ਤੌਰ 'ਤੇ ਲਿਖਦਾ ਗਿਆ। ਇਸ ਨੇ ਆਪਣੀ ਕਿਤਾਬ ਸੰਨ 1732 ਵਿਚ ਪ੍ਰਗਟ ਕੀਤੀ। ਇਸ ਦਾ ਅਸਲ ਨਾਂਅ ਮੁਹੰਮਦ ਹਾਸ਼ਮ ਸੀ। ਖ਼ਾਫੀ ਖ਼ਾਨ ਉਸ ਦੇ ਪਿੰਡ ਖੁਆਫ ਤੋਂ ਪ੍ਰਸਿੱਧ ਸੀ। ਮੁਹੰਮਦ ਸ਼ਾਹ ਨੇ ਉਸ ਨੂੰ ਖ਼ਾਫੀ ਖ਼ਾਨ ਦੀ ਉਪਾਧੀ ਦਿੱਤੀ ਸੀ।

'ਬਾਜਾ ਮਾਣੁ ਤਾਣੁ ਜਿ ਤਾਨਾ' (ਰਾਮਕਲੀ ਮਹਲਾ ੫) ਗੁਰਬਾਣੀ ਗਾਇਣ ਵਿਚ ਤਾਨਾਂ ਨੂੰ ਤਰਜੀਹ ਨਹੀਂ ਦਿੱਤੀ। ਸੰਗੀਤ ਦਮੋਦਰ ਦੇ ਮੱਤ ਮੁਜਬ 49 ਤਾਨ ਮੰਨੇ ਹਨ। ਸੰਗੀਤਿਸਾਰ ਅਨੁਸਾਰ ਚੌਰਾਸੀ ਹਨ। ਵੈਸੇ ਮੁਖ ਦੋ ਹੀ ਹਨ ਆਰੋਹੀ ਤੇ ਅਵਰੋਹੀ। ਭਾਵ ਹੇਠੋਂ ਉੱਪਰ ਨੂੰ ਜਾਣਾ ਆਰੋਹੀ ਅਤੇ ਉਪਰਲੇ ਸੁਰਾਂ ਤੋਂ ਨੀਚੇ ਨੂੰ ਜਾਣਾ ਅਵਰੋਹੀ ਕਹੀਦਾ ਹੈ।ਸੁਰਾਂ ਸੱਤ ਹਨ ਜਿਵੇਂ ਕਿ : ਸਾ ਰੇ ਗਾ ਮਾ ਆਦਿ ਆਤਚਿਕ, ਗਥਿਕ, ਸਾਮਿਕ, ਸ੍ਵਰਾਂਤਰ, ਓੜਵ, ਸੰਪੂਰਨ, 'ਸੱਤਾਂ ਸੁਰਾਂ' ਨੂੰ ਮੰਨਦੇ ਹਨ। ਤਾਨ ਦੇ ਦੋ ਭੇਦ ਕਲਪੇ ਹਨ। ਸੁਰ ਅਤੇ ਕੂਟਤਾਨ ਭਾਵ ਸਿੱਧੇ ਅਤੇ ਟੇਢੇ ਸੁਰ ਪਰ ਰਾਗੁ ਅਸਲੋਂ ਪ੍ਰੇਮ ਹੈ ਅਤੇ ਪ੍ਰੇਮ ਰਹਿਤ ਇੱਕ ਕਰਤੱਵ ਹੀ ਹੈ।

ਜੰਤ੍ਰੀਆਂ ਵਿਚ ਸਤਾਈਸ ਨਖਯਤਰ (ਨਕੱਤ੍ਰ) ਲਿਖੇ ਹਨ 'ਇਹ ਤਾਰਾ-ਮੰਡਲ ਦਾ ਇੱਕ ਗਰੋਹ ਹੈ ਜੋ ਕਿ ਚੰਦਰਮਾ ਦਾ ਰਸਤਾ ਬਣਾਉਂਦਾ ਹੈ। ਸਤਾਈਆਂ ਦੇ ਨਾਂਅ ਇੰਜ ਹਨ : ਅਸ੍ਵਿਨੀ, ਭਰਣੀ, ਕ੍ਰਿਤਕਾ, ਰੋਹਿਣੀ, ਮ੍ਰਿਗ ਸ਼ਰਾ, ਆਦ੍ਰੀ, ਮਘਾ, ਸਲੇਸ਼ਾ, ਪੁਨਰਵਸ਼, ਪੁਖਯ, ਚਿਤ੍ਰਾ, ਹਸਤ, ਉਤਰਾਫਲਗਾਨੀ, ਮੂਲ, ਪਰਵਾ, ਸਾਢਾ, ਜਯੇਸ਼ਠਾ, ਅਨਰਾਧਾ, ਸ੍ਵਾਂਤੀ, ਵਿਸਾਖਾ, ਉਤਰਾਸਾਢਾ, ਸਤਿਭਖਾ, ਧਨਿਸ਼ਠਾ, ਸ੍ਰਵਣ, ਪੂਰਵਭ੍ਰਪਦਾ, ਉਤ੍ਰ ਭਦ੍ਰਾਪਦਾ ਅਤੇ ਰੇਵਤੀ। ਹਿੰਦੂਆਂ ਨੇ ਨਖਯਤ੍ਰਾਂ ਤੋਂ ਹੀ ਮਹੀਨਿਆਂ ਦੇ ਨਾਂਅ ਧਰੇ ਹਨ ਜਿਵੇਂ ਕਿ ਵੈਸਾਖਾ ਜਯੇਸਠਾ ਆਦਿ ਇਸ ਤਰ੍ਹਾਂ ਸੱਤਾਂ ਦਿਨਾਂ ਦੇ ਨਾਂਅ ਨੌਂ ਗ੍ਰਹਿਆਂ ਦੇ ਨਾਮਾਂ 'ਤੇ ਰੱਖੇ ਹਨ। ਚੰਦਰਮਾ ਨਖਯੱਤ੍ਰਾਂ ਦੇ ਰਾਹ ਪ੍ਰਿਥਵੀ 'ਤੇ ਪਰਿਕ੍ਰਮਾ ਕਰਦਾ ਹੈ, ਜੋਤਸ਼ ਵਿਦਿਆ ਇਸੇ ਹਿਸਾਬ ਨਾਲ ਚਲਦੀ ਹੈ।

ਨਵਧਾ ਭਗਤੀ ਹਿੰਦੂ ਗ੍ਰੰਥਾਂ ਵਿਚ ਇਸ ਦਾ ਲੰਮਾ ਵੇਰਵਾ ਹੈ। ਜਿਨ੍ਹਾਂ ਦੇ ਨਾਂਅ ਇੰਜ ਹਨ : ਸ੍ਰਵਣ, ਕੀਰਤਨ, ਸਿਮਰਣ, ਪਾਦਸ਼ੇਵਨ, ਅਰਚਨ, ਵੇਦਨ, ਸਖਯ, ਦਾਸਯ, ਆਤਮ ਨਵੇਦਨ, ਭਗਤ ਨਵੈ ਪ੍ਰਕਾਰਾ॥ (ਮ: ੫) ਨਵਧਾ ਭਗਤ ਰਿਦੇ ਅਤਿ ਜਾਗੀ। ਸਿੱਖ ਧਰਮ ਵਿਚ ਪ੍ਰੇਮਾ ਭਗਤੀ ਪ੍ਰਧਾਨ ਮੰਨੀ ਹੈ। 'ਨਾਨਕ ਸੋਈ ਦਿਨਸੁ ਸੁਹਾਵੜਾ, ਜਿਤੁ ਪ੍ਰਭ ਆਵੈ ਚਿਤਿ॥' (ਗਉੜੀ ਮਹਲਾ ੫)

ਮਨੂੰ ਸਿਮ੍ਰਤੀ ਨੇ ਇੱਕੀ ਨਰਕ ਕਲਪੇ ਹਨ। ਪੜ੍ਹੋ ਅਧਿਆਇ 4 ਦੇ ਸਲੋਕ 88 ਤੋਂ 94 ਤੱਕ। ਕਈਆਂ ਨੇ 86 ਲਿਖਿਆ ਹੈ। ਅਸਲੋਂ ਸੁਕਰਮ ਸਵਰਗ ਹਨ ਅਤੇ ਕੁਕਰਮ ਨਰਕ ਹਨ। ਮੁਸਲਮਾਨਾਂ ਦੇ ਦੋਜ਼ਖ, ਜਹੱਨੁਮ ਆਦਿ ਅੱਡਰੇ ਦੱਸੇ ਹਨ। ਹਿੰਦੂ ਸਵਰਗ ਅਤੇ ਮੁਸਲਮਾਨ ਬਹਿਸ਼ਤ ਕਹਿੰਦੇ ਹਨ। 'ਕਵਨ ਨਰਕ ਕਿਆ ਸੁਰਗ ਬਿਚਾਰ, ਸੰਤਨ ਕੋ ਊਰਾਦੇ॥' (ਕਬੀਰ ਰਾਮਕਲੀ)

ਦਸ ਦਿਸ਼ਾ ਭਾਵ ਦਸ ਪਾਸੇ। ਆਮ ਤੌਰ 'ਤੇ ਦਸ ਦਿਸ਼ਾਵਾਂ ਮੰਨੀਆਂ ਹਨ। ਪੂਰਬ, ਪੱਛਮ, ਉੱਤਰ ਅਤੇ ਦੱਖਣ। ਇਨ੍ਹਾਂ ਦੇ ਚਾਰੇ ਕੋਨਿਆਂ ਨੂੰ ਉਪਦਿਸ਼ਾ (ਕੋਨਾ) ਕਹਿੰਦੇ ਹਨ। ਪੱਛਮ-ਦੱਖਣ ਦੇ ਵਿਚਕਾਰ ਨੈਰਿਤੀ ਕੋਣ, ਦੱਖਣ ਅਤੇ ਪੂਰਬ ਦੇ ਵਿਚਕਾਰ ਅਗਨ ਕੋਣ, ਪੱਛਮ ਅਤੇ ਉੱਤਰ ਦੇ ਵਿਚਾਲੇ ਦੀ ਵਾਯਵੀ ਕੋਣ, ਪੂਰਬ ਅਤੇ ਉੱਤਰ ਦੇ ਵਿਚਕਾਰ ਦੀ ਨੂੰ ਈਸ਼ਾਨ ਕੋਣ ਕਹਿੰਦੇ ਹਨ। ਉਕਤ ਅੱਠਾਂ ਦਿਸ਼ਾਵਾਂ ਤੋਂ ਬਿਨਾਂ ਊਰਧ ਅਤੇ ਅਧੋ ਭਾਵ ਹੇਠਾਂ ਉੱਪਰ (ਅਸਮਾਨ) ਦੋਨੋਂ ਮਿਲਾ ਕੇ ਦਸ ਹੋਈਆਂ। ਹਿੰਦੂ ਲੋਕ ਸਫ਼ਰ ਲਈ ਪੱਛਮ ਵਾਸਤੇ ਸ਼ੁੱਕਰ ਅਤੇ ਐਤਵਾਰ ਅਤੇ ਉੱਤਰ ਹਿੱਤ ਮੰਗਲ ਅਤੇ ਬੁਧ, ਪੂਰਬ ਵੱਲ ਜਾਣ ਲਈ ਸ਼ਨੀਵਾਰ, ਦੱਖਣ ਵੱਲ ਸੋਮਵਾਰ ਅਤੇ ਵੀਰਵਾਰ ਨੂੰ ਚੰਗਾ ਮੰਨਦੇ ਹਨ।

ਦਿਸ਼ਾ ਦੇ ਪਾਲਣ ਵਾਲੇ ਦੇਵਤੇ ਦਿਕਪਾਲ ਕਹੀਦੇ ਹਨ ਜਿਹਾ ਕਿ ਪੂਰਬ ਦਾ ਇੰਦਰ, ਅਗਨਿ ਕੋਣ ਦਾ ਅਗਨ, ਦੱਖਣ ਦਾ ਯਮ, ਨੈਰਿਤੀ ਕੋਣ ਦਾ ਨੈਰਤਿ ਨਾਮੀਂ ਰਾਖਸ਼। ਪੱਛਮ ਦਾ ਵਰਣ ਦੇਵਤਾ। ਵਾਯਵੀ ਕੋਣ ਦਾ ਵਾਯੂ, ਉੱਤਰ ਵੱਲ ਦਾ ਕੁਬੇਰ, ਈਸ਼ਾਨ ਕੋਣ ਦਾ ਸ਼ਿਵ ਜੀ। ਉਪਰਲੀ ਦਿਸ਼ਾ ਵੱਲ ਬ੍ਰਹਮਾ, ਹੇਠਲੀ ਦਿਸ਼ਾ ਵੱਲ ਸ਼ੇਸ਼ ਨਾਗ, ਜਿਸ ਦਿਸ਼ਾ ਵੱਲ ਜਾਣਾ ਹੋਵੇ, ਉਸੇ ਦੀ ਪੂਜਾ ਕਰਕੇ ਜਾਂਦੇ ਹਨ। ਕਈਆਂ ਨੇ ਦਿਗਪਤਿ ਅੱਠ ਲਿਖੇ ਹਨ, ਅੱਠ ਹਾਥੀ ਅਤੇ ਅੱਠ ਹੱਥਨੀਆਂ ਨੂੰ ਦਿਗਲਪਾਲ ਕਿਹਾ ਹੈ, ਇਹ ਪ੍ਰਿਥਵੀ ਨੂੰ ਥੰਮ੍ਹੀ ਖਲੋਤੇ ਦੱਸੇ ਹਨ। (ਜੰਤ੍ਰੀਆਂ ਵਿਚ ਕਾਫ਼ੀ ਹਾਲ ਮਿਲਦੇ ਹਨ)।

ਤੰਮਾਕੂ ਸ਼ਬਦ ਦੀ ਪਰਵਿਰਤੀ ਅਮਰੀਕਾ ਦੀ ਬੋਲੀ ਟੁਬੈਕੋ ਤੋਂ ਹੋਈ ਹੈ। ਦੱਸਿਆ ਹੈ ਕਿ ਇਸ ਦੀ ਉਤਪਤੀ ਅਮਰੀਕਾ ਵਿਚ ਹੋਈ ਸੀ ਅਤੇ ਪਹਿਲਾਂ ਇਸ ਨੂੰ ਉਥੇ ਦੇ ਹਬਸ਼ੀ (ਜਾਂਗਲੀ) ਵਰਤਦੇ ਸਨ। ਯੂਰਪ ਵਿਚ ਇਸ ਦਾ ਪ੍ਰਚਾਰ ਸੰਨ 1560 ਤੋਂ ਹੋਇਆ ਸੀ। ਪਹਿਲਾਂ ਇਹ ਯੂਰਪ ਵਿਚ ਨਹੀਂ ਸੀ। ਸੰਸਕ੍ਰਿਤ ਦੇ ਗ੍ਰੰਥਾਂ ਵਿਚ ਇਸ ਨੂੰ ਤਮਾਲ ਪੱਤਰ ਅਤੇ ਤਾਮ੍ਰਕੂਟ ਆਦਿ ਕਿਹਾ ਹੈ। ਇਸ ਦੀ ਵਰਤੋਂ ਭਾਰਤ ਵਿਚ ਪੁਰਤਗਾਲ ਦੇ ਵਪਾਰੀਆਂ ਨੇ ਸੰਨ 1605 ਤੋਂ ਚਾਲੂ ਕੀਤੀ ਅਤੇ ਤੰਮਾਕੂ ਬੀਜ ਸਮੇਤ ਭਾਰਤ ਵਿਚ ਲਿਆਂਦਾ ਸੀ। ਮੁਸਲਮਾਨਾਂ ਨੇ ਇਸ ਨੂੰ ਮਕਰੂਹ ਮੰਨ ਕੇ ਮਸੀਤਾਂ ਵਿਚ ਦਾਖ਼ਲ ਨਹੀਂ ਹੋਣ ਦਿੱਤਾ। ਵਹਾਬੀ ਮੁਸਲਮਾਨ ਸਖ਼ਤ ਪ੍ਰਹੇਜ਼ੀ ਹਨ। ਸਿੱਖ ਧਰਮ ਨੇ ਇਸ ਦਾ ਪੂਰਨ ਬਾਈਕਾਟ ਕਰ ਦਿੱਤਾ ਅਤੇ ਬੱਜਰ ਕੁਰਹਿਤ ਠਹਿਰਾਇਆ। ਇਸ ਦੇ ਸੇਵਨ ਕਰਨ ਵਾਲੇ ਨੂੰ ਪਤਿਤ ਮੰਨਿਆ ਹੈ। ਸਿੱਖ ਬੋਲਿਆਂ ਵਿਚ ਇਸਨੂੰ ਜਗਤ ਜੂਠ ਕਿਹਾ ਹੈ ਜਿਵੇਂ ਕਿ "ਜਗਤ ਜੂਠ ਤੇ ਰਹੀਐ ਦੂਰਿ' 'ਗੰਦਾ ਧੂਮ ਬੰਸ ਤੇ ਤਿਆਗਹੁ ਅੰਤ ਗਲਾਨਿ ਇਸ ਤੇ ਧਰ ਭਾਗਹੁ' (ਸੂਰਜ ਪ੍ਰਕਾਸ਼) ਇਸ ਦਾ ਨਾਂਅ ਬਿਖਯਾ ਹੈ। 'ਬਿਖਯਾ ਕਿਰਿਆ ਭ੍ਰਦਨ ਤਯਾਗੋ।' (ਰਹਿਤਨਾਮਾ) ਤੰਮਾਕੂ ਇੱਕ ਖਤਰਨਾਕ ਜ਼ਹਿਰ ਹੈ। 'ਦਿਲ ਅਤੇ ਦਿਮਾਗ਼ ਨੂੰ ਨੁਕਸਾਨਦੇਹ ਹੈ।'

ਨੌਸ਼ੀਰਵਾਂ ਪ੍ਰਸਿੱਧ ਰਾਜਾ ਜੋ ਕਿ ਇਨਸਾਫ਼ ਕਰਦਾ ਸੀ, ਇਹ ਕਬਾਦ ਦਾ ਬੇਟਾ ਅਗਨੀ ਦਾ ਪੁਜਾਰੀ ਸੀ। ਇਹ ਸੰਨ 531 ਨੂੰ ਤਖ਼ਤ 'ਤੇ ਬੈਠਿਆ ਅਤੇ ਈਰਾਨ ਦਾ ਰਾਜਾ ਬਣਿਆ। 48 ਸਾਲ ਅਦਲ ਦਾ ਰਾਜ ਕੀਤਾ। ਨੌਸ਼ੀਰਵਾਂ ਦੇ ਰਾਜ ਸਮੇਂ ਮੁਹੰਮਦ ਸਾਹਿਬ ਜਨਮਿਆ

ਸੀ। ਨੌਸ਼ੀਰਵਾਂ ਦੀ ਪ੍ਰਸਿੱਧੀ ਇਸ ਕਰਕੇ ਵਧੀ ਕਿ ਉਸ ਨੇ ਕਸੂਰਵਾਰ ਸਿੱਧ ਹੋਣ 'ਤੇ ਆਪਣੇ ਪੁੱਤਰ ਨੂੰ ਫਾਂਸੀ 'ਤੇ ਚੜ੍ਹਾ ਦਿੱਤਾ ਸੀ।

ਸਰਧਾਂ ਭਾਵ ਨਾਗਾਂ ਪ੍ਰਸਿੱਧ ਦਸ ਕੁਲਾਂ (ਕਿਸਮਾਂ) ਮੰਨੀਆਂ ਹਨ, ਜਿਵੇਂ ਕਿ ਅਨੰਤ, ਵਾਸਿਕ, ਕੰਬਲ, ਕਕੋਟ, ਪਦਮ, ਮਹਾਂ ਪਦਮ, ਕੁਲਿਕ, ਸੰਖ ਤੱਖਕ ਨਾਗ ਨੂੰ ਨੌਵਾਂ ਮੰਨਿਆ ਹੈ। ਹਿੰਦੂ ਲੋਕ ਨਾਗ ਪੰਚਮੀ ਨੂੰ ਨਾਗਾਂ ਦੀ ਪੂਜਾ ਕਰਦੇ ਹਨ। ਇਸ ਦਿਨ ਬ੍ਰਹਮਾ ਨੇ ਨਾਗਾਂ ਨੂੰ ਵਰ ਦਿੱਤਾ ਸੀ। ਸ਼ੇਸ਼ਨਾਗ ਨੂੰ ਨਾਗਾਂ ਦਾ ਰਾਜਾ ਕਿਹਾ ਹੈ ਜੋ ਕਿ ਵਿਸ਼ਨੂੰ ਦੀ ਸੇਜਾ ਦਾ ਕੰਮ ਦਿੰਦਾ ਹੈ। ਹਾਥੀਆਂ ਦਾ ਰਾਜਾ ਐਰਾਵਤ ਹਾਥੀ ਹੈ ਜੋ ਕਿ ਸਮੁੰਦਰ ਵਿਚੋਂ ਨਿਕਲਿਆ ਸੀ। ਨਾਗ ਮੇਧ ਵੀ ਇੱਕ ਯੱਗ ਹੈ। ਸਰਪਾਂ ਦੀ ਕੁਰਬਾਨੀ ਦਿੰਦੇ ਹਨ। ਰਾਜਾ ਜਨਮੇਜਾ ਨੇ ਸਰਪ ਮੇਧ ਯੱਗ ਕੀਤਾ ਸੀ।

ਪੰਜਾਬ ਵਿਚ ਸੰਨ 1964 ਦੀ ਮਰਦਮਸ਼ੁਮਾਰੀ ਅਨੁਸਾਰ ਸਿੱਖਾਂ ਦੀ ਗਿਣਤੀ ਅੱਗੇ ਲਿਖੇ ਮੁਜਬ ਹੈ। ਸਾਰੇ ਪੰਜਾਬ ਦੀ ਆਬਾਦੀ 2,03,06,812 ਹੈ। ਇਸ ਵਿਚ ਹਿੰਦੂਆਂ ਦੀ ਅਬਾਦੀ 1,29,29,645 ਸਿੱਖਾਂ ਦੀ 67,69,129 ਅਤੇ ਦੂਜੀਆਂ ਚਹੁੰਆਂ ਘੱਟ ਗਿਣਤੀਆਂ ਦੀ ਆਬਾਦੀ 5,44,075 ਹੈ।

ਸਿੱਖਾਂ ਦੀ ਸਭ ਤੋਂ ਵਧੇਰੇ ਵਸੋਂ ਦਾ ਜ਼ਿਲ੍ਹਾ ਅੰਮ੍ਰਿਤਸਰ ਹੈ, ਜਿੱਥੇ ਸਿੱਖਾਂ ਦੀ ਗਿਣਤੀ 9,90,344 ਹੈ ਤੇ ਦੂਜੇ ਨੰਬਰ 'ਤੇ ਜ਼ਿਲ੍ਹਾ ਫਿਰੋਜ਼ਪੁਰ ਤੇ ਤੀਜੇ ਨੰਬਰ 'ਤੇ ਜ਼ਿਲ੍ਹਾ ਬਠਿੰਡਾ ਹੈ। ਪੰਜਾਬ ਤੋਂ ਬਾਹਰ ਸਿੱਖਾਂ ਦੀ ਸਭ ਤੋਂ ਵੱਧ ਵਸੋਂ ਦਿੱਲੀ ਵਿਚ 203916 ਹੈ, ਦੂਜੇ ਨੰਬਰ ਤੇ ਰਾਜਸਥਾਨ ਦਾ ਜ਼ਿਲ੍ਹਾ ਗੰਗਾ ਨਗਰ ਹੈ ਜਿਥੇ ਸਿੱਖਾਂ ਦੀ ਗਿਣਤੀ 2,14,905 ਹੈ। ਪੰਜਾਬ ਤੋਂ ਬਾਹਰ ਸਿੱਖ ਵਸੋਂ ਅਨੁਸਾਰ ਉੱਤਰ ਪ੍ਰਦੇਸ਼ ਦਾ ਜ਼ਿਲ੍ਹਾ ਨੈਨੀਤਾਲ ਤੀਜੇ ਨੰਬਰ ਤੇ ਹੈ ਜਿਥੇ ਸਿੱਖਾਂ ਦੀ ਗਿਣਤੀ 32788 ਹੈ, ਉਪਰੰਤ ਉੱਤਰ ਪ੍ਰਦੇਸ਼ ਦੇ ਜ਼ਿਲ੍ਹੇ ਰਾਮਪੁਰ ਦਾ ਨੰਬਰ ਹੈ ਜਿਥੇ ਸਿੱਖਾਂ ਦੀ ਵਸੋਂ 25,245 ਹੈ, ਉਪਰੰਤ ਕਾਨਪੁਰ (ਯੂ. ਪੀ.) ਵਿਚ ਸਿੱਖਾਂ ਦੀ ਵਸੋਂ 24,397, ਅਲਵਰ (ਰਾਜਸਥਾਨ) ਵਿਚ 23,026, ਜ਼ਿਲ੍ਹਾ ਮੇਰਠ (ਯੂ. ਪੀ.) ਵਿਚ 21798, ਡੇਹਰਾਦੂਨ (ਯੂ. ਪੀ.), ਵਿਵ 17904 ਤੇ ਯੂ. ਪੀ. ਦੇ ਜ਼ਿਲ੍ਹਾ ਪੀਲੀਭੀਤ ਵਿਚ ਸਿੱਖਾਂ ਦੀ ਵਸੋਂ 16631 ਹੈ।

ਭਾਰਤ ਤੋਂ ਬਾਹਰ ਰਹਿਣੇ ਵਾਲੇ ਸਿੱਖਾਂ ਦੀ ਆਬਾਦੀ, ਇਸ ਤੋਂ ਵੱਖਰੀ ਹੈ।

ਸੰਸਾਰ ਵਿਚ ਅਜਿਹਾ ਕੋਈ ਨਹੀਂ ਜੋ ਜੀਣਾ ਨਾ ਚਾਹੁੰਦਾ ਹੋਵੇ। ਮੌਤ ਕੋਲੋਂ ਹਰ ਇੱਕ ਜੀਵ-ਜੰਤੂ ਭਾਵ ਪ੍ਰਾਣੀ ਮਾਤਰ ਡਰਦਾ ਹੈ। ਛਿਨ ਛਿਨ ਹਰ ਇੱਕ ਨੂੰ ਭੈਅ ਲੱਗਿਆ ਰਹਿੰਦਾ ਹੈ ਕਿ ਮਤਾਂ ਉਹ ਮਰ ਨਾ ਜਾਵੇ। ਦੁਖੀ ਹੋ ਕੇ ਮਰਨਾ ਜਾਂ ਆਤਮਘਾਤ ਕਰਨਾ ਵੱਖਰੀ ਚੀਜ਼ ਹੈ। ਨਿਰਾਸ਼ਾ ਜਾਂ ਹਾਦਸੇ ਆਦਿ ਨਾਲ ਮਰਨਾ ਖ਼ੁਸ਼ੀ ਦੀ ਮੌਤ ਨਹੀਂ ਹੈ। ਗੁਰਬਾਣੀ ਦੱਸਦੀ ਹੈ ਕਿ ਖ਼ੁਸ਼ੀ ਨਾਲ ਮਰਨਾ ਕੋਈ ਪਸੰਦ ਨਹੀਂ ਕਰਦਾ।

*ਬਹੁਤਾ ਜੀਵਨ ਮੰਗੀਐ ਮੁਆ ਨ ਲੋੜੈ ਕੋਇ॥*

ਵੈਸੇ ਹਰ ਇੱਕ ਨੂੰ ਪਤਾ ਹੈ ਕਿ ਉਸ ਨੇ ਅਖ਼ੀਰ ਨੂੰ ਮਰਨਾ ਜ਼ਰੂਰ ਹੈ। ਨਾਲ ਹੀ ਇਹ ਵੀ ਪਤਾ ਨਹੀਂ ਹੈ ਕਿ ਉਸ ਨੇ ਕਦੋਂ ਜਾਂ ਕਿਵੇਂ ਮਰਨਾ ਹੈ। ਫ਼ਰਮਾਇਆ ਹੈ :

*ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥*
*ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥ ੧॥*
*ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ॥ ੧॥ ਰਹਾਉ॥*

ਮਨੁੱਖ ਦੀ ਉਮਰ ਇਕੋ ਦਮ ਵਾਲੀ ਹੈ, ਭਾਵ ਦਮ (ਸਵਾਸ) ਨਾ ਆਇਆ, ਮਰ ਗਿਆ ਹੈ। ਏਸੇ ਕਰਕੇ ਇਸ ਨੂੰ ਆਦਮੀ (ਆਇਆ ਦਮੀ) ਕਿਹਾ ਹੈ। ਸਵਾਸ ਗਰਾਸ ਦਾ ਕੋਈ ਭਰੋਸਾ ਨਹੀਂ ਰੱਖ ਸਕਦਾ ਪਰ ਆਦਮੀ ਨੂੰ ਮਰਨ ਦੀ ਚਿੰਤਾ (ਅੰਦੇਸਾ) ਅਤੇ ਜੀਊਣ ਦੀ ਆਸਾ ਸਦਾ ਲੱਗੀ ਰਹਿੰਦੀ ਹੈ ਜੇ ਇੰਝ ਨਾ ਹੋਵੇ ਤਾਂ ਮਰਨ ਜੀਵਨ ਕੋਈ ਵਸਤੂ ਹੀ ਨਹੀਂ ਹੈ। ਜੋ ਇਸ ਨੂੰ ਛੱਡੇ ਆਜ਼ਾਦ ਹੋ ਜਾਂਦਾ ਹੈ। ਫ਼ਰਮਾਇਆ ਹੈ :

*ਮਰਣੈ ਕੀ ਚਿੰਤਾ ਨਹੀ ਜੀਵਨ ਕੀ ਨਹੀ ਆਸ॥*
*ਸਰਬ ਜੀਆ ਪ੍ਰਤਿਪਾਲ ਹੀ ਲੇਖੈ ਸਾਸ ਗਿਰਾਸ॥*

ਚਿੰਤਾ ਅਤੇ ਆਸਾ ਦਾ ਤਿਆਗ ਜੀਵਨ ਭਾਵ ਤੋਂ ਮਰਨ ਦੀ ਪਹਿਲੀ ਪਉੜੀ ਹੈ। ਦੂਜੀ ਪਉੜੀ ਹੈ :

*ਸੋ ਜੀਵਤ ਜਿਹਿ ਜੀਵਤ ਜਪਿਆ,*
*ਪਰਗਟ ਭਏ ਨਾਨਕ ਨਹਿ ਛਪਿਆ॥*

ਅਵਿਨਾਸੀ ਕਰਤਾਰ ਦਾ ਸਿਮਰਨ ਕਰਨਾ ਜੀਵਨ ਦੀ ਅਵਸਥਾ ਹੈ :

*ਨਾਨਕ ਸੋਈ ਜੀਵਿਆ ਜਿਨ ਇੱਕ ਪਛਾਤਾ॥*

ਇਕ 'ਤੇ ਨਿਸਚਾ ਕਰਨੇ 'ਤੇ ਦਵੈਤਾ ਆਪੇ ਨਾਸ ਹੋ ਜਾਂਦੀ ਹੈ।

ਕਰਤਾਰ ਤੋਂ ਬੇਮੁਖ ਹੋਣ ਵਾਲਿਆਂ ਨੂੰ ਜ਼ਿੰਦਾ ਨਾ ਸਮਝੋ, ਇਹ ਮੁਰਦੇ ਹਨ :

*ਮਤ ਜਾਣਹੁ ਜਗ ਜੀਵਦਾ ਦੂਜੈ ਭਾਇ ਮੁਇਆਸ॥*
*ਬਿਨ ਸਬਦੈ ਮੂਆ ਹੈ ਸਭ ਕੋਇ॥*



ਪੰਜਾਂ ਤੱਤਾਂ ਦਾ ਸਰੀਰ ਕਿਸੇ ਦਾ ਨਹੀਂ ਰਿਹਾ ਅਤੇ ਨਾ ਹੀ ਰਹੇਗਾ। ਇਹ ਅਟੱਲ ਨਿਯਮ ਹੈ। ਵੈਸੇ ਜੀਵ ਆਤਮਾ ਅਮਰ ਹੈ :

*ਮਰਨਹਾਰ ਇਹੁ ਜੀਅਰਾ ਨਾਹੀ॥*

ਪਰ ਇਹ ਅਗਿਆਨ ਵਸ ਹੋਣ ਕਰਕੇ ਚੌਰਾਸੀ ਲੱਖ ਜੂਨਾਂ ਵਿਚ ਭੌਂਦਾ ਜਨਮ-ਮਰਨ ਦੇ ਚੱਕਰ ਵਿਚ ਫਸ ਕੇ ਦੁੱਖ ਪਾਉਂਦਾ ਹੈ। ਜਦੋਂ ਤੱਕ ਇਸ ਨੂੰ ਪੂਰਨ ਗੁਰੂ ਨਾ ਮਿਲੇ, ਸੁਤੰਤਰ ਨਹੀਂ ਹੋ ਸਕਦਾ, ਦੁਖ-ਸੁਖ ਭੋਗਦਾ ਫਿਰੀ ਜਾਵੇਗਾ।

ਲੋੜ ਹੈ, ਗੁਰੂ ਨੂੰ ਧਾਰਨ ਕਰਕੇ ਗੁਰਬਾਣੀ ਅਨੁਸਾਰ ਆਪਣੇ ਜੀਵਨ ਨੂੰ ਸੁਧਾਰ ਕੇ ਜੀਵਨ ਮੁਕਤ ਪਦਵੀ ਨੂੰ ਪ੍ਰਾਪਤ ਕਰੀਏ :

*ਇਹੁ ਜਗਤ ਮਮਤਾ ਮੂਆ ਜੀਵਨ ਕੀ ਬਿਧਿ ਨਾਹਿ॥*
*ਗੁਰ ਕੈ ਭਾਣੈ ਜੋ ਚਲੈ ਤਾ ਜੀਵਨ ਪਦਵੀ ਪਾਹਿ॥*





# ਚਉਬੋਲੇ ਮਹਲਾ ੫

ਗੁਰਬਾਣੀ ਦੇ ਫੁਨਹੇ ਪਿਛੋਂ ਚਉਬੋਲੇ ਨਾਂਅ ਹੇਠਾਂ ਗਿਆਰਾਂ ਅੰਕਾਂ ਵਿਚ ਬਾਣੀ ਲਿਖੀ ਹੋਈ ਹੈ ਜਿਸ ਦਾ ਪਹਿਲਾ ਅੰਕ 'ਸੰਮਨ ਜਉ ਇਸ ਪ੍ਰੇਮ ਕੀ' ਤੋਂ ਆਰੰਭ ਹੋ ਕੇ 'ਨਾਨਕ ਅਧਮ ਪਤੰਗ' 'ਤੇ ਭੋਗ ਪੈਂਦਾ ਹੈ। ਕਈਆਂ ਦਾ ਖ਼ਿਆਲ ਹੈ ਕਿ ਚਉਬੋਲੇ ਦੇ ਅਰਥ ਚਾਰ ਬੋਲੇ ਅਰਥਾ ਚੌਹ ਵਿਅਕਤੀਆਂ ਦੀ ਰਚਨਾ ਹੈ। ਜਿਵੇਂ ਕਿ ਸੰਮਨ ਮੂਸਨ ਜਮਾਲ ਪਤੰਗ ਨਾਂਅ ਲਏ ਜਾਂਦੇ ਹਨ ਪਰ ਅਸਲੋਂ ਚਉਬੋਲੇ ਨਾਂਅ ਦਾ ਇੱਕ ਛੰਦ ਹੈ। ਜਿਸ ਨੂੰ ਕਵੀਸ਼ਰ ਸਮਝਦੇ ਹਨ। ਇਸ ਦਾ ਛੰਦ ਲੱਛਣ ਹੈ। ਚਾਰ ਚਰਣ, ਪ੍ਰਤੀ ਚਰਣ ਪੰਦਰਾਂ ਮਾਤਰਾਂ ਅੰਤ ਲਘੂ ਗੁਰੂ ਅਤੇ ਇਹ ਚੌਪਈ ਦੀ ਤਰਜ਼ ਦਾ ਹੈ। ਚਉਬੋਲੇ ਛੰਦਾਂ ਦੇ ਹੋਰ ਵੀ ਕਈ ਭੇਦ ਵਿਦਵਾਨਾਂ ਨੇ ਲਿਖੇ ਹਨ ਪਰ ਇਹ ਗੱਲ ਠੀਕ ਨਹੀਂ ਹੈ ਕਿ ਇਹ ਚਾਰਾਂ ਦੀ ਬਾਣੀ ਉਚਾਰੀ ਜਾਣ ਕਰ ਕੇ ਨਾਂਅ ਚਉਬੋਲੇ ਪਿਆ ਹੈ। ਅੰਞਾਣ ਸੱਜਣਾਂ ਨੇ ਚਾਰ ਨਾਂਅ ਜੋ ਕਲਪਿਤ ਕੀਤੇ ਹਨ, ਇਹ ਠੀਕ ਨਹੀਂ ਹਨ। ਗਿਆਰ੍ਹਵਾਂ ਅੰਕ ਦੱਸਦਾ ਹੈ ਕਿ ਪਤੰਗ ਨਾਂਅ ਦਾ ਕੋਈ ਪੁਰਸ਼ ਨਹੀਂ ਹੈ ਬਲਕਿ ਦੀਵੇ ਦੀ ਲਾਟ 'ਤੇ ਕੁਰਬਾਨ ਹੋਣ ਵਾਲਾ ਪਤੰਗ ਹੈ। ਪਤੰਗ ਜਾਂ ਪਰਵਾਨੇ ਦੀ ਮਿਸਾਲ ਕੁਰਬਾਨੀ ਦੇ ਜ਼ਿਕਰ ਕਰਨ ਸਮੇਂ ਆਮ ਦਿੱਤੀ ਜਾਂਦੀ ਹੈ। ਸੋਈ ਜ਼ਿਕਰ ਇਸ ਬਾਣੀ ਵਿਚ ਹੈ। ਗਿਆਰ੍ਹਵਾਂ ਅੰਕ ਇਉਂ ਹੈ : 'ਮਗਨੁ ਭਇਓ ਪ੍ਰਿਆ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ, ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥' ਇਸ ਸਲੋਕ ਦਾ ਭਾਵ ਅਰਥ ਇਸ ਤਰ੍ਹਾਂ ਹੈ : ਭਗਤ ਜਨ ਅਕਾਲ ਪੁਰਖ ਦੀ ਪ੍ਰੇਮਾ ਭਗਤੀ ਵਿਚ ਇਉਂ ਮਗਨ ਹੁੰਦੇ ਹਨ ਕਿ ਉਨ੍ਹਾਂ ਨੂੰ ਆਪਣੇ ਸਰੀਰ ਦੀ ਵੀ ਸੂਝ-ਬੂਝ ਨਹੀਂ ਰਹਿੰਦੀ ਜਿਵੇਂ ਕਿ ਪਤੰਗਾ (ਪਰਵਾਨਾ) ਬਲ ਰਹੇ ਦੀਵੇ ਦੀ ਅਗਨ ਲਾਟ 'ਤੇ ਬੇਤਹਾਸ਼ਾ ਜਾਂ ਮਸਤ ਹੋ ਕੇ ਸੜ ਸਕਦਾ ਹੈ। ਹੇ ਨਾਨਕ! ਤੁਛ ਮਾਤਰ ਪਤੰਗਾ ਇਸੇ ਕਰ ਕੇ ਸਾਰੇ ਸੰਸਾਰ ਵਿਚ ਪ੍ਰਸਿੱਧ ਹੈ। ਇਸ ਤਰ੍ਹਾਂ ਭਗਤ ਜਨ ਛੋਟੀ ਹਸਤੀ ਤੋਂ ਉੱਪਰ ਹੋ ਕੇ ਸੰਸਾਰ ਵਿਚ ਪ੍ਰਗਟ ਹੋ ਜਾਂਦੇ ਹਨ। ਸੋ ਉਕਤ ਛੰਦ ਵਿਚ ਪਤੰਗਾ ਸ਼ਬਦ ਕਿਸੇ ਵਿਅਕਤੀ ਜਾਂ ਭਗਤ ਆਦਿ ਦਾ ਨਾਂਅ ਨਹੀਂ ਹੈ। ਹੱਠਧਰਮੀ ਜਾਂ ਪੱਖਪਾਤ ਨਾਲ ਆਖੀ ਜਾਣਾ ਇਹ ਗ਼ਲਤੀ ਹੈ ਕਿ ਇਹ ਤਾਂ ਪਤੰਗ ਭਗਤ ਦੀ ਰਚਨਾ ਹੈ ਅਰਥਾਤ ਪੰਚਮ ਗੁਰੂ ਜੀ ਦੀ ਰਚਨਾ ਨਹੀਂ ਹੈ। ਇਸ ਤਰ੍ਹਾਂ ਨੌਵੇਂ ਅੰਕ ਵਿਚ ਜਮਾਲ ਸ਼ਬਦ ਆਉਣ ਕਰ ਕੇ ਕਈ ਸੱਜਣ ਉਸ ਨੂੰ ਕਿਸੇ ਜਮਾਲ ਨਾਮੀਂ ਸਜਣ ਦੀ ਰਚਨਾ ਕਹਿ ਕੇ ਰੌਲਾ ਪਾਉਂਦੇ ਵੇਖੀਦੇ ਹਨ।

ਹੁਸਨੁਲ ਜਮਾਲ ਹੈ, ਭਾਵ ਅਕਾਲ ਪੁਰਖ ਹੁਸਨ ਅਤੇ ਸੁੰਦਰਤਾ ਦਾ ਖ਼ਜ਼ਾਨਾ ਹੈ ਸੋ ਇਸੇ ਤਰ੍ਹਾਂ ਉਕਤ ਛੰਦ ਵਿਚ ਜਮਾਲ ਸ਼ਬਦ ਸੁੰਦਰਤਾ ਪ੍ਰਥਾਇ ਵਰਤਿਆ ਗਿਆ ਹੈ, ਨਾ ਕਿ ਕਿਸੇ ਦਾ ਨਾਂਅ ਹੈ। ਉਕਤ ਛੰਦ ਦਾ ਭਾਵ ਹੈ ਕਿ ਜਿਨ੍ਹਾਂ ਵਿਚ ਅੰਤ ਨੀਵਾਂ ਹੋਣਾ ਅਤੇ ਨਿਮਰਤਾ ਭਾਵਨਾ ਹੈ। ਉਨ੍ਹਾਂ ਦੀ ਕਰਨੀ ਕਮਾਈ ਕਮਾਲ ਦੀ ਭਾਂਤ ਸੁੰਦਰਤਾ ਪੂਰਤ ਹੈ। ਜੋ ਸੱਜਣ ਬਿਨਾਂ ਅਰਥ ਭਾਵ ਸਮਝ ਕੇ ਰੌਲਾ ਪਾਉਂਦੇ ਰਹਿੰਦੇ ਹਨ ਕਿ ਇਹ ਰਚਨਾ ਕਿਸੇ ਕਮਾਲ ਨਾਮੀਂ ਵਿਅਕਤੀ ਦੀ ਹੈ, ਝੂਠੇ ਹਨ। ਚਉਬੋਲੇ ਇਹ ਇੱਕ ਛੰਦ ਦੀ ਚਾਲ 'ਤੇ ਉਚਾਰੇ ਹਨ ਨਾ ਕਿ ਚਾਰ ਪੁਰਸ਼ ਦੀ ਰਚਨਾ ਦੱਸਣ ਵਾਸਤੇ ਹਨ।

ਇਸੇ ਤਰ੍ਹਾਂ ਚਉਬੋਲਿਆਂ ਦੇ ਆਦਿ ਪਰ 'ਸੰਮਨ' ਸ਼ਬਦ ਆਉਣ ਕਰ ਕੇ ਇਸ ਨੂੰ ਬਾਣੀ ਸੰਮਨ ਮੂਸਨ ਦੀ ਦੱਸਣਾ ਮਹਾਨ ਭੁੱਲ ਹੈ। ਸੰਮਨ ਮੂਸਨ ਬਾਰੇ ਇਕ ਮਨਘੜਤ ਸਾਖੀ ਸੁਣਾਈ ਜਾਂਦੀ ਹੈ ਕਿ ਇਨ੍ਹਾਂ ਨੇ ਇੱਕ ਸ਼ਾਹੂਕਾਰ ਦੀ ਚੋਰੀ ਕਰਕੇ ਪੰਚਮ ਗੁਰੂ ਜੀ ਭਾਵ ਸਿੱਖ ਸੰਗਤਾਂ ਨੂੰ ਲੰਗਰ ਛਕਾਇਆ ਸੀ। ਸੋ ਇਹ ਮਨੋਕਲਪਿਤ ਕਥਾ ਹੈ ਅਤੇ ਬਿਲਕੁਲ ਹੀ ਝੂਠੀ ਹੈ। ਨਾ ਹੀ ਸਿੱਖਾਂ ਨੇ ਚੋਰੀ ਕੀਤੀ ਸੀ ਅਤੇ ਨਾ ਹੀ ਗੁਰੂ ਜੀ ਨੇ ਚੋਰੀ ਦੇ ਮਾਲ ਦਾ ਲੰਗਰ ਛਕਿਆ ਸੀ। ਇਸ ਕਥਾ ਨੂੰ ਕਵੀਸ਼ਰਾਂ ਨੇ ਵਧਾ ਕੇ ਕਿੱਸੇ ਬਣਾ ਧਰੇ ਹਨ, ਜੋ ਬਿਨਾਂ ਸੋਚੇ ਸਮਝੇ ਚੋਰੀ ਕਰਨ ਦਾ ਪ੍ਰਚਾਰ ਕਰਦੇ ਰਹਿੰਦੇ ਹਨ। ਚੋਰੀਆਂ ਕਰ ਕੇ ਲੰਗਰ ਚਲਾਉਣੇ ਨਾਜਾਇਜ਼ ਹਨ। ਅਜਿਹਾ ਪ੍ਰਚਾਰ ਹਰਗਿਜ਼ ਨਹੀਂ ਕਰਨਾ ਚਾਹੀਦਾ। ਸੰਮਨ ਤੇ ਮੂਸਨ ਕਿਸੇ ਨੇ ਦੋ ਭਾਈ, ਕਿਸੇ ਨੇ ਪਿਤਾ-ਪੁੱਤਰ ਲਿਖੇ ਹਨ। ਮੂਸਨ ਦੇ ਅਰਥ ਚੋਰੀ ਕਰਨ ਵਾਲਾ ਬਣਨ ਕਰ ਕੇ ਚੋਰ ਹੀ ਥਾਪ ਲਿਆ ਹੈ। ਸੰਮਨ ਨਾਮੀਂ ਇੱਕ ਬ੍ਰਹਮ ਗਿਆਨੀ ਪੰਜਵੇਂ ਗੁਰੂ ਜੀ ਦਾ ਸਿੱਖ ਸੀ ਜੋ ਕਿ ਸ਼ਾਹਬਾਜ਼ਪੁਰ ਦਾ ਰਹਿਣ ਵਾਲਾ ਸੀ। ਭਾਈ ਗੁਰਦਾਸ ਜੀ ਨੇ ਹਵਾਲਾ ਦਿੱਤਾ ਹੈ ਅਤੇ ਸੂਰਜ ਪ੍ਰਕਾਸ਼ ਵਿਚ ਵੀ ਇਸ ਦਾ ਪ੍ਰਸੰਗ ਹੈ। ਜਿਵੇਂ ਕਿ 'ਸੰਮਨ ਹੈ ਸ਼ਾਹਬਾਜ਼ਪੁਰੇ ਕੋ' ਇਸ ਬਾਰੇ ਦੱਸਿਆ ਹੈ ਕਿ ਭਾਈ ਸੰਮਨ ਗੁਰੂ ਕਾ ਅਨਿੰਨ ਸਿੱਖ ਸੀ, ਅਤੇ ਗੁਰੂ ਕਾ ਹੁਕਮ ਮੰਨਣ ਵਿਚ ਲਾਸਾਨੀ ਸੀ। ਸਿੱਖਾਂ ਦੇ ਪੁੱਛਣ 'ਤੇ ਪੰਚਮ ਗੁਰੂ ਜੀ ਨੇ ਫ਼ਰਮਾਇਆ ਸੀ ਕਿ ਭਾਈ ਸੰਮਨ ਅਸਲੀ ਗੁਰਮੁਖ ਹੈ। ਇਸ ਦੇ ਦਰਸ਼ਨ ਕਰਨ ਨਾਲ ਗੁਰਮੁਖਤਾ ਪ੍ਰਾਪਤ ਹੁੰਦੀ ਹੈ। ਇਸ ਦੇ ਸੰਵਾਦ ਜਾਂ ਪ੍ਰੇਮ ਵਿਚ ਗੁਰੂ ਜੀ ਨੇ ਬਾਣੀ ਵਿਚ ਸੰਮਨ ਦਾ ਨਾਂਅ ਵਰਤਿਆ ਹੈ ਪਰ ਇਹ ਰਚਨਾ ਸੰਮਨ ਦੀ ਨਹੀਂ ਹੈ, ਪੰਚਮ ਗੁਰੂ ਜੀ ਦੀ ਹੈ, ਸੰਮਨ ਮੂਸਨ ਦੀ ਆਖਣੀ ਮਹਾਨ ਗ਼ਲਤੀ ਹੈ।





# ਖੋਜ ਅਤੇ ਵਿਚਾਰ ਨਿਰਣੇ

ਨੌਵੇਂ ਗੁਰੂ ਜੀ ਦੇ ਸਲੋਕਾਂ ਵਿਚ ਪ੍ਰਸ਼ਨੋਤਰੀ ਸ਼ਕਲ ਵਿਚ ਦੋਹਰੇ ਆਉਂਦੇ ਹਨ। ਕਈ ਸੱਜਣ ਇਨ੍ਹਾਂ ਨੂੰ ਨੌਵੇਂ ਅਤੇ ਦਸਵੇਂ ਗੁਰੂ ਜੀ ਦੇ ਸਬੰਧ ਵਿਚ ਉਚਾਰੇ ਗਏ ਮੰਨ ਕੇ ਪਾਤਸ਼ਾਹੀ ੧੦ ਮੰਨਦੇ ਅਤੇ ਲਿਖਦੇ ਹਨ। ਕੁਝ ਪੁਰਾਣੀਆਂ ਲਿਖਤੀ ਬੀੜਾਂ 'ਤੇ ਪਾਤਸ਼ਾਹੀ ੧੦ ਲਿਖਿਆ ਹੈ, ਜੋ ਕਿ ਭੁੱਲ ਹੈ। "ਬਲ ਛੁਟਕਿਓ ਬੰਧਨ ਪਰੇ" ਛੰਦ ਤੋਂ ਅੱਗੇ "ਬਲ ਹੋਆ ਬੰਧਨ ਛੁਟੇ" 'ਤੇ ਪਾਤਸ਼ਾਹੀ ੧੦ ਮੰਨਦੇ ਹਨ।

ਅਸਲ ਗੱਲ ਇਹ ਹੈ ਕਿ ਜਿਸ ਵੇਲੇ ਅਨੰਦਪੁਰ ਸਾਹਿਬ ਵਿਖੇ ਨੌਵੇਂ ਗੁਰੂ ਜੀ ਦੀ ਹਜ਼ੂਰੀ ਵਿਚ ਕਸ਼ਮੀਰੀ ਪੰਡਿਤ ਆਪਣੀ ਸਹਾਇਤਾ ਲਈ ਪੁਕਾਰ ਕਰਨ ਆਏ ਸਨ, ਉਨ੍ਹਾਂ ਦੀ ਭਾਵਨਾ ਅਨੁਸਾਰ ਬਲ ਛੁਟਕਿਓ ਵਾਲਾ ਦੋਹਰਾ ਗੁਰੂ ਜੀ ਨੇ ਆਪ ਉਚਾਰਨ ਕੀਤਾ ਸੀ। ਅੱਗੇ ਉਸ ਦਾ ਉੱਤਰ ਰੂਪ ਦੋਹਰਾ, ਬਲ ਹੋਆ ਉਚਾਰਿਆ ਹੈ। ਗੁਰਬਾਣੀ ਵਿਖੇ ਇਸ ਤਰ੍ਹਾਂ ਹੋਰ ਵੀ ਪ੍ਰਸ਼ਨੋਤਰੀ ਬਚਨ ਹਨ ਜਿਵੇਂ ਕਿ 'ਸਿਧ ਗੋਸਟਿ' ਹੈ। ਸਿੱਖਾਂ ਦੇ ਪ੍ਰਸ਼ਨ ਅਤੇ ਆਪਣੇ ਉੱਤਰ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਹੀ ਗੁੰਥਨ ਕੀਤੇ।

ਨੌਵੇਂ ਗੁਰੂ ਜੀ ਨੇ ਦਿੱਲੀ ਜਾਣ 'ਤੇ ਕੋਈ ਬਾਣੀ ਨਹੀਂ ਉਚਾਰੀ। ਬਲ ਛੁਟਕਿਓ ਆਦਿ ਦੋਹਰੇ ਪੰਡਿਤਾਂ ਦੀਆਂ ਪੁਕਾਰਾਂ ਰੂਪ ਹਨ। ਦਸਮ ਗੁਰੂ ਜੀ ਜੋ ਕਿ ਨੌਵੇਂ ਗੁਰੂ ਜੀ ਦੇ ਸਪੁੱਤਰ ਹਨ ਇਸ ਤਰ੍ਹਾਂ ਪੁੱਤਰ ਅੱਗੇ ਪਿਤਾ ਦੀ ਪੁਕਾਰ ਜਾਂ ਦੁਖਾਂ ਦਾ ਵਿਰਲਾਪ ਕਿਵੇਂ ਵੀ ਨਹੀਂ ਬਣ ਆਉਂਦਾ। ਇਹ ਦੋਹਰੇ ਪੰਡਤਾਂ ਵਲੋਂ ਹਨ, ਨੌਵੇਂ ਗੁਰੂ ਜੀ ਨੇ ਕਸ਼ਮੀਰੀ ਬ੍ਰਾਹਮਣਾਂ ਨੂੰ ਧੀਰਜ ਦਿੱਤਾ ਸੀ।

ਪੰਚਮ ਅਤੇ ਨੌਵੇਂ ਗੁਰੂ ਜੀ ਨੇ ਮਰਨ-ਵਰਤ ਧਾਰ ਕੇ ਸ਼ਹੀਦੀ ਨਹੀਂ ਪਾਈ ਸੀ ਅਤੇ ਨਾ ਹੀ ਉਨ੍ਹਾਂ ਦੀਆਂ ਮੰਗਾਂ ਰਾਜ, ਸੂਬਾ, ਦੌਲਤ ਭਾਵ ਸੰਸਾਰਕ ਸੁਖ ਸਨ ਬਲਕਿ ਸਿੱਖ ਧਰਮ ਤਾਂ ਸ਼ਹੀਦਾਂ ਨੂੰ ਰਾਜ ਅਤੇ ਸ਼ਕਤੀਆਂ ਆਦਿ ਤੋਂ ਵੀ ਨਿਰਲੇਪ ਰੱਖਦਾ ਹੈ। ਮਰਨ ਵਰਤ ਧਾਰਨ ਕਰਨਾ ਨਿਰੋਲ ਆਤਮਘਾਤ ਕਰਨ ਦਾ ਸਾਧਨ ਹੈ। ਇਸ ਨੂੰ ਸੱਤਿਆਗ੍ਰਹਿ ਆਖਣਾ ਭਾਰੀ ਧੋਖਾਦੇਹੀ ਹੈ। ਇਸ ਪ੍ਰਥਾਇ ਗੁਰਵਾਕ ਹਨ :

*ਮਨਮੁਖਿ ਅੰਧੇ ਸੁਧਿ ਨ ਕਾਈ॥*
*ਆਤਮ ਘਾਤੀ ਹੈ ਜਗਤ ਕਸਾਈ॥*

*ਮਨਮੁਖ ਮਰਹਿ ਮਰਨ ਵਿਗਾੜਹਿ॥*
*ਦੂਜੇ ਭਾਇ ਆਤਮ ਸੰਘਾਰਹਿ॥*

ਸੋ ਮਰਨ ਵਰਤ ਰੱਖਣਾ ਜਾਂ ਇਸ ਤਰ੍ਹਾਂ ਦੀ ਮੌਤੇ ਮਰਨਾ ਆਤਮਘਾਤ ਹੈ। ਇਸ ਤਰ੍ਹਾਂ ਤਾਂ ਸੰਸਾਰ ਵਿਚ ਜੀਵਨ ਤੋਂ ਨਿਰਾਸ਼ ਵਧੇਰੇ ਪੁਰਸ਼ ਭਾਵ ਦੁੱਖਾਂ ਰੰਜਸ਼ਾਂ ਦੇ ਫੱਟੜ ਖ਼ੁਦਕਸ਼ੀ ਕਰਦੇ ਜਾਂਦੇ ਹਨ। ਉਹ ਸ਼ਹੀਦ ਤਾਂ ਕਿਤੇ ਰਹੇ ਉਨ੍ਹਾਂ ਨੂੰ ਅਧਰਮੀਆਂ ਵਿਚ ਦਰਜਾ ਮਿਲਦਾ ਹੈ। ਆਪਣੇ ਹੱਥੀਂ ਦੁਰਲੱਭ ਮਨੁੱਖਾ ਦੇਹੀ ਦਾ ਨਾਸ਼ ਕਰਨਾ ਕੋਈ ਧਰਮ ਜਾਂ ਅਕਲਮੰਦੀ ਨਹੀਂ ਕਹੀ ਜਾ ਸਕਦੀ। ਮਰਨਾ ਹੈ ਤਾਂ ਆਪੇ ਨੂੰ (ਹਉਮੈ ਹੰਕਾਰ) ਮਾਰੋ।

*ਨਾਨਕ ਆਪ ਨ ਕਟਾਰੀ ਆਪਸ,*
*ਕਉ ਲਾਈ ਮਨ ਆਪਨਾ ਕੀਨੋ ਫਾਟ॥*
*'ਧਰਮ ਹੇਤ ਸਾਕਾ ਜਿਨ ਕੀਆ,*
*ਸੀਸ ਦੀਆ 'ਤੇ ਸਿਰਰ ਨ ਦੀਆ॥*

ਸਿੱਖ ਧਰਮ ਵਿਚ ਅਸੂਲਾਂ ਦੀ ਦ੍ਰਿੜ੍ਹਤਾ ਵਿਚ ਸ਼ਹੀਦ ਹੋਣਾ ਸ਼ਹੀਦੀ ਮਾਰਗ ਹੈ।

ਭਾਈ ਸੁੱਖਾ ਸਿੰਘ ਪਟਨਾ ਨਿਵਾਸੀ ਨੇ ਸੰਮਤ 1854 ਬਿ: ਵਿਚ 'ਗੁਰ-ਬਿਲਾਸ ਪਾਤਸ਼ਾਹੀ ੧੦' ਲਿਖਿਆ ਸੀ। ਉਸ ਨੇ ਸਭ ਨਾਲੋਂ ਪਹਿਲਾਂ ਚਮਕੌਰ ਵਿਚ ਗੁਰਗੱਦੀ ਦੇਣ ਬਾਰੇ ਸਾਖੀ ਘੜੀ, ਜੋ ਗੁਰੂ ਖ਼ਾਲਸੇ ਦੀ ਜਥੇਬੰਦੀ ਤੋਂ ਉਲਟ ਸਿੱਧ ਹੋਈ। ਆਪ ਨੇ ਲਿਖਿਆ ਹੈ ਕਿ ਚਮਕੌਰ ਦੀ ਗੜ੍ਹੀ ਵਿਖੇ ਗੁਰੂ ਜੀ ਨੇ ਭਾਈ ਸੰਗਤ ਸਿੰਘ ਬੰਗਾਲੀ ਨੂੰ ਗੁਰਗੱਦੀ ਦਿੱਤੀ ਸੀ :

*ਪੁਨ ਕਰੁਨਾਨਿਧ ਚਰਿੱਤ੍ਰ ਬਨਾਯੋ। ਬੰਗੇਸ਼ਵਰ ਨਿਜ ਨਿਕਟ ਬੁਲਾਯੋ।*
*ਸਭ ਹਥਿਆਰ ਅੰਗ ਤਿਹ ਡਾਰੀ। ਕਲਗੀ ਜਿਗਾ ਸੀਸ ਤਿਹ ਧਾਰੀ। ੧੭੯।*
*ਨਿਜ ਆਸਨ 'ਤੇ ਤਿਸੈ ਬਠਾਯੋ। ਥਾਪੀ ਦੇ ਮਨ ਮੋਦ ਬਢਾਯੋ।*
*ਖੁਸੀ ਸਤਿਗੁਰ ਕਰਤਾਰਾ। ਦੁਤੈ ਅੰਗ ਜਨ ਆਪ ਸੁਧਾਰਾ। ੧੮੦।*
*ਸੰਗਤ ਸਿੰਘ ਨਾਮ ਤਿਹ ਨਰ ਕੋ। ਸੇਵਕ ਆਦਿ ਨਾਥ ਕੇ ਘਰ ਕੋ।*

ਇਹ ਲੰਮਾ ਪ੍ਰਸੰਗ ਅਧਿਆਇ 21 ਵਿਖੇ ਆਉਂਦਾ ਹੈ, ਜਿਸ ਦਾ ਸਿੱਟਾ ਹੈ ਕਿ ਗੁਰੂ-ਗੱਦੀ ਭਾਈ ਸੰਗਤ ਸਿੰਘ ਨੂੰ ਦਿੱਤੀ। ਜੇਕਰ ਭਾਈ ਸੰਗਤ ਸਿੰਘ ਜੀ ਦੀ ਪੜਤਾਲ ਕਰਦੇ ਹਾਂ ਤਾਂ ਸਾਬਤ ਹੁੰਦਾ ਹੈ ਕਿ ਸੰਗਤੀਆ ਸਿੰਘ ਸੰਮਤ 1748 ਬਿ: ਨੂੰ ਸੱਤ ਸਿੱਖਾਂ ਸਮੇਤ ਹੁਸੈਨੀ ਜੁੱਧ ਵਿਚ ਸ਼ਹੀਦ ਹੋ ਗਿਆ ਸੀ। ਇਹ ਰਾਜਿਆਂ ਵਿਚ ਸੁਲਾਹ ਕਰਵਾਉਣ ਦੇ ਖ਼ਿਆਲ ਨਾਲ ਮੱਧਯਸਤ ਹੋ ਕੇ ਗਿਆ ਸੀ, ਉਸ ਸਮੇਂ ਖੰਡੇ ਦੇ ਅੰਮ੍ਰਿਤ ਦਾ ਫ਼ੈਸਲਾ ਨਹੀਂ ਹੋਇਆ ਸੀ, ਵੈਸੇ ਹੀ ਨਾਂਅ ਸਿੰਘ ਸੀ। ਬਚਿਤ੍ਰ ਨਾਟਕ ਵਿਚ ਲਿਖਿਆ ਹੈ :

*ਸਿੰਘ ਸੰਗਤੀਆ ਤਹਾਂ ਪਠਾਏ।*
*ਸਾਤ ਸੂਾਰਨ ਕੇ ਸਹਿਤ ਜੁਝੇ ਸੰਗਤ ਰਾਇ।*

ਆਮ ਤੌਰ 'ਤੇ ਇਸ ਨੂੰ ਸੰਗਤੀਆ ਹੀ ਆਖਦੇ ਹਨ। ਇਸ ਤੋਂ ਸਾਬਤ ਹੁੰਦਾ ਹੈ ਕਿ ਭਾਈ ਸੁੱਖਾ ਸਿੰਘ ਦੀ ਸਾਖੀ ਘਾੜਤ, ਮਨ-ਕਲਪਤ ਭਾਵ ਕਿਸੇ ਦੇ ਇਸ਼ਾਰੇ ਨਾਲ ਲਿਖੀ ਹੈ। ਸੰਮਤ 1841 ਬਿ: (1784 ਈ:) ਪਟਨੇ ਵਿਖੇ ਲਾਰਡ ਹੇਸਟਿੰਗ ਦੀ ਹਕੂਮਤ ਦਾ ਹੱਥ ਸੀ। ਸ੍ਰੀ ਗੁਰੂ ਸ਼ੋਭਾ ਗ੍ਰੰਥ, ਜੋ ਕਿ ਹਜ਼ੂਰੀ ਸਿੱਖਾਂ ਨੇ ਲਿਖਿਆ ਸੀ, ਉਸ ਵਿਚ ਵੀ ਦੱਸਿਆ ਹੈ ਕਿ ਸੰਗਤ ਸਿੰਘ ਪਹਿਲਾਂ ਹੀ ਸ਼ਹੀਦ ਹੋ ਗਿਆ ਸੀ। ਬਾਬਾ ਸਮੇਰ ਸਿੰਘ ਨੇ ਲਿਖਿਆ

ਹੈ ਕਿ ਸੰਗਤ ਰਾਇ (ਸੰਗਤ ਸਿੰਘ) ਦੇ ਹੱਥ ਕੱਟ ਕੇ ਪਹਾੜੀਆਂ ਨੇ ਉਸ ਨੂੰ ਦੇਵੀ ਦੀ ਭੇਟ ਕਰ ਦਿੱਤਾ ਸੀ ਪਰ ਇਸ ਦਾ ਸਬੂਤ ਕਿਧਰੋਂ ਵੀ ਨਹੀਂ ਮਿਲਦਾ। ਇਹੋ ਗੱਲ ਠੀਕ ਹੈ ਕਿ ਉਹ ਜੰਗ ਵਿਚ ਸ਼ਹੀਦ ਹੋਇਆ ਹੈ :

*ਲੀਏ ਸਾਤ ਸਿਖ ਕੀਏ ਲੋਹ ਭਾਰੇ। ਜੂਝੇ ਸੰਗਤ ਸਿੰਘ ਦੁਰਗੈ ਸਿਧਾਰੈ।*

(ਸ੍ਰੀ ਗੁਰੂ ਸੋਭਾ, ਅ: ੪, ਅੰਕ ੧੧੪)

ਗਿਆਨੀ ਗਿਆਨ ਸਿੰਘ ਜੀ ਨੇ ਵੱਖਰੀ ਸਾਖੀ ਘੜੀ ਹੈ।

ਸ਼੍ਰੋਮਣੀ ਭਾਈ ਸੰਤ ਸਿੰਘ ਨੂੰ ਦੱਸ ਕੇ ਗੁਰਤਾ ਦੇਣੀ ਲਿਖ ਦਿੱਤੀ। ਪੰਜਾਂ ਸਿੰਘਾਂ ਦੇ ਨਾਂਅ ਇਉਂ ਲਿਖੇ ਹਨ :

*"ਦਿਆ ਸਿੰਘ ਅਰ ਧਰਮ ਸਿੰਘ*
*ਮਾਨ ਸਿੰਘ ਤੀਜੋ ਬਲਬੀਰ।*
*ਸੰਗਤ ਸਿੰਘ ਸੰਤਨ ਸਿੰਘ ਪੰਚਮ,*
*ਤਿਨ ਹੂੰ ਬਠਾਯੋ ਦੇਕਰ ਧੀਰ।*
*ਗੁਰਤਾ ਅਰਪਣਾ ਲਗੇ ਖ਼ਾਲਸੇ,*
*ਪੰਚ ਸਿੰਘ ਤਿਸ ਸੋਹਿ ਸਰੀਰ।*

(ਰੁਤ ੬, ਅੰਸੂ ੪੪)

ਇਸ ਤਰ੍ਹਾਂ ਪਹਿਲੇ ਦੋਹਾਂ ਦੀ ਚਰਚਾ ਛੱਡ ਕੇ ਤਿੰਨ ਹੋਰ ਪਾ ਕੇ ਪੰਜ ਲਿਖ ਦਿੱਤੇ। ਹਾਲਾਂਕਿ ਪਹਿਲੀਆਂ ਲਿਖਤਾਂ ਤੋਂ ਇਹ ਸਾਬਤ ਸੀ ਕਿ ਭਾਈ ਸੰਗਤ ਸਿੰਘ ਅਤੇ ਭਾਈ ਸੰਤ ਸਿੰਘ ਸ਼ਹੀਦ ਹੋ ਚੁੱਕੇ ਸਨ। ਇਨ੍ਹਾਂ ਕਥਾਵਾਂ ਦਾ ਇਹ ਫਲ ਨਿਕਲਿਆ ਕਿ ਭਾਈ ਸੰਤ ਸਿੰਘ ਤੋਂ ਨਿਰਮਲਿਆਂ ਨੇ ਪੰਥ ਚਲਾਇਆ ਅਤੇ ਭਾਈ ਮਾਨ ਸਿੰਘ ਤੋਂ ਨਿਹੰਗਾਂ ਨੇ। ਅਸਲ ਗੱਲ ਇਹ ਹੈ ਕਿ ਚਮਕੌਰ ਦੀ ਗੜ੍ਹੀ ਵਿਚ ਗੁਰਿਆਈ ਦੇਣ ਦਾ ਸਵਾਲ ਹੀ ਕੋਈ ਨਹੀਂ ਉਠਿਆ। ਗੁਰੂ ਜੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਉਨ੍ਹਾਂ ਦੀ ਸੰਸਾਰ ਯਾਤਰਾ ਬਾਕੀ ਕਿਤਨੀ ਰਹਿੰਦੀ ਹੈ ਅਤੇ ਬਾਕੀ ਕੰਮ ਕੀ-ਕੀ ਕਰਨੇ ਹਨ। ਭਾਵ ਗੁਰੂ ਜੀ ਆਪਣੇ ਭਵਿਖਤ ਸਮੇਂ ਤੋਂ ਨਾਵਾਕਿਫ ਨਹੀਂ ਆਖੇ ਜਾ ਸਕਦੇ।

ਗਿਆਨੀ ਗਿਆਨ ਸਿੰਘ ਜੀ ਨੇ ਪਿਛਲੀਆਂ ਸਾਖੀਆਂ ਤੋਂ ਉਲਟ ਸੰਤ ਸਿੰਘ ਨੂੰ ਰਹਿਤਹੀਣ ਲਿਖਿਆ ਹੈ। ਪਿਛਲੇ ਇਤਿਹਾਸਕਾਰਾਂ ਨੇ ਲਗਪਗ ਐਸੇ ਹੀ ਪ੍ਰਸੰਗ ਲਿਖੇ ਹਨ, ਜੋ ਕਿ ਖੋਜ ਦੀ ਕਸੌਟੀ 'ਤੇ ਨਹੀਂ ਟਿਕਦੇ।

ਭਾਈ ਸੰਤੋਖ ਸਿੰਘ ਜੀ ਕਰਤਾ ਗੁਰਪ੍ਰਤਾਪ ਸੂਰਜ ਨੇ ਇੱਕ ਹੋਰ ਗੱਲ ਬਹੁਤ ਅਸਚਰਜ ਲਿਖੀ ਹੈ ਕਿ ਪੰਥ ਵਿਚ ਦੋਨਾਂ ਦਾ ਝਗੜਾ ਸੀ ਕਿ ਸੰਗਤੀਆ ਸਿੰਘ ਨੂੰ ਗੁਰਗੱਦੀ ਦਿੱਤੀ ਕਿ ਸੰਤ ਸਿੰਘ ਨੂੰ ? ਭਾਈ ਸਾਹਿਬ ਨੇ ਚਰਚਾ ਮਿਟਾਉਣ ਵਾਸਤੇ ਲਿਖ ਦਿੱਤਾ :

*ਕਿਤਕ ਕਹਿਤ ਸੰਗ ਸਿੰਘ ਬੰਗਾਲੀ,*
*ਬੰਗਸ ਦੇਸ਼ ਵਿਖੇ ਤੇ ਆਏ।*
*ਤਿਸ ਕੋ ਕਰਯੋ ਸਥਾਪਨ ਤਿਸ ਛਿਨ,*
*ਗੁਰਤਾ ਦਈ ਜਿਸ ਪਹਿਰਾਇ।*
*ਸਤਿਗੁਰ ਕੋ ਸਿਖ ਦੋਨੋ ਗੁਰਮੁਖ,*
*ਤਿਨ ਮਹਿ ਦੋਊ ਥਪਉ ਬਨਾਇ।*

*ਤਿਸ 'ਤੇ ਬਾਦ ਨਹੀਂ ਕਛੁ ਵਰਨਹੁ,*
*ਦੋਨੋ ਕੋ ਲਿਹੁ ਚਰਨ ਮਨਾਇ।* (ਗੁਰਪ੍ਰਤਾਪ ਸੂਰਜ)

ਇਸ ਤਰ੍ਹਾਂ ਦੋਵਾਂ ਨੂੰ ਗੁਰੂ ਬਣੇ ਰਹਿਣ ਦਾ ਫ਼ੈਸਲਾ ਦਿੱਤਾ ਜੋ ਇਤਿਹਾਸਕ ਖੋਜ ਤੋਂ ਉਲਟ ਹੈ। ਅਸਲੀ ਗੱਲ ਏਹੀ ਹੈ ਕਿ ਚਮਕੌਰ ਸਾਹਿਬ ਵਿਖੇ ਗੁਰ-ਗੱਦੀ ਦੇਣ ਦੀ ਸਾਖੀ ਗ਼ਲਤ ਹੈ। ਇਸ ਦਾ ਪ੍ਰਚਾਰ ਬੰਦ ਕਰਨਾ ਚਾਹੀਦਾ ਹੈ।

ਜਿਸ ਵੇਲੇ ਚਮਕੌਰ ਦੀ ਗੜ੍ਹੀ ਵਿਖੇ ਸਾਰੇ ਸਿੰਘ ਸ਼ਹੀਦ ਹੋ ਗਏ ਤਾਂ ਪਿਛੋਂ ਦੋ ਪਿਆਰੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਗੁਰੂ ਜੀ ਆਪ ਤਿੰਨੇ ਰਹਿ ਗਏ ਸਨ ਉਸ ਵੇਲੇ ਗੁਰੂ ਜੀ ਨੇ ਜੰਗ ਵਾਸਤੇ ਆਪ ਕਮਰਕੱਸਾ ਕੀਤਾ। ਇਸ ਬਾਰੇ 'ਸ੍ਰੀ ਗੁਰ ਸ਼ੋਭਾ ਗ੍ਰੰਥ ਵਿਖੇ ਇਸ ਤਰ੍ਹਾਂ ਲਿਖਿਆ ਹੈ :

*ਦੋਹਰਾ : ਬਹੁਤ ਸਿੰਘ ਜੁਝੇ*
*ਤਜਾ ਜੋਧਾ ਵਡੇ ਅਪਾਰ*
*ਗਹਿ ਕਮਾਨ ਤਾਂ ਹੀ ਸਮੇਂ*
*ਭਏ ਆਪ ਅਸਵਾਰ॥ ੭੦॥*

ਭਾਵ ਜਦੋਂ ਸਾਰੇ ਸਿੰਘ ਸ਼ਹੀਦ ਹੋ ਗਏ ਤਾਂ ਗੁਰੂ ਜੀ ਆਪ ਘੋੜੇ 'ਤੇ ਸਵਾਰ ਹੋ ਕੇ ਚਮਕੌਰ ਦੇ ਜੰਗ-ਮੈਦਾਨ ਵਿਚ ਆਏ। ਅੱਗੇ ਲਿਖਿਆ ਹੈ :

*ਤਬਹੀ ਗਹਿਬਾਨ ਕਮਾਨ ਗਹੀ, ਕਰ ਮੈਂ ਸਜਿਕੈ ਦਲ ਕੋ ਉਠਿ ਧਾਏ।*
*ਮਾਰਤ ਤੀਰ ਬਿਲੰਮ ਨਹੀਂ ਕਛ, ਚੋਟ ਪੈ ਚੋਟ ਕਰੇ ਸਨਿ ਲਾਏ।*
*ਤਾਂਹਿ ਸਮੇਂ ਪ੍ਰਭ ਕੰਤਕ, ਇੱਕ ਦੂਤਨ ਨੇ ਚੋਟ ਕਰੀ ਖੁਨ ਸਾਇ।*
*ਇਓ ਪ੍ਰਭ ਕਰਨੀ ਇਵ ਹੀ ਇੱਕ ਉਂਗਲ ਪੋਟ ਰਹੀ ਤਹਿਠਾਇ।*

(੭੧) ੫੪੩ ਸ੍ਰੀ ਗੁਰ ਸੋਭਾ)

ਭਾਵ ਚਮਕੌਰ ਦੇ ਮੈਦਾਨੇ-ਜੰਗ ਵਿਚ ਦਸਮੇਸ਼ ਜੀ ਆਪ ਲੜੇ ਸਨ। ਜੰਗ ਵਿਚ ਇੱਕ ਦੁਸ਼ਮਣ ਦੀ ਚੋਟ ਨਾਲ ਆਪ ਦੀ ਉਂਗਲੀ ਦਾ ਪੋਟਾ ਕੱਟ ਗਿਆ ਸੀ :

ਇਸ ਤਰ੍ਹਾਂ ਜੰਗ ਕਰਕੇ ਗੁਰੂ ਜੀ ਨੇ ਦੁਸ਼ਮਣਾਂ ਦੀਆਂ ਸਫਾਂ ਵਿਛਾ ਛੱਡੀਆਂ ਸਨ ਅਤੇ ਸਭ ਨੂੰ ਲਿਤਾੜ ਕੇ ਇੱਕ ਪਾਸੇ ਨੂੰ ਨਿਕਲ ਗਏ। ਲਿਖਿਆ ਹੈ :

ਪਰਭੁ ਚਰਨਾ ਐਸੀ ਭਈ ਚਲੋ ਅਵਰੁ ਦਿਸ ਸਾਇ। ਪੈ ਕਿਨ ਹੂੰ ਪੇਖਿਆ ਨਹੀਂ, ਇਸ ਪਰਭੁ ਭਏ ਸਹਾਇ। (੭੨) ੫੪੪ ਸ੍ਰੀ ਗੁਰ ਸ਼ੋਭਾ।

ਨੋਟ : ਸ੍ਰੀ ਗੁਰੂ ਸ਼ੋਭਾ ਗ੍ਰੰਥ ਗੁਰੂ ਜੀ ਦੇ ਹਜ਼ੂਰੀ ਸਿੱਖਾਂ ਨੇ ਸੰਮਤ 1758 ਬਿ: ਤੋਂ ਲਿਖਣਾ ਆਰੰਭ ਕਰਕੇ ਗੁਰੂ ਜੀ ਦੇ ਸੱਚ ਖੰਡ ਪਿਆਨੇ ਨਾਲ ਲਗਦਾ ਹੀ ਸਮਾਪਤ ਕੀਤਾ ਸੀ। ਇਹ ਸਾਖੀ ਝੂਠੀ ਹੈ ਕਿ ਗੁਰੂ ਜੀ ਚਮਕੌਰ ਦੀ ਗੜ੍ਹੀ ਵਿਚੋਂ ਚੁੱਪ ਕੀਤੇ ਨਿਕਲੇ ਸਨ, ਆਪ ਜੰਗ ਕਰਦੇ ਆਏ ਸਨ।

*ਗੁਰਸਨਹ ਚਿਕਾਰੇ ਕੁਨਦ ਚਿਹਲ ਨਰ,*
*ਕਿ ਦੌਹਲਕ ਬਰਾਯਦ ਬਰੋ ਬੇਖਬਰ।*

ਬਹਾਦਰੀ ਦੀ ਵੀ ਕੋਈ ਹੱਦ ਹੁੰਦੀ ਹੈ। ਚਾਲੀਆਂ ਦੇ ਮੁਕਾਬਲੇ ਲਈ ਦਸ ਲੱਖ ਫ਼ੌਜ ਨੇ ਚੜ੍ਹਾਈ ਕਰਨੀ ਅਤੇ ਫਿਰ ਇੱਕ ਸਿੰਘ ਨੂੰ ਵੀ ਜ਼ਿੰਦਾ ਗ੍ਰਿਫਤਾਰ ਨਾ ਕਰ ਸਕਣਾ ਸ਼ਾਹੀ

ਫ਼ੌਜ ਦੀ ਸਿਰੇ ਦੀ ਕਾਇਰਤਾ ਸੀ।

*'ਹਮ ਆਖਰ ਚਿ ਮਰਦੀ*
*ਕੁਨਦ ਵਕਤ ਕਾਮ।*
*ਕਿ ਬਰ ਚਿਹਲ ਨਰ*
*ਆਯਦਸ਼ ਬੇਸ਼ਮਾਰ।'*

ਧੰਨ ਹੈ ਉਨ੍ਹਾਂ ਚਾਲੀ ਸਿੰਘਾਂ ਦਾ ਜੀਵਨ ਜਿਨ੍ਹਾਂ ਨੇ ਗੁਰੂ ਸਾਹਿਬਾਨ ਦੀ ਇਸ ਸਿਖਿਆ ਨੂੰ ਹਿਰਦੇ 'ਤੇ ਉਕਰ ਕੇ ਅਮਲੀ ਵਰਤੋਂ ਕੀਤੀ। 'ਧੰਨ ਜਯੋ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੈ।' ਇਨ੍ਹਾਂ ਨੇ ਸੰਸਾਰ ਵਿਚ ਉਹ ਯਸ਼ ਖੱਟਿਆ ਜੋ ਅਤਿ ਧੰਨਤਾਯੋਗ ਹੈ। ਇਨ੍ਹਾਂ ਬਹਾਦਰਾਂ ਦਾ ਕੀਤਾ ਧਰਮ ਜੰਗ ਰਹਿੰਦੀ ਦੁਨੀਆ ਤੱਕ ਯਾਦਗਾਰ ਬਣਿਆ ਰਹੇਗਾ ਅਤੇ ਕਾਇਰਾਂ ਨੂੰ ਸੰਥਿਆ ਦੇ ਕੇ ਬਹਾਦਰੀ ਵੱਲ ਪ੍ਰੇਰਦਾ ਰਹੇਗਾ।

'ਸਿੱਖ-ਅਰਦਾਸ ਵਿਚ ਇਨ੍ਹਾਂ ਨੂੰ ਹੀ ਚਾਲੀ ਮੁਕਤੇ ਮੰਨ ਕੇ ਸਰਬੱਤ ਖ਼ਾਲਸੇ ਨੂੰ ਸਿਖਿਆ ਮਿਲਦੀ ਹੈ। ਜਿਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਅੱਜ ਪੰਥ ਜ਼ਿੰਦਾ ਹੈ। ਮੁਕਤਸਰ ਵਾਲੇ ਸਿੰਘ ਟੁੱਟੀਆਂ ਗੰਢਣ ਵਾਲੇ ਸਨ। ਅਸਲੀ ਮੁਕਤੇ ਚਮਕੌਰ ਦੇ ਚਾਲੀ ਸਿੰਘ ਸ਼ਹੀਦ ਹਨ।'

ਸਿੱਖ ਧਰਮ ਅਤੇ ਸਿਆਸਤ ਲਈ ਵੱਖੋ-ਵੱਖਰੇ ਮਾਰਗ ਹਨ। ਗੁਰਦੁਆਰਿਆਂ ਵਿਚ ਸਿਆਸਤ ਨੂੰ ਥਾਂ ਦੇਣੀ ਦੁੱਧ ਵਿਚ ਕਾਂਜੀ ਘੋਲਣ ਵਾਲੀ ਗੱਲ ਹੈ। ਇਹ ਉਹੀ ਆਖਦੇ ਹਨ, ਜੋ ਗੁਰਬਾਣੀ ਕੀਰਤਨ ਨੂੰ ਛੱਡ ਕੇ ਆਪਣੇ ਲਈ ਜ਼ਿੰਦਾਬਾਦ ਅਤੇ ਦੂਜਿਆਂ ਵਾਸਤੇ ਮੁਰਦਾਬਾਦ ਦੇ ਜਾਪ ਕਰਾਉਂਦੇ ਹਨ। ਗੁਰਦੁਆਰੇ ਸਰਬੱਤ ਦੇ ਭਲੇ ਵਾਸਤੇ ਹਨ। ਜ਼ਿੰਦਾਬਾਦ-ਮੁਰਦਾਬਾਦ ਦੇ ਜਾਪ ਜਪਣ ਵਾਲੇ ਡੱਡਾਂ ਖਾਣੇ ਬਗਲਿਆਂ ਸਮਾਨ ਹਨ ਅਤੇ ਇਨ੍ਹਾਂ ਦਾ ਕੰਮ ਗੁਰੂ ਸਥਾਨਾਂ ਨੂੰ ਬਦਨਾਮ ਕਰਨਾ ਹੈ। ਗੁਰਦੁਆਰੇ ਵਿਚ ਮਨੁੱਖ ਮਾਤਰ ਨੇ ਧਰਮ ਧਾਰਨ ਕਰਨ ਆਉਣਾ ਹੈ। ਗੁਰਦੁਆਰੇ ਵਿਚ ਕੋਈ ਮਿੱਤ-ਦੁਸ਼ਮਣ ਦੀ ਪਰਖ ਨਹੀਂ ਹੈ।

*ਸਬਦ ਗਿਆਨ ਬਿਨ ਕਰੇ ਜੁ ਬਾਤ।*
*ਤਾਕੇ ਕਛੂ ਨ ਆਵੈ ਹਾਥ।*

(ਖਾ: ਰਹਿਤ)

ਸਿੱਖ ਧਰਮ ਅਤੇ ਸਿਆਸਤ ਨੂੰ ਇੱਕ ਦੱਸਣ ਵਾਲੇ ਇਉਂ ਮਾਲੂਮ ਹੁੰਦਾ ਹੈ ਕਿ ਗੁਰਬਾਣੀ ਸਿਧਾਂਤ ਵਲੋਂ ਜਾਣ ਕੇ ਅੰਧੇ ਅਤੇ ਬੋਲੇ ਬਣ ਰਹੇ ਹਨ। ਕੀ ਉਹ ਪਾਠ ਨਹੀਂ ਕਰਦੇ ਕਿ ਗੁਰੂ ਸਾਹਿਬਾਨ ਦਾ ਹੁਕਮ ਹੈ :

*ਸਭੇ ਗਲਾਂ ਵਿਸਰਨ ਇਕੋ ਵਿਸਰ ਨ ਜਾਉ॥*
*ਧੰਧਾ ਸਭ ਜਲਾਇਕੈ ਗੁਰ ਨਾਮ ਦੀਆ ਸਚੁ ਸੁਆਉ।*

ਭਾਈ ਗੁਰਦਾਸ ਜੀ ਲਿਖਦੇ ਹਨ :

*ਗੁਰਮੁਖ ਸੁਖ ਫਲ ਸਾਧ ਸੰਗ,*
*ਪਰਮ ਹੰਸ ਗੁਰਸਿੱਖ ਸਹੰਦੇ।*
*ਇਕ ਮਨ ਇੱਕ ਧਿਆਇੰਦੇ,*
*ਦੂਜੇ ਭਾਇ ਨ ਜਾਇ ਫਿਰੰਦੇ।*
*ਹੰਸਾ ਵਿਚ ਬੈਠਾ ਬਗ ਨ ਬਣਈ,*
*ਨਿਤ ਬੈਠਾ ਮਛੀ ਨੋ ਤਾਰੇ ਲਾਵੈ।*

*ਜਾਂ ਹੰਸ ਸਭਾ ਵੀਚਾਰੁ ਕਰਿ ਦੇਖਹਿ,*
*ਤਾਂ ਬਗਾਂ ਨਾਲ ਜੋੜ ਕਦੇ ਨ ਆਵੈ।*
*ਹੰਸ ਹੀਰੇ ਮੋਤੀ ਚੁਗਣ,*
*ਬਗ ਡਡਾਂ ਭਾਲਣ ਜਾਵੈ।*
*ਗੁਰਸਿਖ ਭਲਕੇ ਉਠ ਕਰ,*
*ਅੰਮ੍ਰਿਤ ਵੇਲੇ ਸਰ ਨਾਵੰਦਾ।*
*ਗੁਰ ਕੇ ਬਚਨ ਉਚਾਰਕੈ,*
*ਧਰਮਸਾਲ ਦੀ ਸੁਰਤ ਕਰੰਦਾ।*
*ਸਾਧ ਸੰਗਤ ਵਿਚ ਜਾਇਕੇ,*
*ਗੁਰਬਾਣੀ ਦੇ ਪ੍ਰੀਤਿ ਸੁਣੰਦਾ।*
*ਸੰਕਾ ਮਨਹੁੰ ਹਟਾਯਕੈ,*
*ਗੁਰ ਸਿਖਾਂ ਦੀ ਸੇਵਾ ਕਰੰਦਾ। ੪੦। ੧।* *(ਭਾਈ ਗੁਰਦਾਸ ਜੀ)*

ਧਰਮਸਾਲ ਮਾਨਸਰ, ਹੰਸ ਗੁਰਸਿੱਖ ਵਾਹ।
ਰਤਨ ਪਦਾਰਥ ਗੁਰ ਸਬਦ, ਕਰ ਕੀਰਤਨ ਖਾਹ।

ਗੁਰਸਿਖ ਹੰਸ ਹਨ ਅਤੇ ਗੁਰਦੁਆਰੇ ਮਾਨਸਰ ਹਨ। ਜ਼ਿੰਦਾਬਾਦ, ਮੁਰਦਾਬਾਦੀਏ ਤੇ ਸਿਆਪਾਦਲੀਏ, ਡੱਡਾਂ ਖਾਣੇ ਬਗਲਿਆਂ ਵਾਸਤੇ ਨਹੀਂ ਹਨ।



ਗੁਰਦੁਆਰਿਆਂ ਵਿਚਲਾ ਇਹ ਪ੍ਰੋਗਰਾਮ ਹੈ :

*ਭਾਉ ਭਗਤਿ ਗੁਰਪੁਰਬ ਕਰ,*
*ਬੀਜਨ ਬੀਜ ਸਚ ਧਰਮਸਾਲਾ।*
*ਸਫਲ ਮਨੋਰਥ ਪੂਰਨ ਘਾਲਾ। ੨੬।*
*ਜੇ ਗੁਰ ਸਾਂਗ ਵਰਤਦਾ ਸਿੱਖ ਸਿਦਕ ਨਾ ਹਾਰੇ। ੨੦।*
*ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿੱਖ ਵਿਚਾਰਾ। ੨੨।*

ਇਹ ਇੱਕ ਦੂਜੇ ਤੋਂ ਉਲਟ ਸਿਧਾਂਤ ਲਗਦੇ ਹਨ :

'ਸਾਂਗ' ਦੇ ਅਰਥ ਨਕਲ ਜਾਂ ਭੇਖ ਧਾਰਨਾ ਹੈ। ਅਸਲ ਸ਼ਬਦ ਹੈ ਸਵਾਂਗ, ਨਕਲ ਧਾਰਨੀ, ਬਨਾਉਟੀ ਰੂਪ ਧਾਰਨਾ ਹੈ ਜਿਸ ਨਾਲ ਦੂਜਾ ਭਰਮ ਜਾਵੇ।

*ਅਨਿਕ ਸਵਾਂਛ ਕਾਛੇ ਭੇਖ ਧਾਰੀ।*

ਸਤਿਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਦੀ ਪ੍ਰੀਖਿਆ ਵਾਸਤੇ ਕਈ ਸਵਾਂਗ ਧਾਰੇ ਸਨ। ਛੁਰਾ ਫੜ ਕੇ ਮਾਰਨ ਆਏ। ਅਨਜਾਣਾਂ ਨੇ ਸਮਝਿਆ ਆਪ ਦੀਵਾਨੇ ਹੋ ਗਏ ਹਨ। ਸਾਡੇ ਡਰ ਗਏ ਪਰ ਭਾਈ ਲਹਿਣਾ ਜੀ ਨੇ ਸਿੱਖੀ ਸਿਦਕ ਨਹੀਂ ਹਾਰਿਆ ਸੀ। ਇਸੇ ਪ੍ਰਥਾਇ ਇਹ ਬਚਨ ਹਨ। ਭਾਈ ਸਾਹਿਬ ਕਾਬਲ ਜਾ ਕੇ ਘੋੜੇ ਖਰੀਦਣ ਦੀ ਸਾਖੀ ਮਨਘੜਤ ਹੈ, ਭਾਈ ਜੀ ਨੂੰ ਬਦਨਾਮ ਕਰਨ ਵਾਲੀ ਹੈ। ਅਸਲੀ ਗੱਲ ਇਸ ਤਰ੍ਹਾਂ ਹੈ। ਆਪਦਾ ਇਹ ਨਿਸ਼ਾਨਾ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰੂ ਅਰਜਨ ਦੇਵ ਜੀ ਦਾ ਰੂਪ ਸਨ। ਜਿਵੇਂ ਕਿ :

*ਅਰਜਨ ਕਾਇਆ ਪਲਟ ਕੇ,*
*ਮੂਰਤਿ ਹਰਿ ਗੋਬਿੰਦ ਸਵਾਰੀ।*

ਭਾਈ ਸਾਹਿਬ ਜੀ ਨੂੰ ਪਛਾਣ ਸੀ ਕਿ ਇਹ ਗੁਰੂ ਅਰਜਨ ਦੇਵ ਹੀ ਹਨ, ਛੇਵੇਂ ਗੁਰੂ ਜੀ ਨੇ ਸਾਂਗ ਵਰਤਿਆ ਸੀ :

*ਧਰਮਸਾਲ ਕਰਿ ਬਹੀਦਾ,*
*ਇਕਤਿ ਥਾਂ ਨਾ ਟਿਕੈ ਟਿਕਾਇਆ।*
*ਪਾਤਸ਼ਾਹ ਘਰ ਆਂਵਦੇ,*
*ਨਠਾ ਫਿਰੇ ਡਰੇ ਨਾ ਡਰਾਇਆ।*
*ਮੰਜੀ ਬਹੈ ਸੰਤੋਖ ਦਾ,*
*ਕੁਤੇ ਰਖਿ ਸ਼ਿਕਾਰ ਖਿਲਾਇਆ।*
*ਬਾਣੀ ਕਰਿ ਸੁਣ ਗਾਂਵਦਾ,*
*ਕਥੈ ਸੁਣੇ ਨਾ ਗਾਵ ਸੁਣਾਇਆ।*
*ਸੇਵਕ ਪਾਸ ਨ ਰਖੀਅਨ,*
*ਦੋਖੀ ਦੁਸ਼ਟ ਆਗੂ ਮਹਿ ਲਾਇਆ।*
*ਸਚੁ ਲੁਕਾਇਆਂ ਨਾ ਲੁਕੇ,*
*ਚਰਨ ਕਵਲ ਸਿਖ ਭਵਰ ਲੁਭਾਇਆ।*
*ਅਜਰ ਜਰੈ ਨਾ ਆਪ ਜਨਾਇਆ।*



ਉਸ ਸਮੇਂ ਛੇਵੇਂ ਗੁਰੂ ਜੀ ਦੀ ਵਰਤੋਂ ਇਸ ਪਉੜੀ ਵਿਚ ਦੱਸੀ ਹੈ, ਜੋ ਕਿ ਪੰਚਮ ਗੁਰੂ ਜੀ ਦੀ ਮਰਿਆਦਾ ਤੋਂ ਉਲਟ ਸਾਂਗ ਰਚ ਲਿਆ ਸੀ। ਮੱਲਾਂ ਤੇ ਅਖਾੜੇ ਲਗਾਣੇ, ਸ਼ਿਕਾਰ ਖੇਡਣਾ, ਪੈਂਦੇ ਖਾਂ ਜਿਹੇ ਦੁਸ਼ਟ ਪਠਾਣਾਂ ਨੂੰ ਨੌਕਰ ਰੱਖ ਕੇ ਜੰਗੀ ਫ਼ੌਜ ਤਿਆਰ ਕਰਨੀ, ਪਿਛਲੀ ਮਰਿਆਦਾ ਕਥਾ ਕੀਰਤਨ ਆਪੇ ਬੰਦ ਹੋਣਾ ਸੀ। ਇਸ ਸਾਂਗ ਨੂੰ ਵੇਖ ਕੇ ਅਣਜਾਣ ਸਿੱਖ ਭਰਮਾਏ ਸਨ। ਭਾਈ ਗੁਰਦਾਸ ਜੀ ਨੇ ਸਿੱਖਾਂ ਦੇ ਪੁੱਛਣ ਤੇ ਉਨ੍ਹਾਂ ਨੂੰ ਸਮਝਾਇਆ ਕਿ ਇਹ ਪੰਜਵੇਂ ਗੁਰੂ ਜੀ ਨੇ ਆਪਣੀ ਦੇਹੀ ਪਲਟ ਕੇ ਸਾਂਗ ਰਚਿਆ ਹੈ। ਸਿਦਕ ਭਰੋਸਾ ਰੱਖੋ, ਇਹ ਪੰਚਮ ਗੁਰੂ ਜੀ ਆਪ ਹੀ ਹਨ। ਸਾਂਗ ਵਿਚ ਭਰਮਣਾ ਨਹੀਂ ਚਾਹੀਦਾ, ਆਦਿ।

ਛੇਵੇਂ ਪਾਤਸ਼ਾਹ ਕਦੇ ਕਿਲ੍ਹਿਆਂ ਵਿਚ ਬੰਦ ਤੇ ਕਦੇ ਬਾਦਸ਼ਾਹ ਨਾਲ ਸ਼ਿਕਾਰ ਖੇਡਣ ਵਿਚ ਹਨ। ਬਾਦਸ਼ਾਹ ਗੁਰੂ ਜੀ ਨੂੰ ਸੱਦ ਕੇ ਮਿਲਦੇ ਹਨ। ਚਹੁੰ ਪਾਸੀਂ ਨੱਠੇ ਫਿਰਨਾ, ਪੰਚਮ ਗੁਰੂ ਜੀ ਦੀ ਤਰ੍ਹਾਂ ਨਾ ਬਾਣੀ ਉਚਾਰਨੀ ਅਤੇ ਨਾ ਗੁਰਗੱਦੀ ਉੱਤੇ ਬੈਠ ਕੇ ਧਰਮ ਉਪਦੇਸ਼ ਕਰਨਾ, ਇਸ ਹਾਲਤ ਨੂੰ ਵੇਖ ਕੇ ਗੁਰਸਿੱਖਾਂ ਵਿਚ ਭਾਰੀ ਹਿਲਜੁਲ ਮੱਚ ਗਈ ਪਰ ਭਾਈ ਗੁਰਦਾਸ ਜੀ ਤੇ ਗੁਰਮੁਖ ਸਿੱਖ ਸਥਿਰ ਸਨ ਕਿ ਗੁਰੂ ਜੀ ਨੇ ਸਾਂਗ ਬਣਾਇਆ ਹੈ। ਇਸੇ ਕਰਕੇ ਭਾਈ ਸਾਹਿਬ ਜੀ ਨੇ ਦੂਜੀ ਪੰਗਤੀ ਲਿਖੀ ਸੀ :

*ਜੇ ਗੁਰ ਭਰਮਾਇ ਸਾਂਗ ਕਰ*
*ਕਿਆ ਸਿਖ ਵਿਚਾਰਾ।*

ਭਾਵ—ਜਦ ਗੁਰੂ ਜੀ ਆਪ ਹੀ ਸਾਂਗ ਰਚ ਕੇ ਸਿੱਖਾਂ ਨੂੰ ਭਰਮਾ ਰਹੇ ਹਨ। ਆਖ਼ਰ ਸਿੱਖ ਵਿਚਾਰੇ ਕਰਨ ਵੀ ਕੀ ? ਸਾਂਗ ਹੀ ਅਸਚਰਜ ਹੈ ਸੀ। ਇਸ ਤਰ੍ਹਾਂ ਭਾਈ ਸਾਹਿਬ ਜੀ ਨੇ ਸਤਿਗੁਰੂ ਜੀ ਨੂੰ ਵੀ ਟੁੰਬਿਆ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਸਿੱਖਾਂ

ਵਿਚ ਉਹੀ ਸੱਚੇ ਪਾਤਸ਼ਾਹ ਦੇ ਰੂਪ ਵਿਚ ਦਰਸਾਇਆ। ਸਿੱਖਾਂ ਨੂੰ ਤਸੱਲੀ ਹੋ ਗਈ ਕਿ ਆਪ ਪੰਚਮ ਗੁਰੂ ਜੀ ਦੀ ਹੀ ਜੋਤ ਹਨ।

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਸਾਂਗ ਦਾ ਜ਼ਿਕਰ ਹੈ, ਜਿਵੇਂ ਕਿ :

*ਸਾਂਗੇ ਅੰਦਰ ਸਾਬਤੇ*
*ਜਿਸ ਗੁਰੂ ਸਹਾਇ॥*

ਸੋ ਗੁਰੂ ਜੀ ਦੀ ਸਹਾਇਤਾ ਬਿਨਾਂ ਸਿੱਖ ਕੁਝ ਨਹੀਂ ਕਰ ਸਕਦਾ। ਇਸ ਤੋਂ ਵੱਖਰੀ ਇਸ ਦੇ ਨਾਲ ਹੀ ਇੱਕ ਪੰਗਤੀ ਵੀ ਹੈ :

*ਜੇ ਗੁਰ ਸਾਂਗ ਵਰਤਦਾ*
*ਦੁਬਿਧਾ ਚਿਤ ਨਾ ਸਿਖਾਂ ਕੇਰੇ।*
*ਸਤਿਗੁਰੂ ਸਾਂਗ ਵਰਤਦਾ,*
*ਪਿੰਡ ਵਸਾਇਆ ਫੇਰ ਅਹੀਰਾਂ।*

ਇਹ ਗੋਇੰਦਵਾਲ ਵਿਚ ਤੀਸਰੇ ਗੁਰੂ ਜੀ ਦੇ ਸਵਾਂਗ ਦਾ ਜ਼ਿਕਰ ਹੈ। ਸਵਾਂਗ ਕਸੌਟੀ ਵੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਸਹਸਕ੍ਰਿਤੀ ਗਾਥਾ ਮਹਲਾ ੫ ਤੋਂ ਪਿਛੋਂ ਫੁਨਹੇ ਮਹਲੇ ਦੀ ਬਾਣੀ ਆਉਂਦੀ ਹੈ, ਜਿਸ ਦੇ ਸਾਰੇ ਤੇਈ ਛੰਤ ਹਨ। ਫੁਨਹਾ ਇੱਕ ਛੰਤ ਦਾ ਨਾਂਅ ਹੈ, ਇਸ ਦਾ ਦੂਜਾ ਨਾਂਅ ਪੁਨਹਾ ਹੈ। ਪੁਨਿ ਦੇ ਅਰਥ ਹਨ ਦੋਬਾਰਾ ਜਾਂ ਫੇਰ ਫੇਰ :

ਪੁਨਹ ਜਾਂ ਫੁਨਹੇ ਇਕੋ ਅਰਥ ਰੱਖਦੇ ਹਨ।

ਪੁਨਹ ਪੁਨਹ ਨਮਸਕਾਰ।

ਇਸੇ ਛੰਦ ਨੂੰ ਚੰਦ੍ਰਾਇਣ ਅਤੇ ਪਰਿਹਾਂ ਹਰਿਹਾਂ ਨਾਂਅ ਵੀ ਦਿੰਦੇ ਹਨ। ਹਰਿਹਾਂ ਦੇ ਅਰਥ ਹੇ ਭਾਈ ਹਨ ਪਰ ਸਾਡੇ ਕਈ ਕੁ ਗਿਆਨੀਆਂ ਨੇ ਹਰਿਹਾਂ ਸ਼ਬਦ ਕਈ ਵੇਰੀ ਆਉਣੀ ਕਰਕੇ ਹਰਿਹਾਂ ਨਾਂਅ ਪੰਚਮ ਗੁਰੂ ਜੀ ਦੀ ਸਾਲੀ ਦਾ ਕਲਪ ਲਿਆ ਹੈ ਕਿ ਫੁਨਹੇ ਬਾਣੀ ਦਾ ਉਪਦੇਸ਼ ਉਸ ਨੂੰ ਦਿੱਤਾ ਸੀ। ਸੋ ਇਹ ਕਲਪਨਾ ਸੋਲ੍ਹਾਂ ਆਨੇ ਗ਼ਲਤ ਹੈ, ਫੁਨਹੇ ਛੰਤ ਹਨ। ਹਰਿਹਾਂ ਸ਼ਬਦ ਹੇ ਭਾਈ! ਭਾਵ ਹੇ ਹਰਿ (ਹਰੀ) ਹੈ।

ਮਾਰੂ ਸੋਲਹੇ ਦੇ ਛੰਤਾਂ ਪਿਛੋਂ 'ਹੇ' ਪਾਠ ਕਈ ਵਾਰੀ ਸੰਬੋਧਨ ਵਾਸਤੇ ਹੈ। ਆਮ ਤੌਰ 'ਤੇ ਅੜਿਲ ਦੇ ਪਿਛੋਂ 'ਹੋ' ਲਾਉਂਦੇ ਹਨ। ਪੁਨਹੇ ਛੰਦਾਂ ਦੇ ਪਿਛੋਂ ਵੀ ਲਾਉਂਦੇ ਹਨ।

ਵਿਦਵਾਨ ਕਈ ਵਾਰੀ ਲਿਖੇ ਜਾਂ ਉਚਾਰੇ ਸ਼ਬਦ ਨੂੰ ਪੁਨਰੁਕਤ (ਉਕਤ) ਕਹਿੰਦੇ ਹਨ। ਦੂਜਾ ਸ਼ਬਦ ਹੈ ਪੁਨਰੁਕਤਿ ਆਖੇ ਹੋਏ ਵਾਕ ਨੂੰ ਫੇਰ ਕਹਿਣਾ। ਜਿਸ ਲਿਖਤ ਵਿਚ ਬਾਰੰਬਾਰ ਇਕੋ ਗੱਲ ਕਹੀ ਜਾਵੇ ਉਸ ਨੂੰ ਕਾਵਯ ਦੋਸ਼ ਵੀ ਕਹਿੰਦੇ ਹਨ।

ਇਹ ਰਚਨਾ ਸਰੋਵਰ ਬਣਨ ਤੋਂ ਪਿਛੋਂ ਉਚਾਰੀ ਹੈ। ਸ਼ਾਦੀ ਦੇ ਸਮੇਂ ਗੁਰੂ ਜੀ ਗੁਰਗੱਦੀ ਦੇ ਮਾਲਕ ਨਹੀਂ ਸਨ। ਪੁਰਾਤਨ ਗਿਆਨੀ ਕਈ ਵੇਰੀ ਮਨਘੜਤ ਸਾਖੀਆਂ ਲਿਖ ਦਿੰਦੇ ਹਨ।

'ਚਮਕੌਰ ਸਾਹਿਬ ਦੀ ਅਦੁੱਤੀ ਜੰਗ ਵਿਚ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਦਾ ਅੱਠ ਪੋਹ ਨੂੰ ਸ਼ਹੀਦੀ ਦਿਨ ਮਨਾਇਆ ਜਾਂਦਾ ਹੈ।' ਸ੍ਰੀ ਗੁਰੂ ਸ਼ੋਭਾ ਗ੍ਰੰਥ ਵਿਚ ਚਮਕੌਰ ਸਾਹਿਬ ਵਿਚ ਬਾਬਾ ਜ਼ੋਰਾਵਰ ਸਿੰਘ ਜੀ ਦੀ ਸ਼ਹੀਦੀ ਉਥੇ ਲਿਖੀ ਹੈ। ਸਰਦਾਰ

ਅੱਲਾ ਯਾਰ ਖ਼ਾਨ ਨੇ ਵੀ ਏਹੀ ਗੱਲ ਆਪਣੀ ਕਵਿਤਾ ਵਿਚ ਲਿਖੀ ਹੈ।

ਪ੍ਰਚਾਰ ਏਹੀਂ ਹੋ ਗਿਆ ਹੈ ਕਿ ਚਮਕੌਰ ਸਾਹਿਬ ਵਿਚ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋਏ ਸਨ। ਬਾਬਾ ਜੁਝਾਰ ਸਿੰਘ ਜੀ ਦਾ ਜਨਮ ਸੰਮਤ 1747 ਬਿਕ੍ਰਮੀ ਦਾ ਹੈ, ਅਤੇ ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ ਸੰਮਤ 1753 ਬਿਕ੍ਰਮੀ ਦਾ ਹੈ। ਬਾਬਾ ਜੁਝਾਰ ਸਿੰਘ ਜੀ ਬਾਬਾ ਜ਼ੋਰਾਵਰ ਸਿੰਘ ਜੀ ਨਾਲੋਂ ਛੇ, ਸੱਤ ਸਾਲ ਵੱਡੇ ਸਨ। ਇਹ ਗੱਲ ਵਿਚਾਰ ਗੋਚਰੀ ਹੈ।

ਸਾਹਿਬਜ਼ਾਦਿਆਂ ਦੇ ਸਬੰਧ ਵਿਚ ਹੋਰ ਵੀ ਕਈ ਇਤਿਹਾਸਕ ਉਕਾਈਆਂ ਹਨ। ਜਿਸ ਤਰ੍ਹਾਂ ਦੱਸਿਆ ਗਿਆ ਹੈ ਕਿ ਸਾਹਿਬਜ਼ਾਦਿਆਂ ਦੀਆਂ ਸ਼ਹੀਦ ਹੋ ਚੁੱਕੀਆਂ ਦੇਹਾਂ ਦਾ ਸਸਕਾਰ ਕਿਸੇ ਟੋਡਰ ਮੱਲ ਸ਼ਾਹੂਕਾਰ ਨੇ ਮੋਹਰਾਂ ਜ਼ਮੀਨ 'ਤੇ ਵਿਛਾ ਕੇ ਸੂਬੇ ਕੋਲੋਂ ਜਗ੍ਹਾ ਮੁੱਲ ਲਿੱਤੀ ਸੀ ਪਰ ਖੋਜ ਭਾਲ ਤੋਂ ਟੋਡਰ ਮੱਲ ਜਾਂ ਉਸ ਦਾ ਖਾਨਦਾਨ ਸਰਹੰਦ ਵਿਚ ਕੋਈ ਸਿੱਧ ਨਹੀਂ ਹੁੰਦਾ ਅਤੇ ਨਾ ਹੀ ਕਿਸੇ ਖ਼ਾਨਦਾਨ ਨਾਲ ਇਸ ਸਾਖੀ ਦਾ ਸਬੰਧ ਸਾਬਤ ਹੁੰਦਾ ਹੈ। ਅਸਲੀਅਤ ਇਸ ਤਰ੍ਹਾਂ ਹੈ :

ਚੌਧਰੀ ਤਿਲਕਾ ਅਤੇ ਰਾਮਾ, ਦੋਵੇਂ ਭਾਈ ਜੋ ਕਿ ਉਸ ਸਮੇਂ ਆਪਣੇ ਇਲਾਕੇ ਦਾ ਸਰਕਾਰੀ ਮਾਮਲਾ ਤਾਰਨ ਗਏ ਸਨ (ਉਸ ਸਮੇਂ ਪ੍ਰਗਣਿਆਂ ਦੇ ਚੌਧਰੀ ਆਪ ਹੀ ਜਾ ਕੇ ਮਾਮਲਾ ਭਰਦੇ ਹੁੰਦੇ ਸਨ) ਉਨ੍ਹਾਂ ਨੂੰ ਪਤਾ ਲੱਗਾ ਰਾਤ ਨੂੰ ਹੀ ਦੋਨਾਂ ਭਰਾਵਾਂ ਨੇ ਤਿੰਨ ਹੋਰ ਸਿੱਖਾਂ ਨੂੰ ਨਾਲ ਲੈ ਕੇ ਜੋ ਕਿ ਸਰਹੰਦ ਵਿਖੇ ਸਰਕਾਰੀ ਨੌਕਰ ਸਨ, ਦੋਨਾਂ ਸਾਹਿਬਜ਼ਾਦਿਆਂ ਅਤੇ ਸ੍ਰੀ ਮਾਤਾ ਗੁਜਰ ਕੌਰ ਜੀ ਦੇ ਸ਼ਹੀਦ ਹੋ ਚੁੱਕੇ ਸਰੀਰਾਂ ਨੂੰ ਉਠਾ ਕੇ ਇੱਕ ਪਾਥੀਆਂ ਦੇ ਗੁਹਾਰੇ (ਮਨੇਰ) ਵਿਚ ਰੱਖ ਕੇ ਸਸਕਾਰ ਕਰ ਦਿੱਤਾ ਜਿਸ 'ਤੇ ਪੜਤਾਲ ਹੋਣ ਸਾਰ ਚੌਧਰੀ ਤਿਲੋਕਾ ਅਤੇ ਰਾਮਾ ਅਤੇ ਤਿੰਨੇ ਸਿੰਘ ਨੌਕਰ ਜਿਨ੍ਹਾਂ ਵਿਚੋਂ ਇੱਕ ਗੰਧੀ ਉਥੇ ਹੀ ਰਹਿੰਦਾ ਸੀ, ਗ੍ਰਿਫਤਾਰ ਕਰ ਲੀਤੇ ਸਨ, ਸਰਹੰਦ ਵਾਲੇ ਤਿੰਨ ਸਿੱਖ ਤਾਂ ਕਿਸੇ ਜੁਗਤੀ ਨਾਲ ਕੈਦ ਵਿਚੋਂ ਨਿਕਲ ਕੇ ਦੌੜ ਗਏ ਸਨ, ਅਤੇ ਬਾਬਾ ਤਿਲੋਕਾ ਅਤੇ ਰਾਮਾ ਜੀ ਜਾਣ ਬੁੱਝ ਕੇ ਦੀਵਾਨੇ (ਪਾਗਲ) ਬਣ ਗਏ ਸਨ, ਜਿਨ੍ਹਾਂ ਨੂੰ ਹਾਕਮਾਂ ਨੇ ਪਾਗਲ ਸਮਝ ਕੇ ਇੱਕ ਮਹੀਨੇ ਪਿਛੋਂ ਛੱਡ ਦਿੱਤਾ ਸੀ। ਇਨ੍ਹਾਂ ਨੇ ਸ੍ਰੀ ਦਸਮੇਸ਼ ਜੀ ਦੇ ਚਰਨਾਂ ਵਿਚ ਦਸਮੇਸ਼ ਸਾਹਿਬ (ਸਾਬੋ ਕੀ ਤਲਵੰਡੀ) ਪਹੁੰਚ ਕੇ ਸ੍ਰੀ ਦਸਮੇਸ਼ ਜੀ ਕੋਲੋਂ ਖੰਡੇ ਦਾ ਅੰਮ੍ਰਿਤਪਾਨ ਕੀਤਾ ਸੀ, ਜਿਸ 'ਤੇ ਇਹ ਚੌਧਰੀ ਤਿਰਲੋਕ ਸਿੰਘ ਅਤੇ ਚੌਧਰੀ ਰਾਮ ਸਿੰਘ ਪ੍ਰਸਿੱਧ ਹੋਏ। ਇਨ੍ਹਾਂ ਨੂੰ ਗੁਰੂ ਜੀ ਨੇ 'ਤੇਰਾ ਘਰ ਸੋ ਮੇਰਾ ਘਰ' ਹੁਕਮਨਾਮਾ ਲਿਖ ਕੇ ਦਿੱਤਾ ਸੀ। ਜਿਸ ਬਖਸ਼ਿਸ਼ ਦਾ ਫਲ ਅਤੇ ਸੇਵਾ ਦਾ ਫਲ, ਚੌਧਰੀ ਤਿਲਕੇ ਦੇ ਖ਼ਾਨਦਾਨੀ ਨਾਭੇ ਰਿਆਸਤ ਦੇ ਮਾਲਕ ਬਣੇ ਅਤੇ ਚੌਧਰੀ ਰਾਮੇ ਦੀ ਵੰਸ਼ ਪਟਿਆਲਾ ਰਿਆਸਤ ਦੀ ਮਾਲਕ ਹੋਈ। ਨਾਭੇ ਦੀ ਸ਼ਾਖ ਜੀਂਦ (ਸੰਗਰੂਰ) ਰਾਜ ਬਣਿਆ।






# ਜਤੀ ਭੀਸ਼ਮ ਪਿਤਾਮਾ

ਗ੍ਰੰਥ ਮਹਾਭਾਰਤ ਵਿਚ ਭੀਸ਼ਮ ਪਿਤਾਮਾ ਦਾ ਨਾਂਅ ਬਹੁਤ ਉੱਘਾ ਹੈ, ਉਪਨਾਮ ਤਾਂ ਇਸ ਦਾ ਭੀਸ਼ਮ ਸੀ। ਪਿਤਾਮਾ (ਪਿਤਾ ਦਾ ਪਿਤਾ) ਕਿਹਾ ਗਿਆ। ਸਾਰੇ ਕੌਰਵ ਪਾਂਡਵ ਇਸਨੂੰ 'ਦਾਦਾ ਗੁਰੂ' ਮੰਨਦੇ ਸਨ। ਗੰਗਾ ਦੇਵੀ ਦਾ ਪੁੱਤਰ ਹੋਣ ਕਰਕੇ ਇਸਨੂੰ ਗੰਗੇਵ ਪਿਤਾਮਾ ਵੀ ਲਿਖਿਆ ਹੈ। ਜਾਮਣੂ ਇਸ ਦਾ ਦੇਵ ਵਰਤ ਸੀ। ਇਸ ਦਾ ਪਿਤਾ ਕੌਰਵਾਂ-ਪਾਂਡਵਾਂ ਦਾ ਵਡੇਰਾ ਰਾਜਾ ਸ਼ਾਂਤਨੂ ਸੀ। ਰਾਜਾ ਸ਼ਾਂਤਨੂ ਇੱਕ ਝੀਵਰ (ਮਾਛੀ) ਦੀ ਪੁੱਤਰੀ, ਮਤਸ਼ਯੋਦਰੀ 'ਤੇ ਮੋਹਿਤ ਹੋ ਗਿਆ। ਉਸ ਲੜਕੀ ਦਾ ਜਨਮ ਕਈਆਂ ਨੇ ਮੱਛੀ ਦੇ ਪੇਟੋਂ ਹੋਣਾ ਦੱਸਿਆ ਹੈ। ਰਾਜਾ ਸ਼ਾਂਤਨੂ ਨੇ ਉਸ ਨਾਲ ਵਿਆਹ ਦੀ ਇੱਛਾ ਦੱਸੀ। ਮਾਛੀ ਨੇ ਕਿਹਾ ਅਸੀਂ ਸ਼ਾਦੀ ਨਹੀਂ ਕਰਦੇ ਕਿਉਂਕਿ ਰਾਜ ਦਾ ਮਾਲਕ ਤਾਂ ਤੇਰਾ ਪੁੱਤਰ ਦੇਵ ਵਰਤ (ਭੀਸ਼ਮ) ਹੋਵੇਗਾ। ਭੀਸ਼ਮ ਨੇ ਆਪਣੇ ਪਿਤਾ ਦੀ ਇੱਛਾ ਪੂਰਤੀ ਵਾਸਤੇ ਪ੍ਰਣ ਧਾਰ ਲਿਆ ਕਿ ਉਹ ਸਾਰੀ ਉਮਰ ਸ਼ਾਦੀ ਨਹੀਂ ਕਰਵਾਏਗਾ ਅਤੇ ਰਾਜ ਵੀ ਨਹੀਂ ਕਰੇਗਾ। ਜਿਸ ਕਰਕੇ ਰਾਜੇ ਨੇ ਸ਼ਾਦੀ ਕਰਵਾਈ। ਭੀਸ਼ਮ ਦੇ ਅਰਥ ਮਹਾਂ ਪ੍ਰਤਿੱਗਿਆ ਕਰਨ ਵਾਲਾ ਹਨ। ਸੋ ਉਸ ਨੇ ਅੰਤਿਮ ਸਵਾਸਾਂ ਤੱਕ ਕੀਤੇ ਪ੍ਰਣ ਨੂੰ ਨਿਭਾਇਆ, ਜਿਸ ਕਰਕੇ ਭੀਸ਼ਮ ਨੂੰ 'ਜਤੀ' ਮੰਨਿਆ ਗਿਆ।

ਦੱਸਿਆ ਹੈ ਕਿ ਰਾਜਾ ਉਪਰਿਚਰ ਦੇ ਵੀਰਜ ਤੋਂ ਮਤਸ਼ਯੋਦਰੀ ਮੱਛੀ ਦੇ ਪੇਟੋਂ ਨਿਕਲੀ ਸੀ। ਮਾਛੀਆਂ ਦੀ ਲੜਕੀ ਕਹਾਈ। ਇਸ ਉੱਪਰ ਰਿਸ਼ੀ ਪਰਾਸਤ ਮੋਹਿਤ ਹੋਇਆ। ਉਸ ਨੇ ਇਸ ਤੋਂ ਮਹਾਨ ਪੰਡਿਤ ਵਿਆਸ ਪੈਦਾ ਕੀਤਾ। ਇਸ ਦੇ ਸਰੀਰ ਤੋਂ ਮੱਛੀ ਦੀ ਬਦਬੂ ਆਉਂਦੀ ਸੀ। ਪਰਾਸ਼ਰ ਨੇ ਅਜਿਹਾ ਵਟਣਾ ਮਲਣ ਨੂੰ ਇਸ ਨੂੰ ਦਿੱਤਾ ਜਿਸ ਦੀ ਚਾਰ ਕੋਹਾਂ ਤੋਂ ਬਦਬੂ ਆਉਂਦੀ ਸੀ ਜਿਸ ਕਰਕੇ ਇਸ ਦਾ ਨਾਂਅ ਯੋਜਨਾ ਗੰਧਾਰੀ ਪਿਆ। ਇਸ ਦੇ ਸਤਯਵਤੀ, ਕਾਲਾਂਗਨੀ ਗੰਧਵਤੀ, ਮਤਯਸ਼ਗੰਧਾ ਆਦਿ ਕਈ ਨਾਂਅ ਹਨ। ਰਾਜਾ ਸ਼ਾਂਤਨੂ ਨੇ ਇਸ ਤੋਂ ਵਿਚਿਤ੍ਰ ਵੀਰਯ, ਚਿਤ੍ਰਾਂਗਦ ਪੈਦਾ ਕੀਤੇ ਜੋ ਰਾਜੇ ਬਣੇ। ਇਹ ਵੀ ਮਿਸਾਲ ਹੈ ਕਿ ਕੌਰਵਾਂ ਪਾਂਡਵਾਂ ਦੀ ਬੰਸਾਵਲੀ ਇੱਕ ਮਾਛੀ (ਝੀਵਰ) ਦੀ ਲੜਕੀ ਤੋਂ ਚੱਲੀ। ਵਿਆਸ ਦਾ ਪਹਿਲਾ ਨਾਂਅ ਕ੍ਰਿਸ਼ਨ ਦ੍ਵੈਪਾਯਨ ਸੀ।

ਜੰਗ ਸਮੇਂ ਭੀਸ਼ਮ ਪਿਤਾਮਾ ਕੌਰਵਾਂ ਦੀ ਫ਼ੌਜ ਦਾ ਸਿਪਾਹ-ਸਾਲਾਰ ਸੀ ਅਤੇ ਕ੍ਰਿਸ਼ਨ ਜੀ ਪਾਂਡਵਾਂ ਵੱਲ ਸਨ, ਜੋ ਅਰਜਨ ਦੇ ਰਥਵਾਹੀ ਬਣੇ। ਭੀਸ਼ਮ ਨੇ ਕਾਂਸ਼ੀ ਦੇ ਰਾਜੇ ਨੂੰ

ਫ਼ਤਹ ਕਰਕੇ ਉਸ ਦੀਆਂ ਦੋ ਪੁਤ੍ਰੀਆਂ-ਅੰਬਿਕਾ ਅਤੇ ਅੰਬਾਲਿਕਾ ਦੀ ਸ਼ਾਦੀ ਵਚਿੱਤਰ ਵੀਰਜ ਨਾਲ ਕੀਤੀ ਪਰ ਉਨ੍ਹਾਂ ਦੇ ਔਲਾਦ ਨਹੀਂ ਹੋਈ। ਰਾਜੇ ਮਾਰੇ ਗਏ। ਅਖ਼ੀਰ ਪੰਡਿਤ ਵਿਆਸ ਨੇ ਨਯੋਗ ਦੇ ਤਰੀਕੇ ਨਾਲ ਉਨ੍ਹਾਂ ਦੇ ਪੁੱਤਰ ਪੈਦਾ ਕੀਤੇ ਜਿਨ੍ਹਾਂ ਦਾ ਨਾਂਅ ਧ੍ਰਿਤਰਾਸ਼ਟਰ ਦਾ ਪੁੱਤਰ ਦੁਰਯੋਧਨ ਸੀ, ਪੰਡੂ ਦੇ ਪੰਜੇ ਭਾਈ ਕੌਰਵਾਂ ਪਾਂਡਵਾਂ ਦੇ ਜੰਗ ਤੋਂ ਦਸਵੇਂ ਦਿਨ ਭੀਸ਼ਮ ਪਿਤਾਮਾ ਅਰਜਨ ਦੇ ਤੀਰਾਂ ਨਾਲ ਫੱਟੜ ਹੋ ਕੇ ਮਾਰਿਆ ਗਿਆ। ਯੁਧਿਸ਼ਟਰ ਨੇ ਇਸ ਨੂੰ ਆਪ ਧਰਮ ਅਤੇ ਮੋਖਸ਼ ਧਰਮ ਦਾ ਉਪਦੇਸ਼ ਦਿੱਤਾ, ਜੋ ਕਿ ਮਹਾਭਾਰਤ ਦੇ ਸ਼ਾਂਤੀਪਰਵ ਵਿਚ ਲਿਖਿਆ ਹੈ। ਭੀਸ਼ਮ ਦਾ ਪ੍ਰਣ ਸੀ ਕਿ ਮੈਂ ਜੰਗ ਵਿਚ ਸ੍ਰੀ ਕ੍ਰਿਸ਼ਨ ਕੋਲੋਂ ਹਥਿਆਰ ਜ਼ਰੂਰ ਚੁਕਾਵਾਂਗਾ ਅਤੇ ਸ੍ਰੀ ਕ੍ਰਿਸ਼ਨ ਦਾ ਪ੍ਰਣ ਨਾ ਚੁੱਕਣ ਦਾ ਸੀ। ਪਰ ਜੰਗ ਸਮੇਂ ਸ੍ਰੀ ਕ੍ਰਿਸ਼ਨ ਨੇ ਰੱਥ ਦਾ ਇੱਕ ਪਹੀਆ ਚਲਾਇਆ ਜੋ ਇੱਕ ਪ੍ਰਕਾਰ ਦਾ ਸ਼ਸਤਰ ਸੀ। ਸ੍ਰੀ ਕ੍ਰਿਸ਼ਨ ਜੀ ਨੇ ਰਥਵਾਹੀ ਦੀ ਕਾਰ ਕੀਤੀ ਪਰ ਤੀਰ ਮਾਰਨ ਵਾਸਤੇ ਅਰਜਨ ਨੂੰ ਪ੍ਰੇਰਨਾ ਕਰਨਾ ਮੁਖ ਧਰਮ ਰੱਖਿਆ।

ਸੋ ਭੀਸ਼ਮ ਪਿਤਾਮਾ ਮਹਾਰਥੀ, ਪ੍ਰਤੱਗਿਆ ਪਾਲਕ, ਜਤੀ ਅਤੇ ਇਕੋ ਇੱਕ ਸੀ। ਗ੍ਰੰਥ ਮਹਾਭਾਰਤ ਵਿਚ ਇਸ ਦੀ ਬਹੁਤ ਮਹਿਮਾ ਲਿਖੀ ਹੈ। ਭੀਸ਼ਮ ਛੇ ਜਤੀਆਂ ਵਿਚ ਸ਼ੁਮਾਰ ਹੈ। ਪਾਂਡਵਾਂ ਦੀ ਵੰਸ਼ ਅੱਗੇ ਚੱਲੀ ਕੌਰਵਾਂ ਦੀ ਵੰਸ਼ ਖ਼ਤਮ ਹੋ ਗਈ ਸੀ। ਭਾਈ ਗੁਰਦਾਸ ਜੀ ਨੇ ਕੌਰਵਾਂ-ਪਾਂਡਵਾਂ ਦੇ ਜੰਗ ਦੀ ਵਾਗਡੋਰ ਅਤੇ ਨੀਤੀ ਸ੍ਰੀ ਕ੍ਰਿਸ਼ਨ ਜੀ ਦੇ ਹੱਥ ਮੰਨੀ 'ਮਹਾਭਾਰਤ ਕਰਵਾਇਉਨ, ਕੈਰੋ ਪਾਂਡੋ ਕਰ ਹੈਗਣੈ' ਜੇਕਰ ਸ੍ਰੀ ਕ੍ਰਿਸ਼ਨ ਜੀ ਚਾਹੁੰਦੇ ਤਾਂ ਇਹ ਜੰਗ ਨਹੀਂ ਹੋ ਸਕਦਾ ਸੀ। ਸ੍ਰੀ ਕ੍ਰਿਸ਼ਨ ਜੀ ਆਪ ਪਾਂਡਵਾਂ ਵੱਲ ਸਨ ਪਰ ਆਪ ਨੇ ਦੁਰਯੋਧਨ ਨੂੰ ਆਪਣੀ ਫ਼ੌਜ ਦੇ ਦਿੱਤੀ ਸੀ।







# ਫੁਟਕਲ ਨੋਟ

ਕੁਸ਼ਾ ਦਾ ਛੱਲਾ ਬ੍ਰਾਹਮਣ ਲੋਕ ਯੱਗ ਆਦਿ ਕਰਾਉਣ ਸਮੇਂ ਚੀਚੀ ਦੇ ਕੋਲ ਦੀ ਉਂਗਲ ਵਿਚ ਪਹਿਨਾਉਂਦੇ ਹਨ। ਇਸ ਦਾ ਮਤਲਬ ਦੱਸਦੇ ਹਨ ਕਿ ਸ਼ਿਵ ਜੀ ਨੇ ਬ੍ਰਾਹਮਣ ਦਾ ਸੀਸ ਇਸ ਉਂਗਲੀ ਨਾਲ ਕੱਟਿਆ ਸੀ, ਜੋ ਅਪਵਿੱਤਰ ਮੰਨੀ ਗਈ ਹੈ। ਕੁਸ਼ਾ ਦਾ ਛੱਲਾ ਇਸ ਲਈ ਪਹਿਨਾਉਂਦੇ ਹਨ ਕਿ ਅਪਵਿੱਤਰਤਾ ਦੂਰ ਹੋ ਜਾਵੇ। ਕੁਸ਼ਾ ਇੱਕ ਪ੍ਰਕਾਰ ਦੀ ਦੱਭ ਹੁੰਦੀ ਹੈ ਜੋ ਪਾਣੀ ਵਿਚ ਉੱਗਦੀ ਹੈ।

ਆਰੀਆਵਰਤ ਆਰੀਏ ਲੋਕਾਂ ਦਾ ਇਲਾਕਾ, ਜਿਸ ਦੇ ਉੱਤਰ ਨੂੰ ਹਿਮਾਲਾ ਪਹਾੜ, ਦੱਖਣ ਵੱਲ ਵਿੰਧੀਆਚਲ ਅਤੇ ਪੂਰਬ ਦੀ ਤਰਫ਼ ਬੰਗਾਲ ਦੀ ਖਾੜੀ ਅਤੇ ਪੱਛਮ ਵੱਲ ਅਰਬ ਦਾ ਸਮੁੰਦਰ ਲਗਦਾ ਹੈ। ਆਰੀਆ ਨਸਲ ਦੇ ਲੋਕ ਉਥੋਂ ਭਾਰਤ ਵਿਚ ਆਏ ਸੀ, ਅੱਜਕੱਲ੍ਹ ਭਾਰਤ ਨੂੰ ਵੀ ਆਰੀਆਵਰਤ ਕਹਿ ਦਿੰਦੇ ਹਨ।

ਮੁਸਲਮਾਨਾਂ ਵਿਚ ਬਾਂਗ ਦੇਣ ਨੂੰ ਅਜ਼ਾਨ ਵੀ ਕਹਿੰਦੇ ਹਨ, ਅਜ਼ਾਨ ਉੱਚੇ ਥਾਂ ਮੁਨਾਰੇ 'ਤੇ ਖੜ੍ਹੋ ਕੇ ਦਿੰਦੇ ਹਨ। ਅਜ਼ਾਨ ਦੇਣ ਵਾਲੇ ਨੂੰ ਮੁਅੱਜਿਨ ਬੋਲਦੇ ਹਨ। ਸ਼ਰਾਬੀ ਗੰਦਾ ਪੁਰਸ਼ ਅਜ਼ਾਨ ਨਹੀਂ ਦੇ ਸਕਦਾ। ਇਸਤਰੀਆਂ ਬਾਂਗ ਨਹੀਂ ਦੇ ਸਕਦੀਆਂ। ਹਜ਼ਰਤ ਮੁਹੰਮਦ ਸਾਹਿਬ ਨੇ ਮੱਕੇ ਵੱਲ ਮੁੱਖ ਕਰਕੇ ਅਤੇ ਤਿੰਨਾਂ ਕੰਨਾਂ ਵਿਚ ਉਂਗਲੀਆਂ ਦੇ ਕੇ ਬਾਂਗ ਦਿੱਤੀ ਸੀ। ਇਸਤਰੀਆਂ ਮਸੀਤੇ ਜਾ ਕੇ ਨਿਮਾਜ਼ ਨਹੀਂ ਪੜ੍ਹ ਸਕਦੀਆਂ, ਨਾ ਹੀ ਕੋਈ ਸੰਸਕਾਰ ਕਰਵਾ ਸਕਦੀਆਂ ਹਨ। ਇਸਲਾਮ ਮੱਤ ਵਿਚ ਹਿੰਦੂਆਂ ਦੀ ਤਰ੍ਹਾਂ ਇਸਤਰੀਆਂ ਦਾ ਦਰਜਾ ਸ਼ੂਦਰਾਂ ਦੀ ਤਰ੍ਹਾਂ ਦਾ ਹੈ। ਈਸਾਈ ਇਸਤਰੀਆਂ ਗਿਰਜੇ ਜਾਂਦੀਆਂ ਹਨ ਅਤੇ ਹੋਰ ਵੀ ਉਨ੍ਹਾਂ ਨੂੰ ਕਾਫ਼ੀ ਧਾਰਮਿਕ ਸਹੂਲਤਾਂ ਹਨ।

ਆਰਤੀ ਹਿੰਦੂਆਂ ਵਿਚ ਪੁਰਾਤਨ ਮਰਿਆਦਾ ਹੈ। ਕਿਸੇ ਦੇਵਤੇ ਦੇ ਅਗਰ ਭਾਗ ਥਾਲੀ ਵਿਚ ਦੀਵੇ ਰੱਖ ਕੇ ਥਾਲੀ ਘੁਮਾਉਣੀ, ਹਿੰਦੂ ਲੋਕ ਚਾਰ ਵਾਰੀ ਚਰਨਾਂ ਦੇ ਅੱਗੇ, ਦੋ ਵਾਰੀ ਧੁੰਨੀ (ਨਾਭੀ) ਪਰ ਅਤੇ ਇੱਕ ਵਾਰ ਮੁਖ ਪਰ ਅਤੇ ਸੱਤ ਵਾਰੀ ਸਾਰੇ ਸਰੀਰ ਉੱਪਰ ਦੀ ਦੀਵੇ ਘੁਮਾਉਂਦੇ ਹਨ। ਦੀਵੇ ਇੱਕ ਤੋਂ ਲੈ ਕੇ ਸੌ ਤੀਕਰ ਬਾਲੇ ਜਾਂਦੇ ਹਨ, ਵਿਚ ਘਿਉ ਵੀ ਪਾਉਂਦੇ ਹਨ। ਸਤਿਗੁਰੂ ਨਾਨਕ ਜੀ ਨੇ ਜਗਨ ਨਾਥ ਦੀ ਫੇਰੀ ਸਮੇਂ ਐਸੀ ਆਰਤੀ ਦਾ ਖੰਡਨ ਕਰਕੇ ਕੁਦਰਤੀ ਹੋ ਰਹੀ ਆਰਤੀ ਦੱਸੀ ਸੀ।

ਸੱਤਾ ਭੂਮਿਕਾ ਦਾ ਜ਼ਿਕਰ ਆਮ ਸੁਣੀਂਦਾ ਹੈ। ਅਸਲੋਂ ਇਹ ਗਿਆਨ ਅਵਸਥਾ ਦੀਆਂ ਸੱਤ ਮੰਜ਼ਿਲਾਂ ਹਨ। ਯੋਗੀ ਅਤੇ ਵੇਦਾਂਤੀ ਵੀ ਮੰਨਦੇ ਹਨ। ਸਭ ਇੱਛਾ (ਮੁਕਤੀ) ਵਿਚਾਰ ਜਾਂ ਬਿਬੇਕ ਬੁਧ, ਸੰਕਲਪਾਂ ਦਾ ਘੱਟ ਫੁਰਨਾ, ਇਸ ਨੂੰ ਤਨਮਾਨਸਾ ਕਹਿੰਦੇ ਹਨ। ਬ੍ਰਹਮ ਗਿਆਨ ਦੀ ਪ੍ਰਾਪਤੀ ਨੂੰ ਸਤ੍ਵਤਾਪਤਿ ਅਤੇ ਸ਼ਕਤੀਆਂ ਤੋਂ ਮਨ ਦੀ ਨਿਰਲੇਪਤਾ ਨੂੰ ਅਸੰਸਕ੍ਰਿਤ, ਅਕਾਲ ਪੁਰਖ ਥੀਂ ਭਿੰਨ ਭਾਵਨੀ ਕਹਾਉਂਦੀ ਹੈ। ਭਾਵ ਆਨ-ਵਿਚਾਰਾਂ ਦਾ ਲੋਪ ਹੋਣਾ, ਤੁਰੀਯ ਪਦ ਜਾਂ ਤਯੰਗਾ, ਇਸ ਨੂੰ ਚੌਥੇ ਪਦ ਦੀ ਪ੍ਰਾਪਤੀ ਬੋਲਦੇ ਹਨ।

ਅਭਿਮਨਯੂ ਨਾਮੀਂ ਅਰਜਨ ਦਾ ਵੱਡਾ ਪੁੱਤਰ ਬਹਾਦਰ ਸੀ। ਇਹ ਸ੍ਰੀ ਕ੍ਰਿਸ਼ਨ ਜੀ ਦੀ ਭੈਣ ਸੁਭੱਦਰਾ ਦੇ ਉਦਰ ਤੋਂ ਜਨਮਿਆ। ਇਸ ਨੇ ਰਾਜਾ ਦੁਰਜਨ ਦੇ ਪੁੱਤਰ ਲਖਮਣ ਨੂੰ ਜੰਗ ਵਿਚ ਮਾਰਿਆ ਸੀ। ਅਭਿਮਨਯੂ ਜੰਗ ਵਿਚ ਤੇਰ੍ਹਵੇਂ ਦਿਨ ਮਹਾਨ ਬੀਰਤਾ ਨਾਲ ਲੜ ਕੇ ਮਰਿਆ ਸੀ। ਅਭਿਮਨਯੂ ਦੀ ਇਸਤਰੀ ਵਿਰਾਟਪਤੀ ਦੀ ਬੇਟੀ ਉਤਰਾ ਨਾਮੀਂ ਸੀ। ਇਸ ਦੇ ਉਦਰ ਤੋਂ ਰਾਜਾ ਪਰੀਛਤ ਹੋਇਆ ਜੋ ਪਿਛੋਂ ਰਾਜ ਕਰਦਾ ਰਿਹਾ। ਇਸ ਦਾ ਪੁੱਤਰ ਅੱਗੇ ਪ੍ਰਸਿੱਧ ਰਾਜਾ ਜਨਮੇਜਾ ਹੋਇਆ। ਕੌਰਵਾਂ ਦੇ ਪਿਛੋਂ ਰਾਜ ਕਰਨ ਵਾਲਾ ਕੋਈ ਨਹੀਂ ਸੀ।





# ਰਾਜ ਜੋਗ ਨਿਰਣੇ

*ਕਟੀਐ ਤੇਰਾ ਅਹਿ ਰੋਗ। ਗੁਰ ਪ੍ਰਸਾਦਿ ਰਾਜ ਜੋਗ॥*
*ਐਸਾ ਕੋਈ ਜਿ ਦੁਬਿਧਾ ਮਾ ਗਵਾਵੈ॥*
*ਤਿਸਹਿ ਮਾਰ ਰਾਜਭ ਜੋਗ ਕਮਾਵੈ॥* (ਮਹਲਾ ੫)

ਕਈ ਸੱਜਣ ਗੁਰੂ ਸਾਹਿਬ ਦੇ ਧਾਰਮਿਕ ਜੰਗਾਂ ਯੁੱਧਾਂ ਨੂੰ, ਰਾਜ ਜੋਗ ਜਾਂ ਧਰਮ ਤੇ ਰਾਜਨੀਤੀ ਨੂੰ ਇਕੱਠਿਆਂ ਕਰਨਾ ਦੱਸਦੇ ਰਹਿੰਦੇ ਹਨ। ਗੁਰੂ ਸਾਹਿਬ ਨੇ ਕੋਈ ਜੰਗ ਕਿਸੇ ਮੁਲਕ ਨੂੰ ਫ਼ਤਹਿ ਕਰਨ ਜਾਂ ਰਾਜ ਸੰਭਾਲਣ ਵਾਸਤੇ ਨਹੀਂ ਕੀਤਾ ਅਤੇ ਧਰਮ ਯੁੱਧ ਨੂੰ ਬਦਨਾਮ ਨਹੀਂ ਕਰਨਾ ਚਾਹੀਦਾ।



*"ਰਾਜ ਲੀਲਾ ਤੇਰੇ ਨਾਮ ਬਨ ਆਈ।*
*ਜੋਗ ਬਨਿਆ ਤੇਰਾ ਕੀਰਤਨ ਰਹਾਈ॥"*

ਇਹ ਰਾਜ ਜੋਗ ਹੈ ਅੱਗੇ ਰਾਜ ਦਾ ਧਰਮ ਖੰਡਨ ਕਰਦਾ ਹੈ। "ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮ ਅਫਾਰਾ॥ ਸੇਜ ਸੋਹਨੀ ਚੰਦਨ ਚੋਆ॥ ਨਰਕ ਘੋਰ ਕਾ ਦੁਆਰਾ॥" (ਸੋਰਠਿ ਮਹਲਾ ੫)

ਵਿਚਾਰੋ! ਧਰਮ ਦੁਆਰਾ (ਗੁਰਦੁਆਰਾ) ਅਤੇ ਨਰਕ ਘੋਰ ਕਾ ਦੁਆਰਾ ਇਕੱਠੇ ਕਿਵੇਂ ਹੋ ਜਾਣਗੇ ?

*"ਗੁਰਮਤਿ ਵੱਖਰਾ ਮਾਰਗ ਹੈ।*
*ਾਬਣੇ ਘਰ ਚਾਲ, ਗੁਰਮੁਖ ਗਾਡੀ ਰਾਹੁ ਚਲਾਇਆ॥"*

(ਭਾਈ ਗੁਰਦਾਸ ਜੀ)

ਗੁਰਮਤਿ ਰਾਜ ਜਾਂ ਹਕੂਮਤ ਕਰਨ ਨਾਲ ਸਹਿਮਤ ਨਹੀਂ ਹੈ। ਹਕੂਮਤ ਜ਼ੁਲਮ ਅਤੇ ਗ਼ੁਲਾਮੀ ਦਾ ਪ੍ਰਚਾਰ ਹੈ ਅਤੇ ਮਾਦਾ ਪ੍ਰਸਤੀ ਦਾ ਮੂਲ ਮੁੱਦਾ ਹੈ। ਸਿੱਖ ਸਿਆਸਤ ਦਾ ਰਸਤਾ ਇਹ ਹੈ :"ਜਾਇ ਤਹਾਂ ਤੈ ਧਰਮ ਚਲਾਇ॥ ਕੁਬੁਧ ਕਰਨ ਤੇ ਲੋਕ ਹਟਾਇ॥" ਸੰਸਾਰ ਵਿਚੋਂ ਹਰ ਇੱਕ ਤਰੀਕੇ ਨਾਲ ਮੰਦ ਕਰਮਾਂ ਨੂੰ ਦੂਰ ਕਰਨਾ ਜਾਂ ਦੱਸਣਾ ਧੋਖੇਬਾਜ਼ੀ ਹੈ।

ਦਸਮੇਸ਼ ਜੀ ਨੇ ਆਪਣਾ ਆਸ਼ਾ ਸਾਫ਼ ਦੱਸਿਆ ਹੈ :

"ਮਨਮ ਕੁਸਤਨੇ ਕੋਹੀਆਂ ਬੁਤ ਫਿਤਨਮ ਕਿਆ ਬੁਤ ਪ੍ਰਸਤ ਤੰਦ, ਮਨ ਬੁਤ ਸ਼ਿਕਨ।"

ਪਹਾੜੀਏ ਬੁੱਤ ਪੂਜਾ ਦੇ ਪ੍ਰਚਾਰਕ ਸਨ, ਗੁਰੂ ਜੀ ਅਕਾਲ ਪੂਜਕ ਸਨ—"ਜੇ ਸਿਆਸਤ ਤੇ ਧਰਮ ਇਕੱਠੇ ਹੁੰਦੇ ਤਾਂ ਪਹਾੜੀਆਂ ਦਾ ਇਲਾਕਾ ਮਾਰਨਾ ਜ਼ਰੂਰੀ ਸੀ। ਸਵੈ-ਰੱਖਿਆ ਵਾਸਤੇ ਤਲਵਾਰ ਉਠਾਣੀ ਪੂਰਨ ਧਰਮ ਹੈ। ਸਵੈ-ਰੱਖਿਆ ਨਾ ਕਰਨ ਵਾਲਾ ਗ਼ੁਲਾਮ, ਕਾਇਰ-ਕਰੂਪ ਹੁੰਦਾ ਹੈ।

ਬਚਿੱਤਰ ਨਾਟਕ ਵਿਚ ਦਸਮ ਗੁਰੂ ਜੀ ਨੇ ਰਾਜ ਅਤੇ ਸਿਆਸਤ ਨੂੰ ਵੱਖੋ-ਵੱਖ ਦਰਸਾਇਆ ਹੈ :

*ਬਾਬੇ ਕੇ ਬਾਬਰ ਕੇ ਦੋਊ,*
*ਆਪ ਕਰੇ ਪਰਮੇਸ਼ਵ ਜੋਊ॥*
*ਦੀਨ ਸਾਹ ਇਨਕੋ ਜਾਨੋ॥*
*ਦੁਨੀ ਪਤਿ ਉਨ ਕੋ ਅਨ ਮਾਨੋ॥*

ਇਹਨਾਂ ਪੰਗਤੀਆਂ ਨੂੰ ਝੁਠਲਾਇਆ ਨਹੀਂ ਜਾ ਸਕਦਾ।

ਗੁਰਮਤਿ ਨੇ ਰਾਜਿਆਂ, ਹਕੂਮਤਾਂ ਦੇ ਅਨਿਆਂ, ਜ਼ੁਲਮਾਂ 'ਤੇ ਟੀਕਾ-ਟਿੱਪਣੀ ਕੀਤੀ ਹੈ ਇਹੋ ਧਰਮ ਦਾ ਮੁੱਖ ਫ਼ਰਜ਼ ਹੈ।

ਜਿਵੇਂ ਪਾਪ ਕੀ ਜੰਞ, ਲੈ ਕਾਬਲੋਂ ਧਾਇਆ ਬਾਬਰੀ ਫ਼ੌਜਾਂ ਪਾਪ ਦਾ ਪੁੰਜ ਸੀ, ਜੋ ਧਰਮ ਜ਼ੁਲਮ ਨੂੰ ਨਹੀਂ ਹਟਾਉਂਦਾ, ਉਹ ਧਰਮ ਕਿਸ ਕੰਮ ?ਤਲਵਾਰ ਉਠਾ ਕੇ ਜ਼ਾਲਮਾਂ ਨੂੰ ਮਾਰਨਾ ਧਰਮ ਹੈ, ਰਾਜ ਲਈ ਜਾਂ ਦੇਸ਼ ਮੱਲਣ ਹਿੱਤ ਤਲਵਾਰ ਚਲਾਉਣੀ ਕੁਧਰਮ ਹੈ। ਰਾਜ ਕੂੜ ਹੈ, ਧਰਮ ਸੱਚ ਹੈ, ਇਨ੍ਹਾਂ ਵਿਚ ਆਦਿ ਤੋਂ ਅਮੇਲ ਹੈ ਅਤੇ ਰਹੇਗਾ। ਰਾਜ ਜਾਂ ਹਕੂਮਤ ਬਿਨਾਂ ਝੂਠ ਫਰੇਬ ਦੇ ਨਹੀਂ ਚੱਲ ਸਕਦੀ, ਅਧਰਮ ਝੂਠ ਫਰੇਬ ਆਦਿ ਮਨੁੱਖ ਦਾ ਦੁਸ਼ਮਣ ਹੈ।ਰਾਜਸੀ ਸਿਆਸਤ ਧਰਮ ਦੀ ਪੱਕੀ ਵੈਰਨ ਹੈ।ਸਿੱਖ ਧਰਮੀ ਫ਼ਕੀਰਾਂ ਕਾਇਰਾਂ ਦੀ ਜਥੇਬੰਦੀ ਨਹੀਂ ਹੈ।



ਸਿੱਖ ਧਰਮ ਦਾ ਆਸ਼ਾ ਹੈ :

*'ਜਹਾਂ ਤਹਾਂ ਤੁਮ ਧਰਮ ਬਿਥਾਰੋ,*
*ਦੁਸ਼ਟ ਦੋਖੀਅਨ ਪਕਰ ਪਛਾਰੋ,*
*ਧਰਮ ਚਲਾਵਨ ਸੰਤ ਬਾਉਰਨ,*
*ਦੁਸ਼ਟ ਸਭਿਨ ਕੋ ਮੂਲ ਓਪਾਰਨ।*

ਐਸੇ ਧਰਮ ਪ੍ਰਚਾਰ ਨੂੰ ਰਾਜਨੀਤੀ ਦੱਸਣਾ ਅੰਵਾਣ-ਪੁਣਾ ਹੈ।

ਰਾਜਨੀਤੀ ਤਾਂ ਰਾਜ ਵਿਰੋਧੀਆਂ ਨੂੰ ਮਾਰ ਕੇ ਗ਼ੁਲਾਮੀ ਫੈਲਾਉਂਦੀ ਹੈ। ਧਰਮ ਨਾਲ ਉਸ ਦਾ ਕੋਈ ਵਾਸਤਾ ਨਹੀਂ ਹੁੰਦਾ।ਕੌਰਵਾਂ ਪਾਂਡਵਾਂ ਦੇ ਜੰਗ ਜ਼ਰ, ਜ਼ੋਰੂ, ਜ਼ਮੀਨ ਦੇ ਝਗੜੇ ਸਨ।

ਮਹਾਭਾਰਤ ਅਤੇ ਰਾਮਾਇਣ ਆਦਿ ਦੇ ਜੰਗ ਘਰੋਗੀ ਜਾਂ ਰਾਜਸੀ ਜੰਗ ਸਨ। ਗੁਰੂ ਸਾਹਿਬਾਨ ਨੇ ਧਰਮ ਰੱਖਿਆ ਹਿੱਤ ਜੰਗ ਕੀਤੇ।ਮੁਲਕ ਲੈਣ ਹਿੱਤ ਕੋਈ ਜੰਗ ਨਹੀਂ ਕੀਤਾ। ਜਿਸ ਰਾਜਨੀਤੀ ਜਾਂ ਸਿਆਸਤ ਨੂੰ ਅੱਜਕੱਲ੍ਹ ਧਰਮ ਨਾਲ ਜੋੜਿਆ ਜਾਂਦਾ ਹੈ, ਇਹ ਧਰਮ ਅਤੇ ਅਧਰਮ ਨੂੰ ਇਕੱਠੇ ਕਰਨ ਵਾਲੀ ਨਿਸਫਲ ਗੱਲ ਹੈ। ਸੰਸਾਰ ਦੀ ਸਿਆਸਤ ਕੂੜ ਹੈ, ਧਰਮ ਨਾਂਅ ਸੱਚ ਦਾ ਹੈ। ਇਹ ਤਿੰਨ ਕਾਲ ਵੀ ਇਕੱਠੇ ਨਹੀਂ ਹੋ ਸਕਦੇ।





# ਸਰਬ ਸਾਂਝਾ ਗੁਰੂ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ ਸਰਬੱਤ ਵਾਸਤੇ ਯਕਸਾਂ ਸਨ। ਆਪ ਨੂੰ ਕਿਸੇ ਕੌਮ ਤੇ ਜਾਤੀ-ਪਾਤੀ ਨਾਲ ਕੋਈ ਵੈਰ ਤੇ ਪੱਖਪਾਤ ਨਹੀਂ ਸੀ। ਜਿਸ ਤਰ੍ਹਾਂ ਆਪ ਜੀ ਨੇ ਔਰੰਗਜ਼ੇਬੀ ਤਲਵਾਰ ਤੋਂ ਹਿੰਦੂਆਂ ਦੀ ਰੱਖਿਆ ਕੀਤੀ ਉਸੇ ਤਰ੍ਹਾਂ ਦੇ ਅਨੇਕਾਂ ਮੁਸਲਮਾਨ ਵੀ ਆਪ ਕੋਲੋਂ ਵਰੋਸਾਏ। ਔਰੰਗਜ਼ੇਬ ਦਾ ਛੋਟਾ ਬੇਟਾ ਤਾਰਾ ਆਜ਼ਮ ਧੋਖੇ ਨਾਲ ਤਖ਼ਤ ਦਾ ਮਾਲਕ ਬਣ ਗਿਆ ਸੀ ਅਤੇ ਇਹ ਯੋਗ ਨਹੀਂ ਸੀ। ਔਰੰਗਜ਼ੇਬ ਦਾ ਵੱਡਾ ਬੇਟਾ ਬਹਾਦਰ ਸ਼ਾਹ ਕਾਬਲ ਵੱਲ ਗਿਆ ਸੀ। ਇਸ ਨੂੰ ਗੁਰੂ ਘਰ ਨਾਲ ਕਾਫ਼ੀ ਪ੍ਰੇਮ ਸੀ। ਇਸ ਨੇ ਗੁਰੂ ਜੀ ਦੀ ਸ਼ਰਨ ਲਈ ਤੇ ਬੇਨਤੀ ਪੱਤਰ ਲਿਖਿਆ ਕਿ ਮੈਨੂੰ ਦਿੱਲੀ ਦਾ ਤਖ਼ਤ ਦਿਵਾ ਦਿਉ ਤਾਂ ਮੈਂ ਆਪ ਜੀ ਦਾ ਸਦਾ ਅਹਿਸਾਨਮੰਦ ਤੇ ਸੇਵਾਦਾਰ ਰਹਾਂਗਾ। ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਦੀਨ ਦੁਖੀ ਵੇਖ ਕੇ ਆਪਣੇ ਸ਼ਰਨ ਸੂਰ ਬ੍ਰਿਦ ਅਨੁਸਾਰ ਉਸ ਦੀ ਮਦਦ ਕਰਨੀ ਪ੍ਰਵਾਨ ਕਰ ਲਈ। ਸ੍ਰੀ ਗੁਰੂ ਸ਼ੋਭਾ ਗ੍ਰੰਥ ਵਿਖੇ ਲਿਖਿਆ ਹੈ :

*ਏਤੀ ਬਾਤ ਪ੍ਰਭ ਨੇ ਸੁਨ ਪਾਈ।*
*ਲਿਖਿਓ ਦਿਲਾਸਾ ਤਹਿ ਪਠਾਈ।*
*ਸ਼ੰਕਾ ਨੈਕ ਜੀਵ ਨਹੀ ਆਨੋ।*
*ਨਿਸਚੇ ਰਾਜ ਆਪਣਾ ਜਾਨੋ।*
*ਆਨ ਜਾਜਉਂ (ਜੇਜੋਂ) ਜੁਧ ਮਚਾਯੋ।*
*ਆਜ਼ਮ ਮਾਰਗ ਜਾਤ ਨਾ ਪਾਯੋ।*
*ਆਜ਼ਮ ਪਾਇ ਮੀਠਾ ਪਾਇ ਪਾਈ॥ ੧੧॥*

ਤਾਰਾ ਆਜ਼ਮ ਨੂੰ ਸ੍ਰੀ ਗੁਰੂ ਜੀ ਦੇ ਤੀਰ ਨਾਲ ਮਰਨ ਦੀ ਗਵਾਹੀ ਗ੍ਰੰਥ ਸੂਰਜ ਪ੍ਰਕਾਸ਼ ਨੇ ਵੀ ਦਿੱਤੀ ਹੈ।

ਤਾਰਾ ਆਜ਼ਮ ਦੇ ਗੁਰੂ ਜੀ ਦਾ ਸੋਨ ਮੁਖੀ ਤੀਰ ਲੱਗਿਆ ਵੇਖਿਆ ਗਿਆ। ਸਾਰੇ ਹਾਲ ਦਾ ਬਹਾਦਰ ਸ਼ਾਹ ਨੂੰ ਵੀ ਪਤਾ ਲੱਗਿਆ। ਉਹ ਫ਼ਤਹਿ ਪਾ ਕੇ ਬਹੁਤ ਖ਼ੁਸ਼ ਹੋਇਆ।

ਸੁਨੀ ਜੋ ਸ਼ਾਇ ਬਿਗਸ਼ਾਇ ਐਸ਼ ਕਹਿਓ। ਸ਼ੁਕਰ ਦਰਗਾਹ ਸਾਹਿਬ ਤੇਰੀ ਅਲਾਹੀ ਕੀਓ ਹੈ ਫੈਜ਼ ਮੁਹਿ ਆਪਨੋ ਜਾਨਕੈ ਰਹਿਮ ਕੀ ਨਜ਼ਰ ਸੇ ਫ਼ਤਹਿ ਪਾਈ॥ ਬੀਰ ਜੋਧਾ ਬਲੀ ਧਾਂਕ

ਜਾਂਕੀ (ਗੁਰੂ ਜੀ ਅਤੇ ਉਨ੍ਹਾਂ ਦੀ ਖ਼ਾਲਸਾ ਫ਼ੌਜ) ਭਲੀ ਸੰਗਥੇ ਜਾਂ ਕੇ ਖ਼ੂਬ ਸਿਪਾਹੀ॥ ਜੀਵ ਤਾਂਕਾ ਦੀਓ ਤਾਜ ਹਮਕੋ ਅਜਬ ਹੈ ਖੇਲ ਤੇਰੇ ਸੁਦਾਹੀ॥ ੧੫॥ ੬੮੯॥ ਸਾਬਤ ਹੈ ਕਿ ਬਹਾਦਰ ਸ਼ਾਨ ਨੇ ਤਾਜ ਅਤੇ ਫ਼ਤਹਿ ਦੀ ਪ੍ਰਾਪਤੀ ਨੂੰ ਗੁਰੂ ਜੀ ਦੀ ਬਖਸ਼ਿਸ਼ ਮੰਨਿਆ।

ਰਾਜ ਮਿਲਣ 'ਤੇ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਆਗਰੇ ਵਿਖੇ ਦਰਸ਼ਨ ਦੇਣ ਹਿੱਤ ਪ੍ਰਾਰਥਨਾ ਕਰ ਘਲੀ ਲਿਖਿਆ ਹੈ :

*ਕਹਿ ਭੇਜੀ ਪ੍ਰਭੂ ਇਉਂ*
*ਤਬੈਂ ਦਯਾ ਕਰੋ ਕਰਤਾਰ।*
*ਦਰਸ ਦਿਖਾਵੌ ਆਪਨਾ,*
*ਅਪਨੀ ਕ੍ਰਿਪਾ ਧਾਰ।*

ਗੁਰੂ ਸ਼ੋਭਾ ਗ੍ਰੰਥ ਵਿਚ ਪੂਰਨ ਹਾਲ ਦਰਜ ਹੈ। ਸਤਿਗੁਰੂ ਜੀ ਖਾਨ ਖਾਨਾ ਦੀ ਰਾਹੀਂ ਆਗਰੇ ਜਾ ਕੇ ਬਹਾਦਰ ਸ਼ਾਹ ਨੂੰ ਮਿਲੇ ਸਨ, ਇਸ ਬਾਰੇ ਲਿਖਿਆ ਹੈ।

*ਚੜ੍ਹੀ ਕਮਾਨ ਸ਼ਸਤ੍ਰ ਸਭ ਧਾਰੇ॥*
*ਕਲਗੀ ਛੱਬ ਅਪਰ ਅਪਾਰੇ॥*
*ਲਟਕਤ ਚਲਤ ਤਹਾਂ ਚਲਿ ਆਏ॥*
*ਸ਼ਾਹ ਪਾਸ ਬੈਠੇ ਇਮਜਾਇ॥*

ਬਾਦਸ਼ਾਹ ਨੇ ਗੁਰੂ ਜੀ ਦੇ ਦਰਸ਼ਨ ਪਾਏ :

*ਸ਼ਾਹ ਆਪ ਤਹਿ ਓਰ ਨਿਹਾਰਾ॥*
*ਦਰਸ਼ਨ ਦੇਖ ਭਇਓ ਮਤਵਾਰਾ॥*
*ਤਨ ਮਨ ਧਨ ਤੇ ਅਧਿਕ ਬਿਕਾਨਾ॥*
*ਕਵਲ ਵੇਖ ਜਿਉਂ ਭਵਰ ਲੁਭਾਨਾ॥*

ਉਪਰੰਤ ਬਹਾਦਰ ਸ਼ਾਹ ਨੇ ਗੁਰੂ ਜੀ ਦੇ ਕਿਰਪਾ ਦਾ ਧੰਨਵਾਦ ਕਰਦਿਆਂ ਆਖਿਆ :

*ਧੰਨੋ! ਧੰਨ! ਪ੍ਰਭੂ ਅਲਖ ਅਪਾਰਾ॥*
*ਨਿਹਚਲ ਕੀਨੋ ਰਾਜ ਹਮਾਰਾ॥*
*ਦਿਆ ਧਾਰ ਹਮਰੇ ਘਰ ਆਏ॥*
*ਤਖਤ ਬਖਤ ਪ੍ਰਭੂ ਤੁਮਤੇ ਪਾਏ॥ ੩੪॥ ੭੨੧॥*

(ਸ੍ਰੀ ਗੁਰੂ ਸ਼ੋਭਾ ਗ੍ਰੰਥ)





# ਹਿਸਾਬ ਵਿਚ ਕੌਣ ਫਾਡੀ ?

ਕੇਵਲ ਗੁਰਮੁਖੀ ਪੰਜਾਬੀ ਦੇ ਡਾਇਰੀਆਂ ਛਾਪਣ ਵਾਲੇ ਰਿਵਾਜਣ ਸੰਨ ਲਿਖ ਛੱਡਦੇ ਹਨ ਅਤੇ ਇਸਨੂੰ ਵੀ ਕੱਤਕ ਪੂਰਨਮਾਸ਼ੀ ਤੋਂ ਆਰੰਭ ਕਰਨ ਦੀ ਗ਼ਲਤੀ ਕਰਦੇ ਹਨ। ਭਾਵੇਂ ਸਤਿਗੁਰੂ ਨਾਨਕ ਦੇਵ ਜੀ ਦਾ ਜਨਮ ਵਿਸਾਖੀ ਦਾ ਹੈ, ਫੇਰ ਵੀ ਕੱਤਕ ਪੂਰਨਮਾਸ਼ੀ ਮਹੀਨੇ ਦਾ ਮੱਧ ਹੈ, ਇਸ ਤੋਂ ਇੱਕ ਦੋ ਆਦਿ ਤਾਰੀਕਾਂ ਨਹੀਂ ਚੱਲ ਸਕਦੀਆਂ। ਪਾਠਕਾਂ ਨੂੰ ਪਤਾ ਹੋਵੇ ਕਿ ਹਜ਼ਰਤ ਈਸਾ ਦਾ ਜਨਮ ਦਸੰਬਰ ਵਿਖੇ ਹੋਇਆ ਸੀ, ਫੇਰ ਵੀ ਸੰਨ ਈਸਵੀ ਨੂੰ ਪਹਿਲੀ ਜਨਵਰੀ ਤੋਂ ਤਰਤੀਬ ਨਾਲ ਚਲਾਇਆ ਹੈ ਜੇ ਹੋਰ ਨਹੀਂ ਤਾਂ ਸਿੱਖਾਂ ਨੂੰ ਦੂਸਰੀਆਂ ਕੌਮਾਂ ਤੋਂ ਹੀ ਸਿੱਖਿਆ ਹਾਸਲ ਕਰਨੀ ਚਾਹੀਦੀ ਹੈ। ਸਿੱਖ ਇਤਿਹਾਸ ਨੇ ਵਦੀਆ ਸੁਦੀਆਂ ਤਾਂ ਦੱਸੀਆਂ ਤੇ ਬਿਕਰਮੀ ਸੰਮਤ ਵੀ ਲਿਖ ਦਿੱਤਾ ਪਰ ਲੇਖਾ ਕੌਣ ਕਰੇ ? ਗੁਰੂ ਨਾਨਕ ਸੰਮਤ ਉੱਕਾ ਨਹੀਂ ਵਰਤਿਆ ਤੇ ਨਾ ਹੀ ਕੋਈ ਖ਼ਾਲਸਾ ਸੰਮਤ ਜੋ ਵਿਸਾਖੀ ਤੋਂ ਅਰੰਭ ਹੁੰਦਾ ਹੈ ਤੇ ਵਰਤਦਾ ਹੈ। ਕਾਇਦੇ ਮੂਜਬ ਹੁਣ ਨਾਨਕਸ਼ਾਹੀ ਜਾਣ। ਮਿਸਾਲ ਦੇ ਤੌਰ 'ਤੇ ਚਾਰੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਨ 7 ਪੋਹ ਅਤੇ 13 ਪੋਹ ਹਮੇਸ਼ਾਂ ਸੰਕ੍ਰਾਂਤੀ ਤਰੀਕਾਂ ਨਾਲ ਮਨਾਏ ਜਾਂਦੇ ਹਨ ਜੋ ਕਿ ਦਸਮ ਪਿਤਾ ਜੀ ਨੇ ਤਰੀਕਾਂ ਨਿਯਤ ਕੀਤੀਆਂ ਸਨ। ਯਾਦ ਰੱਖੋ ਕਿ ਇਕੋ ਸਾਲ ਵਿਚ ਦੋ ਵੇਰੀ ਪੋਹ ਸੁਦੀ ਸੱਤਵੀਂ ਦੇ ਗੁਰਪੁਰਬ ਆ ਜਾਣੇ ਸਿਧ ਕਰਦੇ ਹਨ ਕਿ ਸਿੱਖਾਂ ਨੂੰ ਤਰੀਕਾਂ ਠੀਕ ਰੱਖਣ ਦੀ ਕੋਈ ਸੂਝ-ਬੂਝ ਨਹੀਂ ਹੈ। ਛੱਡੋ ਥਿਤਾਂ ਦੇ ਝੰਬੇਲੇ "ਥਿਤੀ ਵਾਰ ਸੇਵੇਂ ਮੁਗਧ ਗਵਾਰ' ਇਸ ਬਚਨ ਨੂੰ ਹਮੇਸ਼ਾ ਯਾਦ ਰੱਖ ਕੇ ਸੰਕ੍ਰਾਂਤੀ ਤਰੀਕਾਂ ਨੂੰ ਵਰਤੋਂ।

ਸਤਿਗੁਰੂ ਨਾਨਕ ਜੀ ਦਾ ਸੰਮਤ ਇੱਕ ਵੈਸਾਖ ਦਿਨ ਐਤਵਾਰ ਤੋਂ ਚਲਦਾ ਹੈ।

ਸਿੱਖ ਇਤਿਹਾਸ ਅਤੇ ਹੋਰ ਤਵਾਰੀਖਾਂ ਇਸ ਗੱਲ ਦੀਆਂ ਗਵਾਹ ਹਨ ਕਿ ਸ੍ਰੀ ਮੁਕਤਸਰ ਦਾ ਜੰਗ 21 ਵਿਸਾਖ ਸੰਮਤ 1762 ਨੂੰ ਹੋਇਆ ਸੀ ਇਹੋ ਸੰਮਤ ਤੇ ਤਾਰੀਖ ਸਰਕਾਰੀ ਰਿਕਾਰਡਾਂ ਤੋਂ ਵੀ ਮਿਲਦੀ ਹੈ। ਸ੍ਰੀ ਗੁਰੂ ਦਸਮੇਸ਼ ਜੀ ਮਾਲਵੇ ਦਾ ਦੌਰਾ ਕਰਦੇ-ਕਰਦੇ ਮਾਘ ਨੂੰ ਨਗਰ ਦੀਨੇ (ਕਾਂਗੜਾ) ਪੁੱਜੇ ਸਨ। ਇਥੋਂ ਆਪ ਨੇ ਜ਼ਫਰਨਾਮਾ (ਫ਼ਤਹਿਨਾਮਾ) ਫਾਰਸੀ ਬੋਲੀ ਵਿਚ ਲਿਖ ਕੇ ਭਾਈ ਦਇਆ ਸਿੰਘ ਜੀ ਪਿਆਰੇ ਦੀ ਹੱਥੀਂ ਬਾਦਸ਼ਾਹ ਔਰੰਗਜ਼ੇਬ ਨੂੰ ਘੱਲਿਆ ਸੀ, ਦੀਨੇ ਵਿਖੇ ਗੁਰੂ ਜੀ ਬਰਾਬਰ ਸਾਢੇ ਕੁ ਚਾਰ ਮਹੀਨੇ ਅਟਕੇ ਸਨ ਇਥੋਂ

ਹੀ ਚਾਰ ਪੰਜ ਹਜ਼ਾਰ ਖ਼ਾਲਸਾ ਫ਼ੌਜ ਤਿਆਰ ਕੀਤੀ। ਸਰਹਿੰਦ ਤੋਂ ਸੂਬੇਦਾਰ ਵਜ਼ੀਦ ਖਾਂ ਵੀਹ ਹਜ਼ਾਰ ਫੌਜ ਲੈ ਕੇ ਗੁਰੂ ਜੀ ਨੂੰ ਮਾਰਨ ਵਾਸਤੇ ਆਇਆ। ਸਤਿਗੁਰੂ ਜੀ ਨੇ ਦੀਨੇ ਤੋਂ ਚੱਲ ਕੇ ਖਿਦਰਾਣੇ ਦੀ ਢਾਬ 'ਤੇ ਮੋਰਚਾਬੰਦੀ ਕੀਤੀ। ਉਸੇ ਢਾਬ ਦੀ ਥਾਂ ਸਰੋਵਰ ਬਣਾਇਆ ਗਿਆ ਹੈ। ਉਸ ਵੇਲੇ ਇਸ ਢਾਬ ਤੋਂ ਨੇੜੇ ਹੋਰ ਕਿਧਰੇ ਪਾਣੀ ਨਹੀਂ ਮਿਲਦਾ ਸੀ।

ਪਰਮ ਅਫ਼ਸੋਸ! ਇਸ ਦਿਨ ਨੂੰ ਭੁਲਾ ਕੇ ਮੁਕਤਸਰ ਵਿਚ ਹਿੰਦੂਆਂ ਦਾ ਤਿਉਹਾਰ ਮਾਘੀ ਨੂੰ ਮੇਲਾ ਹੁੰਦਾ ਹੈ ਅਤੇ 21 ਵਿਸਾਖ ਵਾਲੇ ਦਿਨ ਉਥੇ ਸੁੰਨਸਾਨ ਬੀਤਦੀ ਹੈ ਇਹ ਅਤਿ ਅਨਿਓ ਦੀ ਗੱਲ ਹੈ ਅਤੇ ਅਸਲੀ ਅਤੇ ਤਵਾਰੀਖਾਂ ਦੀ ਲਿਖਤ ਤੋਂ ਵਿਰੁੱਧ ਹੈ।

ਪਿਛਲੇ ਸਮੇਂ ਵਿਚ ਪੱਤਰੀਆਂ ਅਕਸਰ ਪਾਂਧੀਆਂ ਕੋਲ ਹੀ ਹੁੰਦੀਆਂ ਸਨ, ਜਿਸ ਕਾਰਨ ਅੰਞਾਣ ਲੋਕ ਝਮੇਲੇ ਵਿਚ ਫਸੇ ਰਹਿੰਦੇ ਸਨ। ਮੁਸਲਮਾਨਾਂ ਨੇ ਇਸ ਝਮੇਲੇ ਤੋਂ ਨਿਕਲਣ ਵਾਸਤੇ ਆਪਣਾ ਹਿਜ਼ਰੀ ਸੰਮਤ-ਚੰਦਰਮਾ ਦੀ ਚਾਲ ਨਾਲ ਤਾਂ ਰੱਖਿਆ ਪਰ ਉਹ ਹਿਸਾਬੀ ਨਾ ਹੋਣ ਕਰਕੇ ਥਿਤਾਂ ਨੂੰ 'ਕੱਠਿਆਂ ਕਰਨ ਤੇ ਲੌਂਦ ਦਾ ਮਹੀਨਾ ਕੱਢਣਾ ਛੱਡ ਗਏ ਤੇ ਚੰਦਰਮਾ ਦੇ ਨਾਲ ਮਹੀਨੇ ਗਿਣਦੇ ਹਨ, ਜਿਸ ਕਰਕੇ ਹਿਜ਼ਰੀ ਸੰਨ ਦਾ ਬਾਰ੍ਹਾਂ ਸਾਲਾਂ ਪਿਛੋਂ ਇੱਕ ਸਾਲ ਹੋਰ ਵਧ ਜਾਂਦਾ ਹੈ। ਕਾਇਦੇ ਮੁਜਬ ਉਹ ਭਾਰੀ ਭੁੱਲ ਵਿਚ ਹਨ। ਹਿਜ਼ਰੀ ਦਾ ਅਸਲ ਸੰਮਤ ਉਹ ਛੱਡੀ ਜਾ ਰਹੇ ਹਨ, ਕਿਉਂਕਿ ਚੰਦਰਮਾ ਦੀ ਚਾਲ ਮੁਜਬ ਉਨ੍ਹਾਂ ਨੂੰ ਲੇਖਾ ਪੱਤਾ ਕੱਢਣ ਦੀ ਵਿਉਂਤ ਨਹੀਂ ਆਉਂਦੀ ਸੀ। ਹੁਣ ਉਹ ਇਸ ਨੂੰ ਸੁਧਾਰਨ ਵਲੋਂ ਹੀ ਅਸਮਰਥ ਜਾਪਦੇ ਹਨ। ਜੇ ਉਹ ਸੂਰਜ ਦੀ ਚਾਲ ਵਾਲਾ 365 ਦਿਨਾਂ ਦਾ ਸਾਲ ਰੱਖਦੇ ਤਾਂ ਉਹ ਠੀਕ ਹਿਸਾਬ ਲਗਾ ਸਕਦੇ ਸਨ।







# ਫ਼ਿਰਕੇਬੰਦੀਆਂ ਦੇ ਜਾਲ

ਹਰ ਕੌਮ ਅਤੇ ਦੇਸ਼ ਵਿਚ ਫ਼ਿਰਕੇ-ਬੰਦੀਆਂ ਪਸਰ ਰਹੀਆਂ ਹਨ, ਜੋ ਕਿ ਨਾ-ਇਤਫ਼ਾਕੀ ਅਤੇ ਧਰਮ ਨੂੰ ਵੰਡਣ ਦਾ ਕਾਰਨ ਹਨ। ਪਾਠਕਾਂ ਦੀ ਗਿਆਤ ਹਿੱਤ ਨਮੂਨੇ ਮਾਤਰ ਅੱਗੇ ਵੇਰਵਾ ਦਿੱਤਾ ਜਾਂਦਾ ਹੈ। —ਲਾਲ ਸਿੰਘ ਗਿਆਨੀ

ਜੈਨ ਮੱਤ ਦਾ ਬਾਨੀ ਮਹਾਤਮਾ ਰਿਸਵ ਦੇਵ ਮੰਨਿਆ ਹੈ। ਸੰਜਮ ਧਾਰਨ ਕਰ ਕੇ ਅਰਹੰਤ ਦੇਵ ਦੇ ਉਪਾਸਕ ਹਨ। ਇਹ ਜੀਵ ਅਹਿੰਸਾ ਨੂੰ ਪਰਮੋ ਧਰਮ ਮੰਨਦੇ ਹਨ। ਢੂੰਡੀਏ ਮੁਖ ਉੱਪਰ ਪੱਟੀ ਬੰਨ੍ਹ ਰੱਖਦੇ ਹਨ, ਤਾਂਕਿ ਕੋਈ ਜੀਵ ਨਾ ਮਰੇ। ਜੈਨੀਆਂ ਦਾ ਵੱਡਾ ਮੰਦਰ ਜ਼ਿਲ੍ਹਾ ਹਜ਼ਾਰੀ ਬਾਗ ਵਿਖੇ ਹੈ। ਮਹਾਤਮਾ ਪਾਰਸ ਨਾਥ ਈਸਵੀ ਸੰਨ ਤੋਂ ਛੇ ਕੁ ਸੌ ਸਾਲ ਪਹਿਲਾਂ ਹੋਇਆ। ਦਸਮ ਗ੍ਰੰਥ ਵਿਚ ਇਸ ਨੂੰ ਸ਼ਿਵ ਅਵਤਾਰ ਲਿਖਿਆ ਹੈ। ਜੈਨੀਆਂ ਦੇ ਦਿਗੰਬਰ ਤੇ ਸਵੇਤੰਬਰ ਦੋ ਵੱਡੇ ਫ਼ਿਰਕੇ ਹਨ। ਮੁਖ 'ਤੇ ਪੱਟੀ ਦੋਵੇਂ ਬੰਨ੍ਹਦੇ ਹਨ। ਜੈਨ ਮੱਤ ਵਿਚ ਵੱਡੇ-ਵੱਡੇ ਧਨੀ ਸ਼ਾਮਲ ਹਨ ਪਰ ਧਨ ਜਮ੍ਹਾ ਕਰਨਾ ਮਨ੍ਹਾ ਹੈ, ਵਰਤਾਂ ਦਾ ਬਹੁਤ ਰਿਵਾਜ ਹੈ, ਜੋ ਭਾਦੋਂ ਵਦੀ ਬਾਰ੍ਹਾਂ ਤੋਂ ਭਾਦਰੋਂ ਸੁਦੀ ਚਾਰ ਤੱਕ ਹਨ। ਅਖ਼ੀਰਲੇ ਵਰਤ ਨੂੰ ਛਮਛਰੀ ਬੋਲਦੇ ਹਨ (ਭਾਵ ਪਵਿੱਤਰ ਦਿਨ) ਇਹ ਲੋਕ ਕਰਤਾਰ ਨੂੰ ਸੰਸਾਰ ਦਾ ਰਚਨਹਾਰ ਨਹੀਂ ਮੰਨਦੇ। ਅਸਲ ਵਿਚ ਕਰਤਾਰ ਦੀ ਹੋਂਦ ਤੋਂ ਮੁਨਕਰ ਹਨ। ਇਸ ਕਰਕੇ ਇਨ੍ਹਾਂ ਨੂੰ ਨਾਸਤਕ ਮੱਤ ਦੀ ਸ਼ਾਖ ਕਲਪਿਆ ਜਾਂਦਾ ਹੈ। ਮੁਕਤ ਹੋਈ ਆਤਮਾ ਨੂੰ ਹੀ ਈਸ਼ਵਰ ਕਹਿੰਦੇ ਹਨ। ਜੈਨ ਮੱਤ ਬੁਧ ਮੱਤ ਤੋਂ ਪਹਿਲਾਂ ਦਾ ਹੈ ਪਰ ਨਿਯਮ ਮਿਲਦੇ ਜੁਲਦੇ ਹਨ। ਅਸਤੇਯ (ਚੋਰੀ ਨਹੀਂ ਕਰਨੀ), ਅਪਰਿਗ੍ਰਹ (ਮੋਹ ਦਾ ਤਿਆਗ), ਬ੍ਰਹਮਚਰਜ, ਸੱਚ ਬੋਲਣਾ, ਇਸਤਰੀ ਭੋਗ ਦਾ ਤਿਆਗ ਮੁੱਖ ਨਿਯਮ ਹਨ। 'ਜੈਨ ਮਾਰਗ ਸੰਜਮ ਅਤਿ ਸਾਧਨ' (ਗਉੜੀ ਮਹਲਾ ੫) ਭਾਵ ਜੈਨੀ ਅਤਿ ਸੰਜਮ ਸਾਧਨੀ ਹਨ। ਇਸ ਮਤਿ ਦੇ ਆਰੰਭਕ ਰਿਸਵ ਦੇਵ ਦਾ ਜਨਮ ਰਾਜਾ ਨਾਭਿ ਦੇ ਘਰ ਮਰਦੇਵੀ ਤੋਂ ਹੋਇਆ ਦੱਸਿਆ ਹੈ। ਇਲਾਕਾ ਅਵਧ ਸੀ। ਜੈਨੀ ਕਹਿੰਦੇ ਹਨ ਕਿ ਇੱਕ ਲੱਖ ਸਾਲ ਇਸ ਨੇ ਤਪ ਕੀਤਾ ਸੀ। ਜੈਨੀਆਂ ਨੇ ਚੌਵੀ ਤੀਰਥੰਕਾਰ ਕਲਪੇ ਹਨ। ਪਿਛੋਂ ਮਹਾਤਮਾ ਮਹਾਬੀਰ ਵੱਧ ਪ੍ਰਸਿੱਧ ਹੋਇਆ। ਇਸ ਦਾ ਖਿਤਾਬ 'ਸੰਤ' ਹੈ। ਇਸ ਦੀ ਹੋਂਦ ਸੰਨ ਈਸਵੀ ਤੋਂ ਪੌਣੇ ਸੌ ਸਾਲ ਪਹਿਲਾਂ ਦੀ ਦੱਸੀ ਹੈ। ਚੇਲਾ ਕਰਨ ਵੇਲੇ ਸਿਰ ਦੇ ਵਾਲ ਹੱਥਾਂ ਨਾਲ ਪੁੱਟਦੇ ਹਨ। ਇਸਤਰੀਆਂ ਵੀ ਰੋਡੀਆਂ ਹੁੰਦੀਆਂ ਹਨ। ਇਨ੍ਹਾਂ ਨੂੰ ਸਰੇਵੜੇ ਵੀ ਆਖਦੇ ਹਨ। ਸਾਧੂਆਂ ਨੂੰ ਭਿਖਸ਼ੂ (ਮੰਗ ਖਾਣੇ) ਕਹਿੰਦੇ ਹਨ। ਚੌਵੀ ਪ੍ਰਸਿੱਧ ਪੁਰਸ਼ ਹੋਏ

ਰਿਖਤ ਨਾਤ ਨੂੰ ਆਦਿ ਨਾਥ ਕਹਿੰਦੇ ਹਨ। ਹੱਥਾਂ ਵਿਚ ਕਾਸੇ ਝਾੜੂ ਰੱਖਣੇ, ਨੰਗੇ ਪੈਰੀਂ ਰਹਿਣਾ, ਸਵਾਰੀ ਨਹੀਂ ਕਰਦੇ, ਅਨੇਕਾਂ ਫ਼ਿਰਕੇ ਹਨ; ਚੌਮਾਸੇ ਵਿਚ ਨਿਮਕ ਨਹੀਂ ਖਾਂਦੇ। ਇਹਦੇ ਸੈਂਕੜੇ ਭੇਦ ਹਨ। ਜੈਨ ਮਤਿ ਨੂੰ ਸਮਝਣਾ ਅਤਿ ਕਠਿਨ ਹੈ।

ਮਹਾਨ ਵਿਦਿਆਵਾਨ ਸ਼ੰਕਰਾਚਾਰਿਆ ਜਿਸ ਨੂੰ ਸ਼ਿਵਜੀ ਦਾ ਅਵਤਾਰ ਕਹਿੰਦੇ ਹੈ। ਇਹ ਕੋਚਿਨ ਦੀ ਪਿੰਡੀ ਕਲਕੀ (ਕਾਲਪੀ) ਵਿਖੇ ਜਨਮੇ ਸਨ। 788 ਈਸਵੀ ਵਿਚ ਜਨਮਿਆ ਜੋ ਸ਼ਿਵ ਗੁਰੂ ਬ੍ਰਾਹਮਣ ਗੋਬਿੰਦ ਸਵਾਮੀ ਤੋਂ ਸੰਨਿਆਸ ਲਿਆ। ਇਸ ਨੇ ਮਗਧ ਰਾਜਧਾਨੀ ਦੇ ਨਗਰ ਮਹਿਖਮਤੀ ਪਹੁੰਚ ਕੇ ਮਹਾਨ ਪੰਡਿਤ ਮੰਡਰ ਮਿਸਰ ਅਤੇ ਉਸ ਦੀ ਇਸਤਰੀ ਮਹਾਨ ਪੰਡਤਾ ਭਾਰਤੀ ਨੂੰ ਚਰਚਾ ਵਿਚ ਜਿੱਤ ਲਿਆ ਸੀ। ਸ਼ੰਕਰ ਨੇ ਪ੍ਰਚਾਰ ਲਈ ਕਾਫ਼ੀ ਮੱਠ ਬਣਾਏ। ਮੰਡਨ ਮਿਸਰ ਨੂੰ ਪ੍ਰਧਾਨ ਥਾਪਿਆ। ਪ੍ਰਸਿੱਧ ਸੰਗਰੇਰੀ ਦਾ ਮੱਠ ਹੈ ਜੋ ਰਾਜ ਮੈਸਰੋ ਦੇ ਜ਼ਿਲ੍ਹਾ ਕਦੂਰ ਵਿਚ ਹੈ। ਮੰਡਨ ਮਿਸਰ ਦਾ ਖਿਤਾਬ ਸੁਰੇਸ੍ਵਰ ਚਾਰਜ ਹੈ। ਸ਼ੰਕਰ ਨੇ ਛੋਟੀ ਉਮਰ ਵਿਚ ਚਲਾਣਾ ਕੀਤਾ।

ਪਿੰਡ ਭਾਗਵਾਨ, ਜ਼ਿਲ੍ਹਾ ਬੇਲਗਾਮ ਦਾ ਬ੍ਰਾਹਮਣ ਜਿਸ ਦੇ ਜਨਮ ਸਮੇਂ ਗਲੇ ਵਿਚ ਸ਼ਿਵਲਿੰਗ ਸੀ। ਇਸ ਨੂੰ ਸ਼ਿਵਜੀ ਦੇ ਨੰਦ ਬੋਲਦਾ ਅਵਤਾਰ ਦੱਸਿਆ ਹੈ, ਇਸ ਨੇ ਲੰਗਯਾਤ (ਲਿੰਗਾ ਕਿਤਾ) ਫ਼ਿਰਕਾ ਜਾਰੀ ਕੀਤਾ। ਸ਼ਿਵਲਿੰਗ ਦਾ ਠੱਪਾ ਲਵਾਉਂਦੇ ਹਨ ਜਿਸ ਨੂੰ ਲੋਗਾਯਾਤ ਸ਼ਿਵਲਿੰਗ ਬੋਲਦੇ ਹਨ। ਸਕੰਦ ਪੁਰਾਣ ਅਨੁਸਾਰ 'ਬਾਰਾਂ ਸਿਲਾ ਰੂਪ ਵਿਚ ਹੁੰਦੀ ਹੈ। ਕਹਿੰਦੇ ਹਨ 'ਸ਼ਿਵਲਿੰਗ ਦਾ ਅੰਤ ਦੇਵਤੇ ਵੀ ਨਹੀਂ ਪਾ ਸਕੇ। ਇੱਕ ਵਾਰ ਸ਼ਿਵਜੀ ਨੂੰ ਅਯੋਗ ਕਰਤੱਬ ਕਰਦੇ ਵੇਖ ਕੇ, ਰਿਸ਼ੀਆਂ ਨੇ ਸਰਾਪ ਦੇ ਦਿੱਤਾ ਕਿ ਤੇਰਾ ਲਿੰਗ ਝੜ ਜਾਵੇ, ਸੋ ਅਜਿਹਾ ਹੀ ਹੋ ਗਿਆ। ਸਕੰਧ ਪੁਰਾਣ ਅਨੁਸਾਰ ਉਸ ਸਮੇਂ ਤੋਂ ਉਹ ਲਿੰਗ ਪੂਜਾ ਯੋਗ ਮੰਨਿਆ ਜਾਂਦਾ ਹੈ। ਇਸ ਮੱਤ ਦਾ ਵੱਡਾ ਪ੍ਰਚਾਰਕ ਬ੍ਰਿਖਭ ਨੂੰ ਮੰਨਿਆ ਹੈ।



ਵਾਮ ਮਾਰਗ ਪੁਰਾਣਾ ਮੱਤ ਹੈ ਜੋ ਕਿ ਸ਼ਿਵਜੀ ਦੇ ਖੱਬੇ ਅੰਗ ਤੋਂ ਚਲਦਾ ਹੈ। ਇਨ੍ਹਾਂ ਨੇ ਮੂਲ ਨੇਮਾਂ ਵਿਚ 'ਸ਼ਰਾਬ, ਮਾਸ, ਮੈਥਨ, ਮੁਦ੍ਰਾ ਆਦਿ ਸੇਵਨ ਹੈ ਜਿਵੇਂ ਕਿ "ਮਦਯੰ, ਮਾਸੰਚ, ਮੀਨੰਕ ਮੁਦ੍ਰਾ ਮੇਵਚ॥ ਏਹੋ ਪੰਚ ਮਕਾਰ ਸੁਰ ਮੋਖਦਾ ਹੀ ਯੁਗੇ ਯੁਗੇ॥ (ਕਾਲੀ ਤੰਤ੍ਰ) ਇਹ ਲੋਕ ਭੋਗ ਸਮੇਂ ਆਪਣੇ-ਆਪ ਨੂੰ ਭੈਰਵ ਅਤੇ ਇਸਤਰੀਆਂ ਨੂੰ ਪਾਰਬਤੀ ਦਸ ਕੇ ਮਾਤਾ ਧੀ, ਭੈਣ ਨਾਲ ਵੀ ਭੋਗ ਕਰਨੋਂ ਨਹੀਂ ਸੰਕੋਚਦੇ।

ਬਚਿੱਤ੍ਰ ਨਾਟਕ ਵਿਚ ਪਾਠ ਹੈ :"ਰਾਮਾ ਨੰਦ ਬਹੁਰ ਪ੍ਰਭ ਕਰਾ॥ ਭੇਸ ਬੈਰਾਗੀ ਕੋ ਤਿਨ ਧਰਾ॥ ਕੰਠੀ ਕੰਠ ਕਾਠ ਕੀ ਡਾਰੀ॥ ਪ੍ਰਭ ਕੀ ਖਿਆ ਨ ਕਛੂ ਬਿਚਾਰੀ॥" ਵੈਰਾਗੀਆਂ ਦੇ ਪੰਜ ਮੁੱਖ ਕਰਮ ਲਿਖੇ ਹਨ : ਤੀਰਥ ਦਵਾਰਕਾ ਦੀ ਯਾਤਰਾ, ਸੰਖ, ਚੱਕ੍ਰ ਆਦਿ ਵੈਸ਼ਨੂੰ ਚਿੰਨ੍ਹਾਂ ਦਾ ਸਰੀਰ ਪੱਖ ਲਗਾਉਣਾ (ਛਾਪੇ ਲਾਉਂਦੇ ਹਨ) ਛੰਦਨ ਦਾ ਤਿਲਕ ਇਹ ਕ੍ਰਿਸ਼ਨ ਜਾਂ ਰਾਮ ਮੂਰਤੀ ਦੀ ਪੂਜਾ ਕਰਦੇ ਹਨ ਅਤੇ ਤੁਲਸੀ ਮਾਲ (ਕੰਠੀ) ਧਾਰਦੇ ਹਨ।

ਰਾਮਾਨੰਦ ਕਾਨਯ ਕੁਬਜ਼ ਬ੍ਰਾਹਮਣ ਭੂਕਰਮਾ ਦੇ ਗ੍ਰਹਿ, ਮਾਤਾ ਸੁਸ਼ੀਲਾ ਦੇ ਉਦਰ ਤੋਂ ਜਨਮਿਆ ਸੀ, ਇਹ ਸਮਾਂ ਸੰਮਤ 1423 ਦਾ ਸੀ। ਪਹਿਲਾਂ ਨਾਂਅ ਰਾਮਦੱਤ ਸੀ। ਇਹ ਰਾਮਾਨੁਜ ਦੀ ਸੰਪ੍ਰਦਾਇ ਦੇ ਸਾਧੂ ਰਾਘਵਾ ਨੰਦ ਵੈਰਾਗੀ ਦਾ ਚੇਲਾ ਹੋਇਆ। ਕਾਂਸ਼ੀ ਵਿਚ ਗੰਗਾ ਦੇ ਪਜਾਂਗ ਘਾਟ 'ਤੇ ਡੇਰਾ ਬਣਾਇਆ। ਇਸ ਦੀ ਸ਼ਾਖ ਇਸ ਤਰ੍ਹਾਂ ਹੈ :

ਰਾਮਾ ਨੰਦ, ਦੇਵਾ ਨੰਦ, ਹਰਿਆ ਨੰਦ, ਰਾਘਵਾ ਨੰਦ ਆਦਿ। ਇਸ ਦਾ ਭਜਨ 'ਸੀਤਾ ਰਾਮ' ਸੀ। ਬਸੰਤ ਰਾਗ ਵਿਚ ਇਸ ਦਾ ਇੱਕ ਸ਼ਬਦ ਹੈ : "ਕਤ ਜਾਈਐ ਰੇ ਘ੍ਰ ਲਾਗੋ

ਰੰਗ॥" ਇਸ ਦਾ ਚਲਾਣਾ ਸੰਮਤ 1724 ਵਿਚ ਕਾਂਸ਼ੀ ਵਿਖੇ ਹੋਇਆ। ਗੁਸਾਈਂ ਰਾਮਾਨੰਦ ਦੇ ਬਾਰ੍ਹਾਂ ਪ੍ਰਸਿੱਧ ਚੇਲੇ ਹੋਏ। ਜਿਵੇਂ ਕਿ—ਕਬੀਰ, ਪੀਪਾ, ਭਾਵਾ ਨੰਦ, ਸੈਣ, ਧਨੇਸ਼ਵਰ, ਰਮਾਦਾਸ, ਗਾਲਵਾ ਨੰਦ, ਸੁਰਸੁਰਾ, ਅਨੰਦਾ ਨੰਦ, ਸੁਖਾ ਨੰਦ, ਨਰਹਿ ਨੰਦ, ਯੋਗਾ ਨੰਦ ਆਦਿ। ਰਾਮਾ ਨੰਦ ਆਪਣੇ ਗੁਰੂ ਰਾਮਾਨੁਜ ਨਾਲੋਂ ਵੱਧ ਪ੍ਰਸਿੱਧੀ ਪਾ ਗਿਆ। ਪਹਿਲਾਂ ਇਹ ਵਿਸ਼ਨੂੰ ਅਤੇ ਲਛਮੀ ਦੀ ਪੂਜਾ ਕਰਦਾ ਰਿਹਾ। ਰਾਘਵਾ ਨੰਦ ਇਲਾਕਾ ਮਦਰਾਸ ਦੇ ਨਗਰ ਕਾਂਚੀ ਪੁਨ (ਭੂਤ ਨਗਰੀ) ਦਾ ਸੀ।ਸੰਮਤ 1073 ਵਿਚ ਜਨਮ ਲੈ ਕੇ 1194 ਵਿਚ ਚਲਾਣਾ ਕੀਤਾ।

ਵੈਸ਼ਨਵ ਮਤਿ ਵਿਸ਼ਨੂੰ ਦੇ ਉਪਾਸ਼ਕਾਂ ਦਾ ਹੈ। ਇਸ ਨੂੰ ਚਲਾਉਣ ਵਾਲਾ ਨਿੰਬਾਰਕ ਜਾਂ ਨਿੰਬਾ ਦਿਤਯ ਸੀ। ਇਹ ਮਹਾਤਮਾ ਵਿੰਦਾਵਾਨ ਕੋਲ ਧ੍ਰਮ ਨਾਮੀ ਪਹਾੜੀ ਉਮਰ ਰਹਿੰਦਾ ਸੀ। ਇੱਥੇ ਹੀ ਪ੍ਰਸਿੱਧ ਗੱਦੀ ਹੈ। ਇਹ ਜਗਨ ਨਾਥ ਦਾ ਪੁੱਤਰ ਸੀ। ਇਸ ਦੀ ਸ਼ਾਖਾ ਦਾ ਨਾਂਅ ਨਿੰਬਾਰਕ ਵੀ ਹੈ। ਅਸਲੋਂ ਵੈਸ਼ਨਵ ਮਤਿ ਦਾ ਮੋਢੀ ਮਾਧਵ ਚਾਰਯ ਨੂੰ ਮੰਨਿਆ ਹੈ। ਇਹ ਦੱਖਣ ਦੇਸ਼ ਦਾ ਸੀ। ਇਸ ਦੀ ਹੋਂਦ ਬਾਰ੍ਹਵੀਂ ਸਦੀ ਈਸਵੀ ਵਿਚ ਦੱਸੀ ਹੈ। ਇਸਨੂੰ ਪਵਨ ਦੇਵਤੇ ਦਾ ਅਵਤਾਰ ਕਹਿੰਦੇ ਹਨ। ਇਸ ਦੀ ਸੰਪ੍ਰਦਾਇ ਦਾ ਨਾਂਅ ਮਾਧਵਾ ਹੈ। ਇਹ ਲੋਕ ਸੁਤੰਤਰ ਅਤੇ ਵਿਸ਼ਨੂੰ ਭਗਵਾਨ ਦੋਵਾਂ ਪਦਾਰਥ ਮੰਨਦੇ ਹਨ ਅਤੇ ਜੀਵ ਨੂੰ ਪਰਤੰਤਰ ਮੰਨਦੇ ਹਨ। ਇਹ ਵਿਸ਼ਨੂੰ ਨਾਲ ਅਭੇਦ ਨਹੀਂ ਹੁੰਦਾ। ਉਪਾਸ਼ਨਾ ਕਰਕੇ ਕੇਵਲ ਮੁਕਤ ਹੁੰਦਾ ਹੈ। ਇਹ ਵਿਸ਼ਨੂੰ ਉਪਾਸ਼ਨਾ ਹਿੱਤ ਤਿੰਨ ਭੇਦ ਕਲਪਦੇ ਹਨ। ਸੰਖ ਚੱਕਰ ਦਾ ਸਰੀਰ 'ਤੇ ਛਾਪਾ ਲਾਉਣਾ, ਇਸ ਨੂੰ ਅੰਕਨ ਬੋਲਦੇ ਹਨ। ਨਾਂਅ ਕਰਨ ਸੰਸਕਾਰ ਆਪਣੇ ਨਾਂਅ ਨਾਲ ਕੇਸਵ ਜਾਂ ਭਗਵਾਨ ਨਾਂਅ ਲਾਉਂਦੇ ਹਨ। ਤੀਜਾ ਅਸੂਲ ਹੈ ਨਾਂਅ ਭਜਨ ਕੀਰਤਨ ਕਰਨਾ। ਇੱਕ ਵਿਦਵਾਨ ਜੋ ਬਲਭ ਚਾਰਯ ਨਾਂਅ ਨਾਲ ਪ੍ਰਸਿੱਧ ਹੋਇਆ ਸੀ, ਇਸ ਨੇ ਕਾਂਸ਼ੀ (ਬਨਾਰਸ) ਆ ਕੇ ਸੰਨਿਆਸ ਧਾਰਨ ਕੀਤਾ ਸੀ। ਇਨ੍ਹਾਂ ਦਾ ਪੁੱਤਰ ਗੋਸਵਾਮੀ ਨਾਂਅ ਨਾਲ ਪ੍ਰਸਿੱਧ ਹੋਇਆ। ਸੂਰਦਾਸ ਆਦਿ ਭਗਤ ਇਸ ਦੇ ਚੇਲੇ ਹੋਏ। ਬਲਭ ਦਾ ਜਨਮ ਸੰਨ 1479 ਅਤੇ ਚਲਾਣਾ ਸੰਨ 1531 ਦਾ ਮੰਨਿਆ ਜਾਂਦਾ ਹੈ। ਇਸ ਦੇ ਚੇਲਿਆਂ ਦੀਆਂ ਸ਼ਾਖਾਂ ਨੂੰ ਵਲਭੀ ਗੋਸਵਾਮੀ ਸ਼ਾਖਾਂ ਨੂੰ ਵੈਸ਼ਨਵ ਕਹਿੰਦੇ ਹਨ।

ਰਾਮ ਸਨੇਹੀ ਫ਼ਿਰਕਾ, ਰਾਮ ਚਰਣ ਨੇ ਚਲਾਇਆ ਦੇਵਤਿਆਂ ਦੀ ਪੂਜਾ ਦਾ ਵਿਰੋਧੀ ਸੀ, ਇਹ ਸੰਨ 1776 ਵਿਚ ਜਨਮਿਆ ਮੁੱਖ ਸਥਾਨ ਸ਼ਾਹਪੁਰ ਹੈ। ਬਾਕੀ ਡੇਰੇ ਨਗੌਰ, ਉਦੇਪੁਰ, ਕੋਟਾ ਬੂੰਦੀ, ਟਾਂਕ ਆਦਿ ਹਨ। ਪਿਛੋਂ ਸਰਸਨ ਨਗਰ ਦਾ ਰਾਮਜਨ ਮਹੰਤ ਬਣਿਆ। ਇਨ੍ਹਾਂ ਦੇ ਭਜਨ ਦੇ ਕਾਫ਼ੀ ਗ੍ਰੰਥ ਮਿਲਦੇ ਹਨ।

ਦਾਦੂ ਅਹਿਮਦਾਬਾਦ (ਗੁਜਰਾਤ) ਦਾ ਪੀਂਜਾ ਸੀ, ਇਸ ਦੇ ਸਿਧਾਂਤ ਕਬੀਰ ਨਾਲ ਮਿਲਦੇ ਹਨ। ਵੱਡਾ ਡੇਰਾ ਨਾਰਾਇਣੇ (ਜੈ ਪੁਰ) ਹੈ। ਡੇਰੇ ਦਾ ਨਾਂਅ 'ਦਾਦੂ ਦੁਆਰਾ' ਹੈ ਇਸ ਨੇ ਸੰਮਤ 1660 ਬਿ: ਚਲਾਣਾ ਕੀਤਾ, ਦਸਮ ਗੁਰੂ ਜੀ ਹਜ਼ੂਰ ਸਾਹਿਬ ਵੱਲ ਜਾ ਰਹੇ ਸੰਮਤ 1764 ਬਿ: ਨੂੰ ਡੇਰੇ ਦੇ ਮਹੰਤ ਜੈਤ ਰਾਮ ਨੂੰ ਮਿਲੇ ਸੀ। ਇਸ ਦਾ ਚੇਲਾ ਨਿਹਚਲ ਦਾਸ ਪਿੰਡ ਧਨਾਨਾ ਦਾ ਸੀ। ਜਿਸ ਦੇ ਵਿਚਾਰ ਸਾਗਰ ਗ੍ਰੰਥ ਲਿਖਿਆ ਇਸ ਨੇ ਸੰਮਤ 1919 ਨੂੰ ਚਾਲੇ ਪਾਏ। ਦਾਦੂ ਪੰਥੀਏ ਇਸ ਨੂੰ ਮੰਨਦੇ ਹਨ।

"ਭਾਰਤ ਮਤਿ ਦਰਪਣ ਵਿਚ ਕਾਫ਼ੀ ਫ਼ਿਰਕੇ ਲਿਖੇ ਹਨ ਜਿਵੇਂ ਕਿ ਊਧਵੀ, ਉਨਮਤ (ਭਰੈਵ ਮਤਿ, ਉਦਮਤਿ, ਉੜੀਆ ਉਖੜ, ਉਘੜਮ ਆਦਿ ਬਰਾਹ, ਅਕਾਸ਼ ਮੁਖੀਏ

ਅਲੇਖੀਏ, ਆਪ ਮਤੀਏ, ਅਘੋਰ ਮਤ, ਆਉਲ ਮਤ, ਆਪਾਪੰਥੀ, ਆਪੋ ਆਪ, ਅਨਾਮ ਅਜਾਤ ਪੰਥ, ਅਵਧੂਤ, ਇੱਕ ਨਾਥੀਏ, ਸਰਬਗੀ ਸਹੇਜੀ, ਸ਼ਿਲ ਨਰੈਣੀ, ਸਖੀ ਭਾਵਕ, ਸਾਕਤ ਸਤਿਨਾਮੀ, ਸਤ ਕਰਤਾਰੀਏ, ਸੈਵ ਸੰਪ੍ਰਦਾਇ ਹਰ ਬੋਲ, ਹਰੀ ਚੰਦ੍ਰ ਕਾਛੂ ਕਟੀਏ, ਕਾਲੂ ਪੰਥੀ, ਕੁੰਭੀ ਪੰਥੀ, ਕੂੰਡਾ ਪੰਥੀ, ਕੂਕੜ ਖਾਕੀ ਮਤ ਗ਼ਰੀਬ ਦਾਸੀ, ਗੁੱਦੜ ਗਹਿਰ ਗੰਭਰੀਏ, ਗੋਸਾਂਈ, ਘੀਸਾ ਪੰਥੀ, ਦੋਲੀ ਪੰਥ, ਚਾਰਵਾਕ, ਚੂਹੜ ਪੰਥੀਏ, ਸਨਯਾਸ਼ੀ ਦਾਸ ਨਾਮੀ ਆਦਿ ਦਾਦੂ ਪੰਥੀ, ਦੇਵ ਸਮਾਜ, ਬ੍ਰਹਮ ਸਮਾਜ, ਆਰੀਆ ਸਮਾਜੀ, ਦੇਵੀ ਭਗਤ, ਦੰਗਲੀ ਦੰਡੀ, ਦੱਤਾ ਤ੍ਰੇਯ ਦੇ, ਅਨੇਕਾਂ ਪੰਥ, ਦਰਵੇਸ਼ ਪੰਥੀਏ, ਨਿਰੰਜਨੀਏ, ਅਨੇਕਾਂ ਪ੍ਰਕਾਰ ਦੇ ਜੋਗੀ ਅਤੇ ਨਾਥ ਪਲਟੂਦਾਸੀ, ਪੰਜ ਸਕਾਰੀਏ, ਬ੍ਰਹਮ ਸੰਪ੍ਰਦਾਵਾਂ, ਬਉਲ ਪੰਥੀ, ਵੈਰਾਗੀ ਰਾਮ ਸਨੇਹੀ, ਰਾਧਾ ਸੁਆਮੀਏ, ਵਾਮ ਮਾਰਗੀਏ, ਵੈਸ਼ਨਵ ਮੱਤ, ਰੁਦ੍ਰ ਸੰਪ੍ਰਦਾਵਾਂ, ਲੰਗਯਾਤ, ਇਸ ਤਰ੍ਹਾਂ ਦੇ ਭਾਰਤ ਵਿਚ ਤਿੰਨ ਚਾਰ ਸੌ ਫ਼ਿਰਕੇ ਹਨ। ਜਿਸ ਦੇਸ਼ ਵਿਚ ਇੰਨੇ ਫ਼ਿਰਕੇ ਹੋਣ ਉਸ ਦਾ ਭਵਿੱਖ ਚੰਗਾ ਕਿਵੇਂ ਹੋ ਸਕਦਾ ਹੈ ? ਇਸ ਤਰ੍ਹਾਂ ਦੇ ਫ਼ਿਰਕੇ ਅਕਸਰ ਮੰਗ ਕੇ ਹੀ ਖਾਂਦੇ ਹਨ, ਇਹ ਦੇਸ਼ ਦਾ ਉਜਾੜਾ ਹੈ। ਇਸ ਤਰ੍ਹਾਂ ਮੁਸਲਮਾਨਾਂ, ਈਸਾਈਆਂ, ਮੁਸਾਈਆਂ ਵਿਚ ਵੀ ਸੈਂਕੜੇ ਫ਼ਿਰਕੇਬੰਦੀਆਂ ਹਨ।

